ੴ ਸਤਿਗੁਰ ਪ੍ਰਸਾਦਿ ॥

# ਰਤਨਾਗਰ

## [ਅੰਮ੍ਰਿਤ ਮੰਥਨ]

*ਲੇਖਕ :*

**ਗਿ: ਸੰਤ ਸਿੰਘ 'ਮਸਕੀਨ'**

*ਪ੍ਰਕਾਸ਼ਕ :*

**ਗੁਰ ਜੋਤੀ ਐਂਟਰਪ੍ਰਾਈਜ਼ਜ਼**

RATNAGAR
[Amrit Manthan]
*by*
GIANI SANT SINGH "MASKEEN"



ਪਹਿਲੀ ਵਾਰ : ਫ਼ਰਵਰੀ 2001
ਦੂਜੀ ਵਾਰ : ਨਵੰਬਰ 2004
ਤੀਜੀ ਵਾਰ : ਅਕਤੂਬਰ 2006

**ਮੁੱਲ : 70-00 ਰੁਪਏ**

*ਮਿਲਣ ਦੇ ਪਤੇ :*
**ਗੁਰ ਜੋਤੀ ਐਂਟਰਪ੍ਰਾਈਜ਼ਜ਼**
ਰੋਡ ਨੰ: 2, ਅਲਵਰ - 301 001
ਫ਼ੋਨ : 0144-2344312, 2331313

**ਸਿੰਘ ਬ੍ਰਦਰਜ਼**
•
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006
•
S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001
E-mail : singhbro@vsnl.com
Website : www.singhbrothers.com

*ਪ੍ਰਕਾਸ਼ਕ :*
ਗੁਰ ਜੋਤੀ ਐਂਟਰਪ੍ਰਾਈਜ਼ਜ਼
ਰੋਡ ਨੰ: 2, ਅਲਵਰ - 301 001
ਫ਼ੋਨ : 0144-2344312, 2331313
E-mail : gurjyoti@sancharnet.in

*ਪ੍ਰਿੰਟਰਜ਼ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

# ਦੋ ਸ਼ਬਦ

ਪੌਰਾਣਿਕ ਮਿਥ ਅਨੁਸਾਰ ਦੇਵਤਿਆਂ ਤੇ ਦਾਨਵਾਂ ਨੇ ਮਿਲ ਕੇ ਸਾਗਰ ਦਾ ਮੰਥਨ ਕੀਤਾ ਸੀ, ਜਿਸ ਵਿੱਚੋਂ ਚੌਦਾਂ ਰਤਨ ਕੱਢੇ ਸਨ। ਇਹ ਮਿਥ ਪੌਰਾਣਿਕ ਮਿਥ ਵਿੱਚੋਂ ਸਤ ਲੱਭ ਸਕੇ, ਐਸਾ ਮਨੁੱਖ ਨੇ ਯਤਨ ਨਹੀਂ ਕੀਤਾ, ਬਲਕਿ ਮਿਥ ਨੂੰ ਹੀ ਸਹੀ ਮੰਨ ਲਿਆ। ਵਾਸਤਵਿਕ ਜੀਵਨ ਹੀ ਸਾਗਰ ਹੈ ਅਤੇ ਇਸ ਦਾ ਹੀ ਮੰਥਨ ਕਰ ਕੇ, ਆਤਮਿਕ ਆਨੰਦ ਦੇ ਰਤਨਾਂ ਨੂੰ ਮੰਥਨ ਕਰ ਕੇ ਪ੍ਰਾਪਤ ਕਰਨਾ ਹੀ ਜੀਵਨ ਦਾ ਲਕਸ਼ ਹੈ, ਧਰਮ ਹੈ। ਗੁਰਬਾਣੀ ਅਨੁਸਾਰ ਇਸ ਲਕਸ਼ ਦੀ ਪ੍ਰਾਪਤੀ ਹੋ ਸਕੇ, ਇਸ ਪੁਸਤਕ ਰਾਹੀਂ ਇਕ ਨਿਮਾਣਾ ਜਿਹਾ ਲਿਖਤੀ ਉਪਰਾਲਾ ਕੀਤਾ ਹੈ। ਸਤਿਗੁਰੂ ਇਸ ਲਕਸ਼ ਦੀ ਪ੍ਰਾਪਤੀ ਲਈ ਸਹਾਇਕ ਹੋਵਣ, ਇਹੀ ਅਰਦਾਸ ਹੈ।

**ਗਿਆਨੀ ਸੰਤ ਸਿੰਘ ਮਸਕੀਨ**

ਸੀਸ ਗਰਾਂ,
ਅਲਵਰ (ਰਾਜਸਥਾਨ)

# ਮਨ ਦੀ ਖੋਜ

**ਇਸੁ ਮਨ ਕਉ ਕੋਈ ਖੋਜਹੁ ਭਾਈ॥**
**ਮਨੁ ਖੋਜਤ ਨਾਮੁ ਨਉ ਨਿਧਿ ਪਾਈ॥** *(ਭੈਰਉ ਮ: ੩, ਪੰਨਾ 1128)*

ਜਨਮ ਤੋਂ ਹੀ ਮਨੁੱਖ ਖੋਜੀ ਬਿਰਤੀਆਂ ਲੈ ਕੇ ਆਇਆ ਹੈ; ਖੋਜ ਰਿਹਾ ਹੈ, ਜਨਮ-ਦਰ-ਜਨਮ ਇਹ ਖੋਜ ਰਿਹਾ ਹੈ, ਲੱਭ ਰਿਹਾ ਹੈ, ਤਲਾਸ਼ ਕਰ ਰਿਹਾ ਹੈ। ਖੋਜ ਖੋਜ ਕੇ ਜੋ ਮਿਲਿਆ ਹੈ, ਉਸ ਤੋਂ ਤ੍ਰਿਪਤੀ ਨਹੀਂ; ਤ੍ਰਿਪਤੀ ਕਿਵੇਂ ਹੋਣੀ ਏਂ, ਇਸ ਦਾ ਵੀ ਕੁਛ ਪਤਾ ਨਹੀਂ ਹੈ। ਧਾਰਮਿਕ ਚਿੰਤਕ ਤਾਂ ਐਸਾ ਕਹਿੰਦੇ ਨੇ ਕਿ ਮਨੁੱਖ ਤ੍ਰਿਪਤੀ ਦੀ ਹੀ ਤਲਾਸ਼ ਵਿਚ ਹੈ ਔਰ ਤ੍ਰਿਪਤੀ ਤੋਂ ਬਿਨਾਂ ਇਸ ਨੂੰ ਹੋਰ ਕੁਛ ਵੀ ਨਹੀਂ ਚਾਹੀਦਾ। ਰਜੇਵਾਂ ਚਾਹੀਦਾ ਹੈ, ਤ੍ਰਿਪਤੀ ਚਾਹੀਦੀ ਹੈ, ਔਰ ਰੱਜੇ ਹੋਏ ਨੂੰ ਹੀ ਰਾਜਾ ਕਹਿੰਦੇ ਨੇ। ਤੇ ਇਹ ਰਾਜਾ ਹੋਣਾ ਚਾਹੁੰਦਾ ਹੈ, ਇਹ ਰਾਜਾ ਬਣਨਾ ਚਾਹੁੰਦਾ ਹੈ। ਖੋਜ ਹੈ, ਤਲਾਸ਼ ਹੈ, ਮਹਾਰਾਜਾ ਹੋਣ ਦੀ; ਔਰ ਖੋਜ ਦੇ ਮਨੁੱਖ ਨੇ ਜੋ ਆਧਾਰ ਬਣਾਏ ਨੇ ਉਹ ਹਨ—ਜ਼ਮੀਨ, ਪਹਾੜ, ਸਾਗਰ ਤੇ ਆਸਮਾਨ। ਅਨੰਤ ਕਾਲ ਤੋਂ ਪੀੜ੍ਹੀ-ਦਰ-ਪੀੜ੍ਹੀ, ਜਨਮ-ਦਰ-ਜਨਮ, ਮਨੁੱਖ ਧਰਤੀ ਦੀ ਗੋਦ ਵਿੱਚੋਂ ਅੰਨ ਕੱਢ ਰਿਹਾ ਹੈ, ਧਨ ਕੱਢ ਰਿਹਾ ਹੈ ਔਰ ਬਹੁਤ ਲੰਬੇ ਸਮੇਂ ਤੋਂ ਇਸ ਦੀ ਕੁੱਖ 'ਚੋਂ ਬਹੁਤ ਕੁਛ ਪ੍ਰਾਪਤ ਕਰਦਾ ਆਇਆ ਹੈ ਔਰ ਕਰ ਰਿਹਾ ਹੈ, ਪਰ ਜ਼ਮੀਨ ਇਸ ਨੂੰ ਰਾਜਾ ਨਹੀਂ ਬਣਾ ਸਕੀ, ਮਹਾਰਾਜਾ ਨਹੀਂ ਬਣਾ ਸਕੀ। ਭਾਵੇਂ ਜ਼ਮੀਨ ਉੱਤੇ ਰਹਿਣ ਵਾਲੇ, ਜ਼ਮੀਨ ਮੱਲ ਕੇ ਰਾਜਾ ਹੋਣ ਦਾ ਦਾਅਵਾ ਕਰਦੇ ਰਹੇ, ਮਹਾਰਾਜਾ ਹੋਣ ਦਾ ਢੰਡੋਰਾ ਪਿਟਦੇ ਰਹੇ, ਪਰ ਉਹ ਰਾਜੇ ਕਿਥੇ ਸਨ। ਸਿਕੰਦਰ ਨੇ ਅੰਤਿਮ ਸਮੇਂ ਆਪਣੇ ਸਾਥੀਆਂ ਨੂੰ ਕਿਹਾ ਸੀ ਕਿ ਕਫ਼ਨ ਵਿੱਚੋਂ ਮੇਰੇ ਹੱਥ ਬਾਹਰ ਕੱਢ ਕੇ ਰੱਖਣੇ ਤਾਂਕਿ ਜਗਤ ਨੂੰ ਪਤਾ ਚਲੇ ਕਿ ਸਿਰਫ਼ ਤੁਹਾਡੇ ਹੀ ਹੱਥ ਖ਼ਾਲੀ ਨਹੀਂ, ਮੇਰੇ ਹੱਥ ਵੀ ਖ਼ਾਲੀ ਨੇ। ਸਿਰਫ਼ ਤੁਸੀਂ ਹੀ ਖ਼ਾਲੀ ਨਹੀਂ ਲੌਟਦੇ, ਖ਼ਾਲੀ ਨਹੀਂ ਰਹਿੰਦੇ, ਮੈਂ ਵੀ ਖ਼ਾਲੀ ਹੱਥ ਵਾਪਿਸ ਹੋ ਰਿਹਾ ਹਾਂ। ਜੀਅ ਨਹੀਂ ਭਰ ਸਕਿਆ, ਤ੍ਰਿਪਤ ਨਹੀਂ ਹੋ ਸਕਿਆ, ਮੈਂ ਰਾਜਾ ਨਹੀਂ ਬਣ ਸਕਿਆ, ਮਹਾਰਾਜਾ ਨਹੀਂ ਬਣ ਸਕਿਆ। ਇਹ ਗੱਲ ਵੱਖਰੀ ਹੈ ਕਿ ਸਦੀਆਂ ਤੋਂ ਮਨੁੱਖ ਰਾਜੇ, ਮਹਾਰਾਜੇ

ਹੋਣ ਦਾ ਲੇਬਲ ਆਪਣੇ ਉਪਰ ਲਾਉਂਦੇ ਰਹੇ ਨੇ। ਇਹ ਰਾਜਾ ਹੈ, ਇਹ ਮਹਾਰਾਜਾ ਹੈ, ਪਰ ਸੀਨੇ ਚੀਰ ਕੇ ਦੇਖੀਏ ਤਾਂ ਸਿਵਾਏ ਕੰਗਾਲਤਾ ਤੋਂ ਹੋਰ ਕੁਛ ਨਹੀਂ ਹੈ, ਸਿਵਾਏ ਭੁੱਖਮਰੀ ਤੋਂ ਹੋਰ ਕੁਛ ਨਹੀਂ ਹੈ। ਤੋ ਜ਼ਮੀਨ ਮਨੁੱਖ ਦੀ ਝੋਲੀ ਨਹੀਂ ਭਰ ਸਕੀ, ਰਾਜਾ ਨਹੀਂ ਬਣਾ ਸਕੀ, ਭਾਵੇਂ ਕਿ ਧਰਤੀ 'ਤੇ, ਜ਼ਮੀਨ 'ਤੇ ਰਹਿਣ ਵਾਲੇ ਰਾਜੇ ਤੇ ਮਹਾਰਾਜੇ ਹੋਣ ਦਾ ਦਾਅਵਾ ਕਰਦੇ ਰਹੇ।

ਫਿਰ ਮਨੁੱਖ ਦੀਆਂ ਨਿਗਾਹਾਂ ਪਹਾੜਾਂ 'ਤੇ ਚਲੀਆਂ ਗਈਆਂ। ਇਸ ਨੇ ਪਹਾੜਾਂ ਦੇ ਸੀਨੇ ਚੀਰੇ, ਬਹੁਤ ਕੁਛ ਲੱਭਿਆ; ਲੋਹਾ ਲੱਭਿਆ, ਤਾਂਬਾ ਲੱਭਿਆ, ਕੋਇਲਾ ਲੱਭਿਆ। ਇਨ੍ਹਾਂ ਹੀ ਪਹਾੜਾਂ ਦੀ ਕੁੱਖ ਵਿੱਚੋਂ ਇਸ ਨੂੰ ਸੋਨਾ ਲੱਭਿਆ, ਚਾਂਦੀ ਲੱਭੀ, ਹੀਰੇ ਲੱਭੇ, ਤਰ੍ਹਾਂ ਤਰ੍ਹਾਂ ਦੇ ਕੀਮਤੀ ਰਤਨ ਲੱਭੇ। ਇਸ ਨੇ ਆਪਣੇ ਘਰ ਭਰੇ, ਇਸ ਨੇ ਆਪਣਾ ਤਨ ਸੋਨੇ ਦੇ ਗਹਿਣਿਆਂ ਨਾਲ ਸਜਾਇਆ, ਸੰਵਾਰਿਆ। ਇਸ ਨੇ ਹੀਰੇ ਆਪਣੇ ਤਾਜ ਵਿਚ ਜੜੇ। ਇਸ ਨੇ ਲੋਹੇ ਨੂੰ, ਤਾਂਬੇ ਨੂੰ ਤੇ ਹੋਰ ਮਾਦਨੀਆਤ ਨੂੰ ਆਪਣੇ ਜ਼ਰੂਰੀ ਕੰਮਾਂ ਵਿਚ ਲਾਇਆ, ਲੇਕਿਨ ਫਿਰ ਵੀ ਕੰਗਾਲ ਦਾ ਕੰਗਾਲ ਹੀ ਰਹਿ ਗਿਆ। ਧਰਤੀ ਦੇ ਇਤਨੇ ਵੱਡੇ ਵੱਡੇ ਪਹਾੜ ਇਕ ਛੋਟੇ ਜਿਹੇ ਮਨੁੱਖ ਨੂੰ ਰਜਾਅ ਨਹੀਂ ਸਕੇ, ਤ੍ਰਿਪਤ ਨਹੀਂ ਕਰ ਸਕੇ।

ਫਿਰ ਮਨੁੱਖ ਦੀਆਂ ਨਿਗਾਹਾਂ ਸਾਗਰ ਵੱਲ ਦੌੜੀਆਂ। ਉਸ ਨੇ ਸਾਗਰ ਦੇ ਪਾਣੀਆਂ ਨੂੰ ਛਾਣਿਆ, ਚੱਪੇ ਚੱਪੇ ਨੂੰ ਛਾਣਿਆ। ਬੜਾ ਕੁਛ ਇਸ ਨੂੰ ਸਾਗਰ ਤੋਂ ਵੀ ਮਿਲਿਆ ਔਰ ਮਿਲ ਰਿਹਾ ਹੈ, ਪਰ ਝੋਲੀ ਫਿਰ ਵੀ ਖ਼ਾਲੀ, ਫਿਰ ਵੀ ਇਹ ਮਨੁੱਖ ਤ੍ਰਿਪਤ ਨਹੀਂ ਹੋ ਸਕਿਆ। ਭਾਵੇਂ ਇਹ ਆਪਣੇ ਆਪ ਨੂੰ ਕਹਿੰਦਾ ਤੇ ਰਿਹਾ ਕਿ ਮੈਂ ਰਾਜਾ ਹਾਂ, ਮਹਾਰਾਜਾ ਹਾਂ, ਪਰ ਨਹੀਂ, ਤਿੰਨ ਹਿੱਸੇ ਪਾਣੀ ਹੈ, ਇਕ ਹਿੱਸਾ ਧਰਤੀ ਹੈ, ਤੋ ਇਤਨਾ ਵੱਡਾ ਸਾਗਰ ਵੀ ਮਨੁੱਖ ਨੂੰ ਰਾਜਾ ਨਹੀਂ ਬਣਾ ਸਕਿਆ।

ਹੁਣ ਨਿਗਾਹਾਂ ਚਲੀਆਂ ਗਈਆਂ ਆਸਮਾਨ ਵਿਚ ਚੰਦ੍ਰਮਾ 'ਤੇ, ਹੋਰ ਗ੍ਰਹਿ ਨਛੱਤਰਾਂ 'ਤੇ, ਕਿ ਸ਼ਾਇਦ ਇਥੋਂ ਹੀ ਕੁਛ ਲੱਭੇ ਔਰ ਮੇਰੀ ਝੋਲੀ ਭਰੇ, ਲੇਕਿਨ ਚੰਦ੍ਰਮਾ ਤੋਂ ਵੀ ਮਨੁੱਖ ਮੁੱਠੀ ਭਰ ਰੇਤ ਹੀ ਲੈ ਕੇ ਆਇਆ ਹੈ, ਫਿਰ ਵੀ ਝੋਲੀ ਖ਼ਾਲੀ ਹੈ, ਔਰ ਨਿਗਾਹਾਂ ਹੋਰ ਅਗਾਂਹ ਤੋਂ ਅਗਾਂਹ ਹੀ ਜਾ ਰਹੀਆਂ ਨੇ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਫ਼ੁਰਮਾਨ ਹੈ ਕਿ ਐ ਬੰਦੇ! ਜੇ ਤੈਨੂੰ ਧਰਤੀ ਤ੍ਰਿਪਤ ਨਹੀਂ ਕਰ ਸਕੀ, ਤੈਨੂੰ ਪਹਾੜ ਨਹੀਂ ਰਜਾਅ ਸਕੇ, ਤੇਰੀ ਪਿਆਸ ਸਾਗਰ ਨਹੀਂ ਬੁਝਾਅ ਸਕੇ ਔਰ ਗ੍ਰਹਿ ਨੱਛਤਰ ਵੀ ਤੈਨੂੰ ਮਹਾਰਾਜਾ ਨਹੀਂ ਬਣਾ ਸਕੇ ਤਾਂ ਕਮ-ਅਜ਼-ਕਮ ਇਸ ਅਨੁਭਵ ਤੋਂ ਤੂੰ ਲਾਭ ਉਠਾ। ਬਾਹਰ ਜਿਤਨੀ ਵੀ ਖੋਜ ਕਰੇਂਗਾ, ਤੇਰੀਆਂ ਲੋੜਾਂ ਦੀ ਪੂਰਤੀ ਨਹੀਂ

ਹੋਵੇਗੀ, ਤੂੰ ਰਾਜਾ ਨਹੀਂ ਹੋ ਸਕੇਂਗਾ, ਤੂੰ ਮਹਾਰਾਜਾ ਨਹੀਂ ਹੋ ਸਕੇਂਗਾ। ਤੇ ਫਿਰ ਕਿਥੇ ਖੋਜ ਕਰੀਏ ? ਸਤਿਗੁਰੂ ਜੀ ਦੀ ਬਾਣੀ ਕਹਿੰਦੀ ਹੈ :

**ਇਸੁ ਮਨ ਕਉ ਕੋਈ ਖੋਜਹੁ ਭਾਈ ॥**
**ਮਨੁ ਖੋਜਤ ਨਾਮੁ ਨਉ ਨਿਧਿ ਪਾਈ ॥**

ਭਗਤ ਕਬੀਰ ਜੀ ਵੀ ਫ਼ੁਰਮਾਨ ਕਰਦੇ ਨੇ :

**ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ ॥**
**ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ ॥**

*(ਤਿਲੰਗ ਕਬੀਰ ਜੀ, ਪੰਨਾ 727)*

ਐ ਬੰਦੇ ! ਜ਼ਮੀਨ ਨੂੰ ਤੂੰ ਖੋਜਿਆ; ਆਸਮਾਨ, ਸਾਗਰ ਤੂੰ ਖੋਜਿਆ, ਪਰ ਹੁਣ ਤੂੰ ਆਪਣੇ ਦਿਲ ਦੀ ਖੋਜ ਕਰ, ਆਪਣੇ ਮਨ ਦੇ ਵਿਚ ਝਾਤੀ ਮਾਰ। ਪਹਾੜਾਂ ਦੀ ਖੋਜ ਲਈ ਬਾਹਰਮੁਖੀ ਹੋਣਾ ਪੈਂਦਾ ਹੈ, ਧਰਤੀ ਦਾ ਸੀਨਾ ਚੀਰਨਾ ਪੈਂਦਾ ਹੈ। ਸਾਗਰ ਦੀ ਕੁੱਖ ਵਿੱਚੋਂ ਮੋਤੀ ਕੱਢਣ ਲਈ ਬਾਹਰਮੁਖੀ ਹੋਣਾ ਪੈਂਦਾ ਹੈ, ਪਰ ਆਪਣੇ ਹੀ ਜੀਵਨ ਦੇ ਅੰਦਰ ਝਾਤ ਮਾਰ ਕੇ, ਰੱਬੀ ਖ਼ਜ਼ਾਨਾ ਕੱਢਣ ਲਈ ਅੰਤਰਮੁਖੀ ਹੋਣਾ ਪੈਂਦਾ ਹੈ, ਧਿਆਨ ਨੂੰ ਅੰਤਰਮੁਖੀ ਕਰਨਾ ਪੈਂਦਾ ਹੈ, ਜੋ ਬਾਹਰ ਜਾ ਰਿਹਾ ਹੈ, ਉਸ ਨੂੰ ਅੰਦਰ ਲਿਆਉਣਾ ਹੈ :

**ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ ॥**
**ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ ॥**

**ਇਸੁ ਮਨ ਕਉ ਕੋਈ ਖੋਜਹੁ ਭਾਈ ॥**
**ਮਨੁ ਖੋਜਤ ਨਾਮੁ ਨਉ ਨਿਧਿ ਪਾਈ ॥**

ਮਨ ਇਕ ਬਹੁਤ ਵੱਡਾ ਮਹਿਲ ਹੈ, ਮਨ ਇਕ ਬਹੁਤ ਵੱਡੀ ਭੂਮੀ ਹੈ, ਮਨ ਇਕ ਬਹੁਤ ਵੱਡਾ ਪਹਾੜ ਹੈ ਔਰ ਮਨ ਇਕ ਬਹੁਤ ਵੱਡਾ ਸਾਗਰ ਹੈ; ਸ਼ਾਇਦ ਇਸੇ ਵਾਸਤੇ ਭਗਤ ਪੀਪਾ ਜੀ ਕਹਿੰਦੇ ਨੇ :

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥**
**ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥**

*(ਧਨਾਸਰੀ ਪੀਪਾ ਜੀ, ਪੰਨਾ 695)*

ਜੋ ਖੋਜ ਤੂੰ ਬ੍ਰਹਿਮੰਡ ਵਿਚ ਕਰਦਾ ਹੈਂ, ਇਸ ਤਰ੍ਹਾਂ ਦੀ ਖੋਜ ਤੂੰ ਮਨ ਵਿਚ ਵੀ ਕਰ ਸਕਦਾ ਹੈਂ। ਫ਼ਰਕ ਸਿਰਫ਼ ਇਤਨਾ ਹੈ ਕਿ ਬ੍ਰਹਿਮੰਡ ਦੀ ਖੋਜ ਕਰ ਕਰ ਕੇ ਪਦਾਰਥ ਤੇਰੇ ਹੱਥ ਲੱਗੇ ਨੇ, ਪਰ ਜੇ ਤੂੰ ਮਨ ਦੀ ਖੋਜ ਕੀਤੀ ਤਾਂ ਪਰਮਾਤਮਾ ਤੇਰੇ ਹੱਥ ਲੱਗੇਗਾ। ਸਾਗਰ ਦੇ ਵਿੱਚੋਂ ਮੋਤੀ ਮਿਲੇ ਨੇ, ਪਰ ਮਨ ਦੇ ਸਾਗਰ ਵਿੱਚੋਂ ਤੈਨੂੰ ਗਿਆਨ ਮਿਲੇਗਾ। ਪਹਾੜਾਂ ਦੀ ਖੋਜ ਕਰਦਿਆਂ

ਕਰਦਿਆਂ ਤੈਨੂੰ ਧਾਤੂਆਂ ਮਿਲੀਆਂ ਨੇ, ਪਰ ਮਨ ਦੀ ਖੋਜ ਕਰਦਿਆਂ ਕਰਦਿਆਂ ਤੈਨੂੰ ਸਕੂਨ ਮਿਲੇਗਾ, ਚੈਨ ਮਿਲੇਗਾ, ਆਨੰਦ ਮਿਲੇਗਾ। ਜ਼ਮੀਨ ਦੇ ਵਿੱਚੋਂ ਤੈਨੂੰ ਅੰਨ ਮਿਲਿਆ ਹੈ, ਧਨ ਮਿਲਿਆ ਹੈ, ਪਰ ਮਨ ਦੇ ਵਿੱਚੋਂ ਤੈਨੂੰ ਤ੍ਰਿਪਤੀ ਮਿਲੇਗੀ, ਰਜੇਵਾਂ ਮਿਲੇਗਾ; ਤੂੰ ਰਾਜਾ ਬਣ ਜਾਏਂਗਾ, ਮਹਾਰਾਜਾ ਬਣ ਜਾਏਂਗਾ। ਚੰਦ੍ਰਮਾ ਤੋਂ ਤੂੰ ਮੁੱਠੀ ਭਰ ਰੇਤ ਲਿਆਇਆ ਹੈਂ, ਪਰ ਜੇ ਤੂੰ ਮਨ ਦੇ ਅੰਦਰ ਝਾਤੀ ਮਾਰੇਂ ਤਾਂ ਮਨ ਦੇ ਵਿੱਚੋਂ ਤੈਨੂੰ ਉਹ ਉਹ ਅਦੁੱਤੀ ਖ਼ਜ਼ਾਨੇ ਲੱਭਣਗੇ ਕਿ ਤੂੰ ਅਨੰਤ ਕਾਲ ਤਕ ਮਾਲਾਮਾਲ ਹੋ ਜਾਏਂਗਾ, ਸਦੀਵੀ ਮਾਲਾਮਾਲ, ਸਦੀਵੀ ਚੜ੍ਹਦੀ ਕਲਾ, ਸਦੀਵੀ ਆਨੰਦ:

**ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ॥**

ਹਰ ਰੋਜ਼ ਖੋਜ, ਖੋਜ ਰੋਜ਼ ਰੋਜ਼ ਕਰਨੀ ਪਏਗੀ ਔਰ ਉਤਨੀ ਦੇਰ ਤਕ ਕਰਨੀ ਪਏਗੀ, ਜਿਤਨੀ ਦੇਰ ਤਕ ਇਹ ਖ਼ਜ਼ਾਨਾ ਹੱਥ ਨਹੀਂ ਆਉਂਦਾ, ਇਹ ਦੌਲਤ ਹੱਥ ਨਹੀਂ ਆਉਂਦੀ। ਕੋਈ ਥੋੜ੍ਹਾ ਜਿਹਾ ਅੰਤਰਮੁਖੀ ਹੁੰਦਾ ਹੈ ਤਾਂ ਕਵਿਤਾ, ਗੀਤ, ਸੰਗੀਤ ਉਸਦੇ ਪੱਲੇ ਪੈ ਜਾਂਦਾ ਹੈ। ਇਕ ਕਵੀ ਹੈ, ਥੋੜ੍ਹਾ ਜਿਹਾ ਅੰਤਰਮੁਖੀ ਹੋਇਆ, ਮਨ ਦੇ ਥੋੜ੍ਹੇ ਜਿਹੇ ਕੋਨੇ ਵਿਚ ਇਸ ਨੇ ਪਰਵੇਸ਼ ਕੀਤਾ ਔਰ ਇਹ ਕਵੀ ਬਣ ਗਿਆ। ਮਨ ਦੇ ਦੂਜੇ ਕੋਨੇ ਵਿਚ ਜਿਸ ਨੇ ਥੋੜ੍ਹਾ ਪਰਵੇਸ਼ ਕੀਤਾ, ਸੰਗੀਤਕਾਰ ਬਣ ਗਿਆ, ਦਾਰਸ਼ਨਿਕ ਹੋ ਗਿਆ, ਫ਼ਿਲਾਸਫ਼ਰ ਹੋ ਗਿਆ, ਚਿੰਤਕ ਹੋ ਗਿਆ। ਮਨ ਇਤਨਾ ਮਹਾਨ ਹੈ ਕਿ ਇਸ ਦੇ ਅੰਦਰ ਜਿਨ੍ਹਾਂ ਜਿਨ੍ਹਾਂ ਨੇ ਵੀ ਝਾਤ ਮਾਰੀ ਹੈ, ਉਹ ਤਾਂ ਕਹਿੰਦੇ ਨੇ ਕਿ ਮਨ ਦਾ ਪਾਰਾਵਾਰ ਕੋਈ ਨਹੀਂ, ਅਥਾਹ ਦੈਵੀ ਗੁਣਾਂ ਨਾਲ ਇਹ ਭਰਿਆ ਹੋਇਆ ਹੈ। ਪੱਛਮ ਦੇ ਮਨੋ-ਵਿਗਿਆਨਕ ਕਹਿੰਦੇ ਨੇ ਕਿ ਭਾਰਤ ਦੇ ਰਿਸ਼ੀ-ਮੁਨੀ ਗ਼ਲਤ ਆਖਦੇ ਨੇ ਕਿ ਮਨ ਦੇ ਵਿਚ ਰਾਮ ਹੈ—ਕਤਈ ਨਹੀਂ ਹੈ—ਮਨ ਦੇ ਵਿਚ ਤਾਂ ਕਾਮ ਹੈ। ਭਾਰਤ ਦੇ ਰਿਸ਼ੀ-ਮੁਨੀ ਕਹਿੰਦੇ ਨੇ ਕਿ ਮਨ ਵਿਚ ਅਥਾਹ ਖ਼ਜ਼ਾਨੇ ਨੇ ਤੇ ਉਹ ਕਹਿੰਦੇ ਨੇ ਕਿ ਨਹੀਂ, ਸਿਵਾਏ ਕੰਗਾਲਤਾ ਤੋਂ ਸਾਡੇ ਪੱਲੇ ਕੁਛ ਨਹੀਂ ਪਿਆ। ਦਰਅਸਲ ਪੱਛਮ ਤੇ ਪੂਰਬ ਦਾ ਜੋ ਮਨੋ-ਵਿਗਿਆਨ ਹੈ, ਉਸਦੇ ਆਧਾਰ ਅਲੱਗ ਅਲੱਗ ਨੇ। ਪਾਗਲ ਬੰਦਿਆਂ ਨੂੰ ਆਧਾਰ ਬਣਾ ਕੇ ਪੱਛਮ ਦਾ ਮਨੋ-ਵਿਗਿਆਨ ਖੋਜ ਕਰਦਾ ਰਿਹਾ ਕਿ ਉਹ ਪਾਗਲ ਕਿਉਂ ਹੋ ਜਾਂਦੇ ਨੇ। ਤੇ ਪਾਗਲਾਂ ਨੂੰ ਆਧਾਰ ਬਣਾ ਕੇ ਉਹ ਮਨ ਦੇ ਵਿੱਚੋਂ ਖੋਜ ਕਰਦੇ ਨੇ। ਪਰ ਦੂਸਰੇ ਪਾਸੇ, ਕੋਈ ਆਨੰਦਿਤ ਹੋ ਗਿਆ ਹੈ, ਸਮਾਧੀਲੀਨ ਹੋ ਗਿਆ ਹੈ, ਪਰਮ ਪ੍ਰਸੰਨ ਹੋ ਗਿਆ ਹੈ, ਪਰਮ ਆਨੰਦਿਤ ਹੋ ਗਿਆ ਹੈ। ਤੇ ਐਸਾ ਕਿਉਂ ਹੋ ਗਿਆ ਹੈ, ਇਹ ਪਰਮ ਸੁਖ ਚੈਨ ਦੀ ਦੌਲਤ ਨਾਲ ਮਾਲਾਮਾਲ ਕਿਸ ਤਰ੍ਹਾਂ

ਹੋ ਗਿਆ ਹੈ ?, ਇਸ ਤਰ੍ਹਾਂ ਦੇ ਤੰਦਰੁਸਤ ਬੰਦੇ ਨੂੰ ਆਧਾਰ ਬਣਾ ਕੇ ਭਾਰਤ ਦੇ ਰਿਸ਼ੀ-ਮੁਨੀ ਮਨ ਦੀ ਖੋਜ ਕਰਦੇ ਰਹੇ ਨੇ। ਤੋ ਇਕ ਨੇ ਤੰਦਰੁਸਤ ਬੰਦੇ ਨੂੰ ਆਧਾਰ ਬਣਾ ਕੇ ਮਨ ਦੀ ਖੋਜ ਕੀਤੀ, ਇਕ ਨੇ ਬੀਮਾਰ ਨੂੰ ਆਧਾਰ ਬਣਾ ਕੇ ਮਨ ਦੀ ਖੋਜ ਕੀਤੀ, ਉਸ ਵਿਚ ਜ਼ਮੀਨ ਆਸਮਾਨ ਦਾ ਫ਼ਰਕ ਤਾਂ ਹੋਣਾ ਹੀ ਸੀ, ਔਰ ਉਹ ਹੋਇਆ। ਪੱਛਮ ਦਾ ਮਨੋਚਿੰਤਕ ਕਹਿੰਦਾ ਹੈ ਮਨ ਵਿਚ ਵਾਸ਼ਨਾ ਹੈ, ਮਨ ਵਿਚ ਅਹੰਕਾਰ ਹੈ, ਮਨ ਦੇ ਵਿਚ ਲੋਭ ਹੈ; ਜਿਤਨਾ ਗਹਿਰੇ ਜਾਂਦੇ ਹਾਂ, ਇਸ ਤੋਂ ਬਿਨਾ ਮਨ ਦੇ ਵਿਚ ਕੁਝ ਹੋਰ ਨਹੀਂ, ਲੋਭ ਹੀ ਲੋਭ ਹੈ, ਅਹੰਕਾਰ ਹੀ ਅਹੰਕਾਰ ਹੈ ਔਰ ਮਨ ਕਾਮ ਨਾਲ ਹੀ ਭਰਿਆ ਹੋਇਆ ਹੈ।

ਆਮ ਦ੍ਰਿਸ਼ਟੀਕੋਣ ਨਾਲ ਜੇ ਅਸੀਂ ਦੇਖੀਏ ਤਾਂ ਸੱਚਾਈ ਵੀ ਇਹੀ ਪ੍ਰਤੀਤ ਹੁੰਦੀ ਹੈ। ਜੇ ਥੋੜ੍ਹਾ ਜਿਹਾ ਵੀ ਮਨ ਵਿਚ ਝਾਤ ਮਾਰੀਏ, ਹੈ ਤਾਂ ਅੰਦਰ ਕਾਮ, ਹੈ ਤਾਂ ਅੰਦਰ ਲੋਭ, ਹੈ ਤਾਂ ਅੰਦਰ ਅਹੰਕਾਰ, ਇਹੀ ਫੁਰਨੇ ਪਏ ਚਲਦੇ ਨੇ, ਪਰ ਇਹ ਉਪਰ ਉਪਰ ਨੇ, ਤਹਿ ਵਿਚ ਨਹੀਂ, ਸਤ੍ਹਾ ਵਿਚ ਨਹੀਂ। ਲਹਿਰਾਂ ਵੀ ਸਾਗਰ ਦੇ ਉਪਰ ਉਪਰ ਨੇ, ਤਹਿ ਵਿਚ ਨਹੀਂ, ਗਹਿਰਾਈ ਵਿਚ ਨਹੀਂ। ਸਾਰੀ ਭੱਜ ਦੌੜ ਇਹ ਸਾਗਰ ਦੇ ਉਪਰ ਉਪਰ ਹੈ, ਥੱਲੇ ਤਾਂ ਸਕੂਨ ਹੈ, ਸ਼ਾਂਤੀ ਹੈ, ਇਕਾਗਰਤਾ ਹੈ। ਤੋ ਸਾਗਰ ਦੀ ਉਛਲੀ ਹੋਈ ਅਵਸਥਾ ਨੂੰ ਹੀ ਤੂਫ਼ਾਨ ਕਹਿੰਦੇ ਨੇ, ਮਨ ਦੀ ਉਛਲੀ ਹੋਈ ਅਵਸਥਾ ਨੂੰ ਹੀ ਕਾਮ ਕਹਿੰਦੇ ਨੇ, ਮਨ ਦੀ ਉਛਲੀ ਹੋਈ ਅਵਸਥਾ ਨੂੰ ਹੀ ਲੋਭ ਕਹਿੰਦੇ ਨੇ, ਔਰ ਮਨ ਦੀ ਉਛਲੀ ਹੋਈ ਅਵਸਥਾ ਨੂੰ ਹੀ ਅਹੰਕਾਰ ਕਹਿੰਦੇ ਨੇ। ਭਗਤ ਨਾਮਦੇਵ ਜੀ ਮਹਾਰਾਜ ਸਾਫ਼ ਕਹਿ ਰਹੇ ਨੇ:

**ਲੋਭ ਲਹਰਿ ਅਤਿ ਨੀਝਰ ਬਾਜੈ ॥**
**ਕਾਇਆ ਡੂਬੈ ਕੇਸਵਾ ॥** *(ਬਸੰਤੁ ਨਾਮਦੇਵ ਜੀ, ਪੰਨਾ 1196)*

ਹੇ ਕੇਸ਼ਵ! ਹੇ ਪ੍ਰਭੂ! ਬੜੀਆਂ ਲੋਭ ਦੀਆਂ ਛੱਲਾਂ ਨੇ, ਬੜੀਆਂ ਲੋਭ ਦੀਆਂ ਉੱਚੀਆਂ ਲਹਿਰਾਂ ਨੇ, ਮੈਂ ਤਾਂ ਡੁੱਬ ਰਿਹਾ ਹਾਂ। ਤੂੰ ਮਿਹਰ ਕਰ, ਤੂੰ ਬਖ਼ਸ਼ਿਸ਼ ਕਰ, ਮੈਨੂੰ ਬਚਾਅ ਲੈ। ਤੋ ਸਾਗਰ ਦੀ ਉਛਲੀ ਹੋਈ ਅਵਸਥਾ ਨੂੰ ਤੂਫ਼ਾਨ ਕਹਿੰਦੇ ਨੇ, ਮਨ ਦੀ ਉਛਲੀ ਅਵਸਥਾ ਹੀ ਲੋਭ ਹੈ, ਮਨ ਦੀ ਉਛਲੀ ਹੋਈ ਅਵਸਥਾ ਹੀ ਅਹੰਕਾਰ ਹੈ, ਕਾਮ ਹੈ। ਉਪਰਲੀ ਅਵਸਥਾ ਨੂੰ ਕੋਈ ਦੇਖੇਗਾ ਤਾਂ ਸਿਵਾਏ ਕਾਮ ਦੇ, ਸਿਵਾਏ ਲੋਭ ਦੇ, ਸਿਵਾਏ ਅਹੰਕਾਰ ਦੇ ਕੁਛ ਦਿਖਾਈ ਨਹੀਂ ਦੇਵੇਗਾ। ਤੋ ਪੱਛਮ ਦਾ ਮਨੋ-ਚਿੰਤਕ ਕਹਿੰਦਾ ਰਿਹਾ ਕਿ ਮਨ ਦੇ ਵਿਚ ਸਿਵਾਏ ਕਾਮ ਦੇ ਹੋਰ ਕੁਛ ਵੀ ਨਹੀਂ, ਸਿਵਾਏ ਅਹੰਕਾਰ ਦੇ ਹੋਰ ਕੁਛ ਵੀ ਨਹੀਂ। ਤੋ ਪਾਗਲ ਬੰਦਿਆਂ ਨੂੰ ਆਧਾਰ ਬਣਾ ਕੇ ਮਨ ਦੀ ਖੋਜ ਕੀਤੀ ਜਾਂਦੀ ਰਹੀ ਹੈ ਕਿ ਪਾਗਲ ਕਿਉਂ ਹੋ ਜਾਂਦੇ ਨੇ ? ਤਵਾਜ਼ਨ ਡਾਵਾਂਡੋਲ ਕਿਉਂ ਹੋ ਜਾਂਦਾ

ਹੈ, ਇਹ ਆਪਣਾ ਸੰਤੁਲਨ ਕਿਉਂ ਖੋਹ ਬੈਠਦੇ ਨੇ ? ਅਕਸਰ ਕਾਮ ਦੀ ਪੂਰਤੀ ਨਾ ਹੋਵੇ ਤਾਂ ਕ੍ਰੋਧ, ਲੋਭ ਦੀ ਪੂਰਤੀ ਨਾ ਹੋਵੇ ਤਾਂ ਕ੍ਰੋਧ ਔਰ ਅਹੰਕਾਰ ਦੀ ਪੂਰਤੀ ਨਾ ਹੋਵੇ ਤਾਂ ਕ੍ਰੋਧ। ਤੋ ਅਸੀਮ ਕ੍ਰੋਧ ਸੰਤੁਲਨ ਖੋਹ ਦਿੰਦਾ ਹੈ, ਅਸੀਮ ਕ੍ਰੋਧ ਤਵਾਜ਼ਨ ਡਾਵਾਂਡੋਲ ਕਰ ਦਿੰਦਾ ਹੈ, ਮਨੁੱਖ ਨੂੰ ਪਾਗਲ ਬਣਾ ਦਿੰਦਾ ਹੈ। ਹਾਂ, ਜਿਸ ਤੋਂ ਕਿਧਰੇ ਕਾਮ ਦੀ ਪੂਰਤੀ ਹੋਵੇ, ਲੋਭ ਦੀ ਪੂਰਤੀ ਹੋਵੇ, ਅਹੰਕਾਰ ਦੀ ਪੂਰਤੀ ਹੋਵੇ, ਤਾਂ ਉਹ ਪਿਆਰਾ ਲੱਗਣ ਲੱਗ ਪੈਂਦਾ ਹੈ, ਉਸ 'ਤੇ ਮੋਹ ਆ ਜਾਂਦਾ ਹੈ। ਪਰ ਕੋਈ ਵੀ ਹਮੇਸ਼ਾ ਲਈ ਪੂਰਤੀ ਨਹੀਂ ਕਰ ਸਕਦਾ, ਇਹ ਪੂਰਤੀ ਵਕਤੀ ਹੁੰਦੀ ਹੈ, ਆਰਜ਼ੀ ਹੁੰਦੀ ਹੈ, ਇਸ ਵਾਸਤੇ ਮੋਹ ਛਿਣ-ਭੰਗਰ ਹੋ ਜਾਂਦਾ ਹੈ, ਪ੍ਰੇਮ ਟੁੱਟ ਜਾਂਦਾ ਹੈ, ਰਿਸ਼ਤਿਆਂ ਵਿਚ ਰੋਜ਼ ਦਰਾੜਾਂ ਆਉਂਦੀਆਂ ਦਿਖਾਈ ਦਿੰਦੀਆਂ ਹਨ, ਮਿੱਤ੍ਰਤਾ ਦੁਸ਼ਮਣੀ ਵਿਚ ਬਦਲ ਜਾਂਦੀ ਹੈ, ਭਾਈਚਾਰਾ ਖ਼ੂਨ-ਖ਼ਰਾਬੇ ਵਿਚ ਬਦਲ ਜਾਂਦਾ ਹੈ, ਪਤੀ ਪਤਨੀ ਦੇ ਸੰਬੰਧ ਕਲੇਸ਼ ਵਿਚ ਬਦਲ ਜਾਂਦੇ ਹਨ। ਐਸਾ ਕਿਉਂ ਹੈ ? ਕਿਉਂਕਿ ਹਰ ਰੋਜ਼, ਹਰ ਖਿਨ ਬੰਦੇ ਦੇ ਅਹੰਕਾਰ ਦੀ ਪੂਰਤੀ ਕੋਈ ਨਹੀਂ ਕਰ ਸਕਦਾ। ਹਰ ਵਕਤ ਲੋਭ ਦੀ ਪੂਰਤੀ ਕੀਤੀ ਨਹੀਂ ਜਾ ਸਕਦੀ ਔਰ ਹਰ ਵਕਤ ਮਨੁੱਖ ਦੀ ਵਾਸ਼ਨਾ ਨੂੰ ਕੋਈ ਵੀ ਸ਼ਾਂਤ ਨਹੀਂ ਕਰ ਸਕਦਾ। ਤੋ ਜਿਥੇ ਅਹੰਕਾਰ, ਜਿਥੇ ਅਤ੍ਰਿਪਤੀ, ਉਥੇ ਕ੍ਰੋਧ ਹੈ ਔਰ ਏਹੀ ਅਸੀਮ ਕ੍ਰੋਧ ਪਾਗਲਪਨ ਦੀ ਸ਼ਕਲ ਇਖ਼ਤਿਆਰ ਕਰ ਜਾਂਦਾ ਹੈ। ਤੋ ਪਾਗਲਾਂ ਨੂੰ ਆਧਾਰ ਬਣਾ ਕੇ ਪ੍ਰਾਈਡ (Pride) ਤੇ ਹੋਰ ਮਨੋ-ਚਿੰਤਕ ਖੋਜ ਕਰਦੇ ਰਹੇ। ਐਲਾਨੀਆ ਉਨ੍ਹਾਂ ਨੇ ਕਹਿ ਦਿੱਤਾ ਕਿ ਮਨ ਕ੍ਰੋਧ ਹੈ, ਮਨ ਕਾਮ ਹੈ, ਮਨ ਅਹੰਕਾਰ ਹੈ, ਹੋਰ ਕੁਛ ਵੀ ਨਹੀਂ। ਲੇਕਿਨ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੋਂ ਪੁੱਛੀਏ, ਤੋ ਧੰਨ ਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ :

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥**

*(ਆਸਾ ਮ: ੩ ਛੰਤ ਘਰੁ ੩, ਪੰਨਾ 441)*

ਐ ਮਨ ! ਤੂੰ ਤਾਂ ਜੋਤਿ ਸਰੂਪ ਹੈ, ਪਰਮ ਪ੍ਰਕਾਸ਼ ਹੈ, ਤੂੰ ਤਾਂ ਪਰਮ ਆਨੰਦ ਹੈ, ਤੂੰ ਤਾਂ ਪਰਮ ਖੇੜਾ ਹੈਂ। ਦੇਖਦੇ ਹਾਂ ਅਸੀਂ ਕਿ ਸਿੱਪੀਆਂ, ਸ਼ੰਖ, ਲਹਿਰਾਂ ਸਾਗਰ ਦੇ ਕੰਢੇ 'ਤੇ ਨੇ, ਉਪਰ ਦੀ ਸਤ੍ਹਾ 'ਤੇ ਨੇ; ਗਹਿਰਾਈ ਵਿਚ ਮੋਤੀ ਪਏ ਨੇ, ਉਪਰ ਮੋਤੀ ਨਹੀਂ ਮਿਲਦੇ, ਕਿਨਾਰੇ 'ਤੇ ਮੋਤੀ ਨਹੀਂ ਮਿਲਦੇ। ਤੋ ਗਿਆਨ, ਪ੍ਰੇਮ, ਸਮਦ੍ਰਿਸ਼ਟੀ, ਨਿਰਭੈਅਤਾ, ਪਰਮ ਆਨੰਦ, ਪਰਮ ਸਮਾਧੀ ਸਭ ਗਹਿਰਾਈ ਵਿਚ ਨੇ। ਤੋ ਗਹਿਰੇ ਉਤਰਨਾ ਹੀ ਮਨ ਦੀ ਖੋਜ ਹੈ ਔਰ ਸਾਹਿਬ ਕਹਿੰਦੇ ਨੇ—ਜੋ ਗਹਿਰਾ ਚਲਾ ਗਿਆ, ਉਸ ਨੂੰ ਖੋਜਦਿਆਂ ਖੋਜਦਿਆਂ ਨੌਂ ਖ਼ਜ਼ਾਨਿਆਂ

ਦੀ ਪ੍ਰਾਪਤੀ ਹੋ ਜਾਏਗੀ, ਨੌਧਾ ਭਗਤੀ ਪ੍ਰਾਪਤ ਹੋ ਜਾਏਗੀ:

**ਇਸੁ ਮਨ ਕਉ ਕੋਈ ਖੋਜਹੁ ਭਾਈ॥**
**ਮਨੁ ਖੋਜਤ ਨਾਮੁ ਨਉ ਨਿਧਿ ਪਾਈ॥**

ਜਿਸ ਦਿਨ ਪਰਮਾਤਮਾ ਦਾ ਨਾਮ ਪ੍ਰਾਪਤ ਹੁੰਦਾ ਹੈ, ਤਾਂ ਨਾਮ ਦੀ ਦੌਲਤ ਨਾਲ ਇਹ ਰਾਜਾ ਬਣ ਜਾਂਦਾ ਹੈ, ਮਹਾਰਾਜਾ ਬਣ ਜਾਂਦਾ ਹੈ। ਭਾਈ ਨੰਦ ਲਾਲ ਜੀ ਕਹਿੰਦੇ ਨੇ:

**ਗਦਾਇ ਕੂਏ ਤੁਰਾ ਮੈਲੇ ਬਾਦਸ਼ਾਹੀ ਨੇਸਤ॥**
**ਹਵਾਇ ਸਲਤਨਤ ਵਾ ਸ਼ੌਕਿ ਕਜ-ਕੁਲਾਹੀ ਨੇਸਤ॥**

*(ਭਾਈ ਨੰਦ ਲਾਲ ਜੀ, ਦੀਵਾਨੇ ਗੋਇਆ)*

ਹੇ ਗੁਰੂ ਗੋਬਿੰਦ ਸਿੰਘ ਜੀ! ਤੇਰੀ ਗਲੀ ਵਿੱਚੋਂ ਜਦ ਕੋਈ ਭੁੱਲ ਕੇ ਵੀ ਲੰਘਦਾ ਹੈ, ਉਹ ਦੋ ਜਹਾਨਾਂ ਦੀ ਬਾਦਸ਼ਾਹਤ ਨੂੰ ਠੋਕਰ ਮਾਰ ਦਿੰਦਾ ਹੈ, ਮਾਲਾਮਾਲ ਹੋ ਜਾਂਦਾ ਹੈ, ਮਹਾਰਾਜਾ ਬਣ ਜਾਂਦਾ ਹੈ, ਮਹਾਰਾਜਿਆਂ ਦਾ ਵੀ ਮਹਾਰਾਜਾ ਹੋ ਜਾਂਦਾ ਹੈ, ਤ੍ਰਿਪਤ ਹੋ ਜਾਂਦਾ ਹੈ। ਇਸੇ ਨੂੰ ਹੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪਣੇ ਢੰਗ ਨਾਲ ਬਿਆਨ ਕੀਤਾ ਹੈ। ਆਪ ਕਹਿੰਦੇ ਨੇ—ਬਾਹਰੋਂ ਕੋਈ ਇਤਨੀ ਮਲਕੀਅਤ ਜੁਟਾ ਲਵੇ ਜਿਤਨਾ ਕਿ ਸਾਗਰ ਦਾ ਪਾਣੀ ਹੈ; ਜ਼ਮੀਨ ਨਾਲੋਂ ਤਿੰਨ ਹਿੱਸੇ ਸਾਗਰ ਜ਼ਿਆਦਾ ਹੈ; ਪਾਣੀ ਜ਼ਿਆਦਾ ਹੈ, ਧਰਤੀ ਘੱਟ ਹੈ। ਇਤਨਾ ਵੱਡਾ ਫੈਲਿਆ ਹੋਇਆ, ਪਸਰਿਆ ਹੋਇਆ ਇਹ ਸਾਗਰ ਔਰ ਕੋਈ ਬਾਦਸ਼ਾਹ ਹੋਵੇ, ਸੁਲਤਾਨ ਹੋਵੇ, ਇਤਨਾ ਵੱਡਾ ਜਿਤਨਾ ਕਿ ਪਸਰਿਆ ਹੋਇਆ ਇਹ ਸਾਗਰ, ਇਹ ਪਾਣੀ "ਸਮੁੰਦ ਸਾਹ ਸੁਲਤਾਨ;" ਇਸ ਦੇ ਘਰ ਦੌਲਤ ਇਤਨੀ ਹੋਵੇ, ਸੋਨਾ ਚਾਂਦੀ ਇਤਨਾ ਹੋਵੇ, ਉਸ ਦੇ ਵਿਚ ਹੀਰੇ, ਪੰਨੇ, ਰਤਨ ਜਵਾਹਰ ਇਤਨੇ ਹੋਵਣ "ਗਿਰਹਾ ਸੇਤੀ ਮਾਲੁ ਧਨੁ," ਜਿਤਨੇ ਜ਼ਮੀਨ ਦੇ ਉੱਤੇ ਪਹਾੜ ਨੇ, ਇਤਨਾ ਇਸ ਦੇ ਘਰ ਵਿਚ ਸੋਨਾ ਹੋਵੇ, ਚਾਂਦੀ ਹੋਵੇ, ਪੰਨੇ ਤੇ ਰਤਨ ਹੋਵਣ; "ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ"—ਉਹ ਕੀੜੀ ਜਿਸ ਦੇ ਮਨ ਵਿੱਚੋਂ ਪ੍ਰਭੂ ਭੁੱਲਿਆ ਨਹੀਂ, ਜੋ ਸਮਾਧੀਲੀਨ ਹੋ ਗਈ ਏ, ਇਤਨਾ ਵੱਡਾ ਬਾਦਸ਼ਾਹ ਉਸ ਕੀੜੀ ਦੇ ਤੁਲ ਨਹੀਂ, ਉਸ ਦੇ ਪੈਰਾਂ ਦੀ ਖ਼ਾਕ ਦੇ ਬਰਾਬਰ ਵੀ ਨਹੀਂ ਹੈ, ਭਾਵੇਂ ਕਿ ਕੀੜੀ ਗਿਣਤੀ-ਮਿਣਤੀ ਵਿਚ ਨਹੀਂ ਆਉਂਦੀ, ਦ੍ਰਿਸ਼ਟੀ ਵਿਚ ਵੀ ਨਹੀਂ ਆਉਂਦੀ। ਤੋ ਜਿਸ ਬੰਦੇ ਦੀ ਕੋਈ ਜਾਤ ਨਹੀਂ, ਪਾਤ ਨਹੀਂ, ਕੋਈ ਕੁਲ ਨਹੀਂ, ਕੋਈ ਪਰਿਵਾਰਿਕ ਤਾਕਤ ਨਹੀਂ, ਸ਼ਕਤੀ ਨਹੀਂ, ਆਰਥਿਕ ਤਾਕਤ ਵੀ ਨਹੀਂ, ਕੁਛ ਵੀ ਨਹੀਂ, ਹਰ ਪਾਸਿਓਂ ਪਛੜਿਆ ਹੋਇਆ ਹੈ ਔਰ ਕਿਸੇ ਦੀ ਨਿਗਾਹ

ਵੀ ਉਸ 'ਤੇ ਨਹੀਂ ਪੈਂਦੀ, ਉਹ ਕੀੜੀ ਦੀ ਤਰ੍ਹਾਂ ਹੈ; ਸਾਰੇ ਪੈਰਾਂ ਦੇ ਥੱਲੇ। ਗੁਰੂ ਜੀ ਕਹਿੰਦੇ ਨੇ—ਜੇ ਕਿਧਰੇ ਪਰਮਾਤਮਾ ਦਾ ਨਾਮ ਉਸਦੇ ਹਿਰਦੇ ਵਿਚ ਵਸ ਜਾਵੇ, ਉਹ ਕਿਧਰੇ ਅੰਤਰਮੁਖੀ ਹੋ ਜਾਏ, ਇਤਨਾ ਵੱਡਾ ਬਾਦਸ਼ਾਹ ਉਸਦੇ ਪੈਰਾਂ ਦੀ ਖ਼ਾਕ ਵੀ ਨਹੀਂ। ਕਿਉਂਕਿ ਮਲਕੀਅਤ ਜਤਾ ਕੇ ਵੀ ਜੋ ਅੰਦਰੋਂ ਕੰਗਾਲ ਹੈ, ਉਸ ਨੂੰ ਮਹਾਰਾਜਾ ਕਹਿਣਾ ਸਿਰਫ਼ ਇਤਨਾ ਹੀ ਹੈ ਕਿ ਉਪਰ ਲੇਬਲ ਲੱਗਿਆ ਹੋਇਆ ਹੈ, ਅੰਦਰ ਕੁਛ ਵੀ ਨਹੀਂ ਹੈ, ਖ਼ਾਲੀ ਹੈ। ਤੋ ਜੈਸੇ ਕੋਈ ਮਨ ਦੇ ਵਿਚ ਪ੍ਰਵੇਸ਼ ਕਰਦਾ ਹੈ, ਗੀਤ ਮਿਲਦਾ ਹੈ, ਸੰਗੀਤ ਮਿਲਦਾ ਹੈ, ਦਰਸ਼ਨ ਮਿਲਦਾ ਹੈ, ਫ਼ਲਸਫ਼ਾ ਮਿਲਦਾ ਹੈ। ਔਰ ਇਹ ਸਭ ਕੁਛ ਥੋੜ੍ਹੀ ਜਿਹੀ ਗਹਿਰਾਈ ਵਿਚ ਹੈ। ਹੋਰ ਅੱਗੇ ਜਾਣਾ ਹੈ। ਸਤਿਸੰਗ ਦਾ ਇਹੀ ਲਾਭ ਹੈ। ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਸ ਬੈਠ ਕੇ ਉਸ ਨੂੰ ਸੁਣਨ ਦਾ ਇਹੀ ਲਾਭ ਹੈ ਕਿ ਮਨੁੱਖ ਹੋਰ ਗਹਿਰਾ ਜਾ ਸਕੇ। ਗਹਿਰਾਈ ਵਿਚ ਉਤਰਦਿਆਂ ਥੋੜ੍ਹੀ ਘਬਰਾਹਟ ਤਾਂ ਪੈਦਾ ਹੁੰਦੀ ਹੈ, ਪਰ ਜਦ ਥੋੜ੍ਹਾ ਕੁਛ ਪ੍ਰਾਪਤ ਹੋ ਜਾਂਦਾ ਹੈ, ਤਾਂ ਆਸਾ ਬੱਝ ਜਾਂਦੀ ਹੈ, ਸ਼ੌਕ ਵਧਦਾ ਹੈ, ਪਰ ਹਿੰਮਤ ਤੇ ਸਾਹਸ ਤਾਂ ਜੁਟਾਣਾ ਹੀ ਪੈਂਦਾ ਹੈ ਕਿ ਗਹਿਰੇ ਜਾਈਏ, ਹੋਰ ਗਹਿਰੇ ਜਾਈਏ। ਕਦੀ ਕਦੀ ਹੀ ਕੋਈ ਸਾਹਸ ਜੁਟਾਂਦਾ ਹੈ, ਜਪੁ ਕਰਦਾ ਹੈ, ਸੁਣਦਾ ਹੈ, ਬਹੁਤ ਸੁਣਦਾ ਹੈ, ਬਹੁਤ ਜਪੁ ਕਰਦਾ ਹੈ। ਤੋ ਜੈਸੇ ਹੀ ਅੰਤਰਮੁਖੀ ਹੋ ਕੇ ਧਿਆਨ ਨੂੰ ਹੋਰ ਗਹਿਰਾਈ ਵਿਚ ਲੈ ਜਾਂਦਾ ਹੈ ਤਾਂ ਰਿਧੀਆਂ ਸਿਧੀਆਂ ਉਸਦਾ ਸਵਾਗਤ ਕਰਦੀਆਂ ਨੇ। ਪਹਿਲੇ ਗੀਤ ਸੰਗੀਤ ਮਿਲਿਆ, ਦਰਸ਼ਨ ਮਿਲਿਆ, ਫ਼ਲਸਫ਼ਾ ਮਿਲਿਆ, ਹੁਣ ਰਿਧੀਆਂ ਮਿਲ ਗਈਆਂ, ਹੁਣ ਸਿਧੀਆਂ ਮਿਲ ਗਈਆਂ। ਹੁਣ ਇਹ ਸਿੱਧ ਹੋ ਗਿਐ, ਇਹ ਸਿੱਧ ਪੁਰਸ਼ ਹੋ ਗਿਐ। ਇਸ ਦੇ ਬੋਲਾਂ ਵਿਚ ਬਰਕਤ ਆ ਗਈ ਏ, ਇਸਦੇ ਹੱਥਾਂ ਵਿਚ ਸ਼ਕਤੀ ਆ ਗਈ ਏ, ਇਸ ਦੇ ਕਦਮਾਂ ਵਿਚ ਕ੍ਰਾਂਤੀ ਆ ਗਈ ਏ। ਜਿਸ ਪਾਸੇ ਇਸ ਦੇ ਕਦਮ ਜਾਣਗੇ, ਆਪਣੇ ਨਕਸ਼ ਛੋੜਨਗੇ, ਆਪਣੇ ਚਿੰਨ੍ਹ ਛੋੜਨਗੇ, ਲੋਕਾਂ ਲਈ ਮਾਰਗ ਬਣੇਗਾ। ਇਸਦੇ ਹੱਥ ਜਿਸ ਪਾਸੇ ਪਸਰਨਗੇ, ਮਹਾਨ ਉਸਾਰੂ ਕੰਮ ਉਤਪੰਨ ਹੋਣਗੇ, ਉਪਜਣਗੇ, ਔਰ ਇਸ ਦੀ ਦ੍ਰਿਸ਼ਟੀ ਜਿਸ 'ਤੇ ਜਾਏਗੀ, ਅੰਮ੍ਰਿਤ ਵਰਸਾਏਗੀ। ਇਸ ਦੇ ਬੋਲਾਂ ਵਿੱਚੋਂ ਉਹ ਬੋਲ, ਮਹਾਨ ਉਸਾਰੂ ਬੋਲ, ਜੋ ਜੀਵਨ ਨੂੰ ਬੁਲੰਦੀ 'ਤੇ ਲੈ ਜਾਣ, ਉਹ ਪ੍ਰਗਟ ਹੋਣਗੇ। ਤੋ ਬੋਲਾਂ ਵਿਚ ਸੱਤਿਆ ਆ ਜਾਂਦੀ ਹੈ, ਹੱਥਾਂ ਵਿਚ ਬਰਕਤ, ਕਦਮਾਂ ਵਿਚ ਕ੍ਰਾਂਤੀ ਆ ਜਾਂਦੀ ਹੈ। ਸਿੱਧ ਹੋ ਗਏ ਹੁਣ ਇਹ ਬੋਲ, ਮਾਮੂਲੀ ਬੋਲ ਨਹੀਂ। ਇਹ ਹੱਥ ਹੁਣ ਮਾਮੂਲੀ ਹੱਥ ਨਹੀਂ ਰਹਿ ਗਏ। ਪੈਰ ਹੁਣ ਮਾਮੂਲੀ ਪੈਰ ਨਹੀਂ ਰਹਿ ਗਏ। ਇਹ ਹੀ ਕਾਰਨ ਹੈ ਕਿ ਭਾਰਤ ਵਿਚ ਆਦਿ ਕਾਲ ਤੋਂ ਆਖਿਆ ਜਾਂਦਾ ਰਿਹਾ ਕਿ ਸਿੱਧ ਦੇ ਚਰਨ ਆਪਣੇ ਘਰ ਪਵਾਈਏ,

ਕਿਉਂਕਿ ਇਹ ਪੈਰ ਆਮ ਪੈਰ ਨਹੀਂ ਨੇ। ਇਸਦੇ ਹੱਥਾਂ ਤੋਂ ਅਸੀਸ ਲਈਏ, ਇਸਦੇ ਹੱਥ ਆਮ ਹੱਥ ਨਹੀਂ ਨੇ। ਔਰ ਇਸਦੇ ਬੋਲ ਸੁਣੀਏ, ਇਸ ਦੇ ਬੋਲ ਹੁਣ ਆਮ ਕਿਸੇ ਦੇ ਬੋਲ ਨਹੀਂ ਨੇ, ਖ਼ਾਸ ਬੋਲ ਨੇ। ਹੱਥਾਂ ਨਾਲ, ਪੈਰਾਂ ਨਾਲ, ਬੋਲਾਂ ਨਾਲ, ਆਦਿ ਕਾਲ ਤੋਂ ਸਾਡੇ ਦੇਸ਼ ਦੇ ਸ਼ਰਧਾਲੂ ਲੋਕ ਸੰਬੰਧ ਜੋੜਦੇ ਰਹੇ ਨੇ। ਉਨ੍ਹਾਂ ਨਾਲ ਜੋ ਸਿੱਧ ਨੇ, ਜਿਨ੍ਹਾਂ ਨੂੰ ਦੈਵੀ ਸ਼ਕਤੀਆਂ ਮਨ ਦੇ ਅੰਦਰੋਂ ਪ੍ਰਾਪਤ ਹੋ ਗਈਆਂ, ਪਰ ਅਜੇ ਵੀ ਪੂਰਾ ਮਨ ਵਿਚ ਉਤਰਿਆ ਨਹੀਂ ਗਿਆ, ਹੁਣ ਹੋਰ ਡੁਬਕੀ ਲਾਉਣੀ ਹੈ, ਤਹਿ ਵਿਚ ਪਹੁੰਚਣਾ ਹੈ, ਜਿਥੇ ਮਨ ਦੀ ਦੁਨੀਆ ਮਿਟ ਜਾਂਦੀ ਹੈ, ਖ਼ਤਮ ਹੋ ਜਾਂਦੀ ਹੈ ਔਰ ਪਰਮਾਤਮਾ ਦੀ ਦੁਨੀਆ ਸ਼ੁਰੂ ਹੋ ਜਾਂਦੀ ਹੈ :

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥**

ਜੈਸੇ ਹੀ ਕੋਈ ਹੋਰ ਅੰਦਰ ਪ੍ਰਵੇਸ਼ ਕਰਦਾ ਹੈ, ਹੋਰ ਗਹਿਰਾਈਆਂ ਦੇ ਵਿਚ ਜਾਂਦਾ ਹੈ, ਗਹਿਰੇ ਜਾਣ ਦਾ ਇੱਕੋ ਹੀ ਤੌਰ ਤਰੀਕਾ ਹੈ, ਤੇ ਸਮਾਧੀਲੀਨ ਹੋ ਜਾਂਦਾ ਹੈ :

**ਸੁੰਨ ਸਮਾਧਿ ਅਨਹਤ ਤਹ ਨਾਦ ॥**
**ਕਹਨੁ ਨ ਜਾਈ ਅਚਰਜ ਬਿਸਮਾਦ ॥**

*(ਗਉੜੀ ਸੁਖਮਨੀ ਮ: ੫, ਪੰਨਾ 293)*

ਉਸ ਦੀ ਮਹਾਨ ਸਮਾਧੀ ਵਾਲੀ ਅਵਸਥਾ ਬਣ ਜਾਂਦੀ ਹੈ। ਪਰਮ ਅਸਚਰਜਤਾ ਪ੍ਰਗਟ ਹੋ ਜਾਂਦੀ ਹੈ ਔਰ ਉਹ ਅਫੁਰ ਅਵਸਥਾ ਵਿਚ ਪਹੁੰਚ ਜਾਂਦਾ ਹੈ। ਹੁਣ ਫੁਰਨੇ ਸ਼ਾਂਤ ਹੋ ਗਏ, ਸਾਰੀ ਭੱਜ ਦੌੜ ਹੁਣ ਮਿਟ ਗਈ। ਉਸ ਨਿਹਚਲ ਬਿੰਦੂ ਨਾਲ ਜਾ ਜੁੜਿਆ ਜਿਸ ਨੂੰ ਪਰਮਾਤਮਾ ਕਹਿੰਦੇ ਨੇ, ਜਿਸ ਨੂੰ ਈਸ਼ਵਰ ਕਹਿੰਦੇ ਨੇ, ਜਿਸ ਨੂੰ ਪਰਮ-ਵਿਆਪਕ ਸ਼ਕਤੀ ਕਹਿੰਦੇ ਨੇ। ਬਸ, ਉਸ ਤਕ ਪਹੁੰਚਦਿਆਂ ਉਹ ਸਮਾਧੀਲੀਨ ਹੋ ਜਾਂਦਾ ਹੈ। ਔਰ ਐਸੀ ਸਮਾਧੀ ਜਿਹੜੀ ਫਿਰ ਭੰਗ ਨਹੀਂ ਹੁੰਦੀ। ਐਸਾ ਸਿੰਘਾਸਨ ਜੋ ਫਿਰ ਕੋਈ ਖੋਹ ਨਹੀਂ ਸਕਦਾ। ਐਸੀ ਬੁਲੰਦੀ ਜਿਸ ਵਿਚ ਮਨੁੱਖ ਫਿਰ ਕਦੀ ਥੱਲੇ ਨਹੀਂ ਆਉਂਦਾ। ਇਸ ਤਰ੍ਹਾਂ ਦੀ ਅਵਸਥਾ ਨੂੰ ਕਹਿੰਦੇ ਨੇ ਕਿ ਇਸ ਨੂੰ ਸਮਾਧੀ ਨਸੀਬ ਹੋ ਗਈ ਹੈ। ਸਮਾਧੀ ਤਕ ਪਹੁੰਚੇ ਹੋਏ ਮਨੁੱਖ ਦੀ ਜ਼ਿੰਦਗੀ ਵਿਚ ਕੋਈ ਸਮੱਸਿਆ ਨਹੀਂ, ਸਮਾਧਾਨ ਹੀ ਸਮਾਧਾਨ ਹੈ। ਔਰ ਜਿਤਨੇ ਚਿਰ ਤਕ ਸਮੱਸਿਆਵਾਂ ਨੇ, ਉਤਨੇ ਚਿਰ ਤਕ ਸਮਾਧਾਨ ਕਿਥੇ, ਉਤਨੇ ਚਿਰ ਤਕ ਤਾਂ ਚਿੰਤਾਵਾਂ ਨੇ, ਚਿੰਤਨ ਨਹੀਂ ਹੈ; ਉਤਨੇ ਚਿਰ ਤਕ ਕੋਈ ਨਾ ਕੋਈ ਕਾਮਨਾ ਹੈ, ਕਾਮ ਹੈ, ਰਾਮ ਨਹੀਂ ਹੈ। ਉਤਨੇ ਚਿਰ ਤਕ ਲੋਭ ਦੀ ਕੋਈ ਨਾ ਕੋਈ ਛੋਟੀ-ਮੋਟੀ ਝਲਕ ਚਲਦੀ ਰਹਿੰਦੀ ਹੈ

ਔਰ ਕੋਈ ਨਾ ਕੋਈ ਬਿੰਦੂ ਅਹੰਕਾਰ ਦਾ ਬਣਿਆ ਰਹਿੰਦਾ ਹੈ; ਤੋ ਸਮੱਸਿਆ ਹੈ। ਲੇਕਿਨ ਅਫੁਰ ਅਵਸਥਾ 'ਤੇ ਪਹੁੰਚ ਕੇ, ਮਨ ਦੀ ਦੁਨੀਆ ਤੋਂ ਪਾਰ ਹੋ ਕੇ, ਕੋਈ ਸਮੱਸਿਆ ਨਹੀਂ, ਸਮਾਧੀ ਹੀ ਸਮਾਧੀ ਹੈ। ਜੋ ਕੁਛ ਹੋ ਰਿਹਾ ਹੈ, ਜੈਸਾ ਹੋ ਰਿਹਾ ਹੈ, ਸਭ ਕਬੂਲ। ਦਰਿਆ ਦੇ ਬਹਾਉ ਨਾਲ ਉਹ ਆਪਣੇ ਆਪ ਨੂੰ ਬਹਾ ਲੈਂਦਾ ਹੈ, ਵਿਰੋਧਤਾ ਨਹੀਂ ਕਰਦਾ। ਐ ਦਰਿਆ! ਜਿਸ ਪਾਸੇ ਹੁਣ ਤੂੰ ਲੈ ਜਾਣਾ ਹੈ, ਮੈਂ ਉਸੇ ਪਾਸੇ ਹੀ ਜਾਣਾ ਹੈ। ਆਖ਼ਰ ਵਿਰੋਧੀ ਦਿਸ਼ਾ ਵਿਚ ਤੈਰ ਕੇ ਕੋਈ ਲੰਬਾ ਨਹੀਂ ਤੈਰ ਸਕੇਗਾ, ਟੁੱਟੇਗਾ ਔਰ ਥੱਕੇਗਾ। ਔਰ ਦੁਨੀਆ ਵਿਚ ਕੁਛ ਐਸਾ ਹੀ ਹੋ ਰਿਹਾ ਹੈ। ਬਹਾਉ ਦੇ ਨਾਲ ਆਪਣੇ ਆਪ ਨੂੰ ਬਹਾ ਲੈਣਾ, ਉਸ ਨੂੰ ਕਹਿੰਦੇ ਨੇ—ਰੱਬ ਦੀ ਰਜ਼ਾ ਵਿਚ ਇਸ ਨੇ ਆਪਣੇ ਆਪ ਨੂੰ ਜੋੜ ਲਿਆ ਹੈ:

**ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ॥**

*(ਸਲੋਕ ਸੇਖ ਫਰੀਦ ਜੀ, ਪੰਨਾ 1382)*

ਜਿਸ ਪਾਸੇ ਹੁਣ ਰੱਬ ਦੀ ਰਜ਼ਾ ਹੈ, ਬਸ ਉਸੇ ਪਾਸੇ ਹੀ ਜ਼ਿੰਦਗੀ ਨੂੰ ਤੋਰ ਦਿੱਤਾ ਹੈ, ਜ਼ਿੰਦਗੀ ਨੂੰ ਛੋੜ ਦਿੱਤਾ ਹੈ, ਈਸ਼ਵਰ ਦੇ ਆਸਰੇ 'ਤੇ, ਪ੍ਰਭੂ ਦੇ ਆਸਰੇ 'ਤੇ। ਇਸ ਤਰ੍ਹਾਂ ਦੇ ਬੰਦੇ ਦੀ ਜ਼ਿੰਦਗੀ ਵਿਚ ਕਿਸੇ ਤਰ੍ਹਾਂ ਦੀ ਕੋਈ ਸਮੱਸਿਆ ਨਹੀਂ ਹੈ, ਸਮਾਧੀ ਹੀ ਸਮਾਧੀ ਹੈ। ਮਨ ਦੀ ਖੋਜ ਕਰਦਿਆਂ ਕਰਦਿਆਂ ਗੀਤ-ਸੰਗੀਤ ਪ੍ਰਾਪਤ ਹੋਏ, ਰਿਧੀਆਂ ਸਿਧੀਆਂ ਪ੍ਰਾਪਤ ਹੋਈਆਂ। ਖੋਜਦਿਆਂ ਖੋਜਦਿਆਂ ਮਨ ਤੋਂ ਪਾਰ ਹੋਏ ਤੋ ਪਰਮਾਤਮਾ ਮਿਲ ਗਿਆ, ਜੀਵਨ ਧੰਨ ਧੰਨ ਹੋ ਗਿਆ:

**ਧੰਨੁ ਧੰਨੁ ਧੰਨੁ ਜਨੁ ਆਇਆ॥**
**ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ॥**
**ਜਨ ਆਵਨ ਕਾ ਇਹੈ ਸੁਆਉ॥**
**ਜਨ ਕੈ ਸੰਗਿ ਚਿਤਿ ਆਵੈ ਨਾਉ॥**
**ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥**
**ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ॥**

*(ਗਉੜੀ ਸੁਖਮਨੀ ਮ: ੫, ਪੰਨਾ 295)*

ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਭੱਟਾਂ ਦੀ ਬਾਣੀ ਵਿਚ ਇਕ ਪਵਿੱਤਰ ਸਵੱਈਆ:

**ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ॥**
**ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ॥**

**ਦੁਆਪਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ॥**
**ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ॥**
**ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ॥**
**ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ॥**

*(ਸਵਈਏ ਮਹਲੇ ਪਹਿਲੇ ਕੇ ੧, ਪੰਨਾ 1390)*

ਸਾਡੇ ਦੇਸ਼ ਦੇ ਧਾਰਮਿਕ ਰਿਸ਼ੀਆਂ-ਮੁਨੀਆਂ ਨੇ ਯੁਗਾਂ ਦੀ ਬਾਕਾਇਦਾ ਵੰਡ ਕੀਤੀ ਹੈ। ਉਨ੍ਹਾਂ ਮੁਤਾਬਿਕ ਚਾਰ ਯੁਗ ਨੇ :

1. ਸਤਿਯੁਗ।
2. ਤ੍ਰੇਤਾ।
3. ਦੁਆਪਰ।
4. ਕਲਿਯੁਗ।

ਇੰਜ ਕਹਿ ਲਈਏ ਕਿ ਇਹ ਚਾਰ ਕਲਾਸਾਂ ਨੇ ਜਾਂ ਕਹਿ ਲਈਏ ਕਿ ਇਹ ਚਾਰ ਸਕੂਲ ਨੇ—ਪ੍ਰਾਇਮਰੀ ਸਕੂਲ ਹੈ, ਮਿਡਲ ਸਕੂਲ ਹੈ, ਹਾਈ ਸਕੂਲ ਹੈ, ਫਿਰ ਕਾਲਜ ਹੈ। ਬੱਚਾ ਹੈ, ਫਿਰ ਥੋੜ੍ਹਾ ਜਿਹਾ ਪ੍ਰੌੜ੍ਹ ਹੋਇਆ, ਜਵਾਨ ਹੋਇਆ; ਅੱਧਖੜ ਹੋਇਆ ਤੇ ਫਿਰ ਬਜ਼ੁਰਗ ਹੋਇਆ (ਬੁੱਢਾ ਹੋ ਗਿਆ)। ਤੋ ਬੱਚੇ ਲਈ ਹੋਰ ਸਕੂਲ ਹੈ, ਵੱਡੇ ਲਈ ਹੋਰ ਸਕੂਲ ਹੈ, ਨੌਜਵਾਨ ਲਈ ਹੋਰ ਸਕੂਲ ਹੈ। ਜੈਸੇ ਸਾਰੇ ਸਕੂਲਾਂ ਵਿਚ ਪੜ੍ਹਾਉਣ ਵਾਲੇ ਤਾਂ ਮਾਸਟਰ ਹੀ ਕਹਿਲਾਉਂਦੇ ਨੇ, ਅਧਿਆਪਕ ਹੀ ਕਹਿਲਾਉਂਦੇ ਨੇ, ਟੀਚਰ ਹੀ ਕਹਿਲਾਉਂਦੇ ਨੇ, ਲੇਕਿਨ ਫਿਰ ਵੀ ਬੜਾ ਅੰਤਰ ਹੈ। ਜੋ ਪ੍ਰਾਇਮਰੀ ਨੂੰ ਪੜ੍ਹਾ ਰਿਹਾ ਹੈ, ਉਹ ਵੀ ਅਧਿਆਪਕ ਹੈ; ਜੋ ਮਿਡਲ ਸਕੂਲ ਵਿਚ ਪੜ੍ਹਾ ਰਿਹਾ ਹੈ, ਉਹ ਵੀ ਅਧਿਆਪਕ ਹੈ; ਜੋ ਹਾਈ ਸਕੂਲ ਵਿਚ ਪੜ੍ਹਾ ਰਿਹਾ ਹੈ ਔਰ ਜੋ ਕਾਲਜ ਵਿਚ ਪੜ੍ਹਾ ਰਿਹਾ ਹੈ, ਉਹ ਵੀ ਅਧਿਆਪਕ। ਲੇਕਿਨ ਉਨ੍ਹਾਂ ਦੀ ਜਾਣਕਾਰੀ, ਉਨ੍ਹਾਂ ਦੇ ਪੜ੍ਹਾਉਣ ਦੇ ਤੌਰ ਤਰੀਕਿਆਂ ਦੇ ਵਿਚ ਬੜਾ ਭਾਰੀ ਅੰਤਰ ਹੈ। ਨਾਮ ਭਾਵੇਂ ਇਕ ਹੈ, ਕਾਮ ਇਕ ਨਹੀਂ ਹੈ, ਉਨ੍ਹਾਂ ਦੀ ਜ਼ਿੰਮੇਵਾਰੀ ਸਮੇਂ ਦੇ ਨਾਲ ਔਰ ਸਕੂਲਾਂ ਦੇ ਨਾਲ ਵਧਦੀ ਜਾਂਦੀ ਹੈ।

ਸਤਿਯੁਗ ਇਕ ਐਸਾ ਯੁਗ ਸੀ, ਜਿਸ ਨੂੰ ਕਹਿ ਲਈਏ ਇਕ ਨਰਸਰੀ ਦੀ ਕਲਾਸ ਹੈ। ਇਥੇ ਆਉਣਾ ਹੈ, ਥੋੜ੍ਹਾ ਜਿਹਾ ਬੈਠਣਾ ਹੈ, ਉਠਣਾ ਹੈ ਔਰ ਚਲੇ ਜਾਣਾ ਹੈ, ਤੋ ਬੱਸ ਸਮਾਂ ਪਾਸ ਕਰਨਾ ਹੈ। ਮਨੁੱਖਤਾ ਦਾ ਆਦਿ ਕਾਲ ਜਿਸ ਨੂੰ ਸਤਿਯੁਗ ਕਹਿੰਦੇ ਨੇ, ਕੋਈ ਖ਼ਾਸ ਜ਼ਿੰਮੇਵਾਰੀਆਂ ਨਹੀਂ ਸਨ। ਆਖ਼ਰ ਇਕ ਬੱਚੇ 'ਤੇ ਕਿਹੜੀਆਂ ਜ਼ਿੰਮੇਵਾਰੀਆਂ ਨੇ, ਅਜੇ ਉਹ ਜ਼ਿੰਮੇਵਾਰੀਆਂ ਦਾ ਬੋਝ ਚੁੱਕ ਨਹੀਂ ਸਕਦਾ। ਜ਼ਿੰਮੇਵਾਰੀਆਂ ਨਿਭਾਉਣ ਦੀ ਅਜੇ ਉਸ ਦੀ ਸਮਰੱਥਾ

ਨਹੀਂ ਹੈ। ਉਹ ਤਾਂ ਸਿਰਫ਼ ਸਮਾਂ ਪਾਸ ਕਰ ਰਿਹਾ ਹੈ। ਤੇ ਵਕਤ ਪਾਸ ਕਰਨ ਲਈ ਖਿਡਾਉਣੇ ਚਾਹੀਦੇ ਹਨ। ਔਰ ਇਸ ਤਰ੍ਹਾਂ ਦੀ ਨਰਸਰੀ ਦੀ ਕਲਾਸ ਵਿਚ ਖਿਡਾਉਣੇ ਹੀ ਰੱਖੇ ਜਾਂਦੇ ਹਨ। ਇੰਜ ਕਹਿ ਲਈਏ ਕਿ ਬੱਚੇ ਖੇਡਣ ਲਈ ਜਾਂਦੇ ਨੇ, ਸਿਰਫ਼ ਖੇਡਣ ਲਈ। ਛੋਟੇ ਛੋਟੇ ਬੱਚੇ ਆਏ ਨੇ, ਸਿਰਫ਼ ਖੇਡਣ ਲਈ। ਇਕ ਅਧਿਆਪਕ ਚਾਹੀਦਾ ਹੈ, ਇਕ ਟੀਚਰ ਚਾਹੀਦਾ ਹੈ ਕਿ ਬੱਚੇ ਖੇਡ ਸਕਣ, ਉਹਨਾਂ ਸਾਰਿਆਂ ਨੂੰ ਖਿਡਾਉਣੇ ਮਿਲ ਸਕਣ ਤੇ ਉਹ ਖੇਡ ਕੇ ਆਪਣੇ ਘਰਾਂ ਨੂੰ ਜਾਣ।

ਸਤਿਯੁਗ ਦਾ ਦੌਰ ਐਸਾ ਸੀ, ਜੈਸੇ ਮਾਸੂਮ ਬੱਚਾ ਛਲ ਕਪਟ ਤੋਂ ਰਹਿਤ ਹੈ; ਵੈਰ-ਵਿਰੋਧ ਔਰ ਵਾਸ਼ਨਾ, ਅਹੰਕਾਰ ਤੋਂ ਵੀ ਰਹਿਤ ਹੈ। ਬੜੀ ਸਮਾਨ ਦ੍ਰਿਸ਼ਟੀ ਹੈ, ਵਿਤਕਰਿਆਂ ਤੋਂ ਵੀ ਉੱਚਾ ਹੈ। ਸਤਿਯੁਗ ਮਨੁੱਖਤਾ ਦਾ ਆਦਿ ਸੀ, ਅਜੇ ਜਨਮ ਹੀ ਹੋਇਆ ਸੀ। ਬਹੁਤ ਕੁਝ ਇਸ ਦੀਆਂ ਲੋੜਾਂ ਵੀ ਨਹੀਂ ਸਨ, ਬਹੁਤੀ ਇਸ ਨੂੰ ਸਮਝ ਵੀ ਨਹੀਂ ਸੀ। ਸਮਝ ਹੋਵੇ ਤਾਂ ਸਮਝ ਨੂੰ ਵਿਕਸਤ ਕਰਨ ਵਾਲਾ ਵੀ ਕੋਈ ਹੁੰਦਾ ਹੈ, ਪਰ ਅਜੇ ਇਹ ਹਾਲਤ ਇਸ ਬੱਚੇ ਯੁਗ ਦੀ ਨਹੀਂ ਸੀ। ਇਸ ਵਾਸਤੇ ਕਹਿੰਦੇ ਨੇ—ਇਕ ਛੋਟਾ ਅਵਤਾਰ, ਇਕ ਬੌਣਾ ਅਵਤਾਰ (ਬਾਵਨ ਅਵਤਾਰ):

**ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥**

*(ਸਵਈਏ ਮਹਲੇ ਪਹਿਲੇ ਕੇ ੧, ਪੰਨਾ 1390)*

ਲੰਬੀ ਸ਼ਿਕਸ਼ਾ ਦੀ, ਲੰਬੀ ਪੜ੍ਹਾਈ ਦੀ ਲੋੜ ਨਹੀਂ ਸੀ। ਸਿਰਫ਼ ਦੇਖ-ਰੇਖ ਦੀ ਲੋੜ ਸੀ—ਇਹ ਢੰਗ ਨਾਲ ਬੈਠਣ, ਇਹ ਢੰਗ ਨਾਲ ਖੇਡਣ, ਇਹ ਖਿਡਾਉਣਿਆਂ ਨੂੰ ਤੋੜਨ ਨਾ, ਸਿਰਫ਼ ਖੇਡਣ। ਤੇ ਬਸ ਇਤਨੀ ਦੇਖ-ਰੇਖ ਕਰਨੀ ਸੀ। ਇਹੀ ਕਾਰਨ ਹੈ ਕਿ ਸਤਿਯੁਗ ਨੂੰ ਛਾਣੀਏ, ਪੜ੍ਹੀਏ। ਤੇ ਕੋਈ ਬੜੇ ਸੰਘਰਸ਼ ਦੀ ਲੋੜ ਨਹੀਂ ਸੀ ਔਰ ਬਹੁਤ ਕੁਛ ਉਸਾਰੂ ਕੰਮ ਵੀ ਨਹੀਂ ਸੀ। ਪਹਾੜਾਂ ਦੀਆਂ ਕੰਦਰਾਂ ਵਿਚ ਲੋਕ ਰਹਿੰਦੇ ਸਨ, ਰੁੱਖਾਂ ਦੀਆਂ ਛਾਂਵਾਂ ਇਨ੍ਹਾਂ ਦੇ ਮਹਿਲ ਹੁੰਦੇ ਸਨ। ਜੰਗਲ ਦੇ ਫਲ ਫੁੱਲ ਖਾ ਲੈਣੇ, ਕੰਦ-ਮੂਲ ਖਾ ਲੈਣਾ, ਉਨ੍ਹਾਂ ਦੀ ਖ਼ੁਰਾਕ ਸੀ। ਦਰੱਖ਼ਤਾਂ ਦੀ ਛਾਲ ਨਾਲ ਆਪਣਾ ਤਨ ਢਕ ਲੈਣਾ ਜਾਂ ਨਗਨ ਰਹਿਣਾ, ਬਸ ਇਹ ਉਨ੍ਹਾਂ ਦਾ ਪਹਿਰਾਵਾ ਸੀ। ਜ਼ਮੀਨ 'ਤੇ ਸੌਂ ਰਹਿਣਾ, ਇਹ ਇਨ੍ਹਾਂ ਦਾ ਬਿਸਤਰ ਸੀ। ਔਰ ਅਗਰ ਇਕ ਇਲਾਕੇ ਵਿਚ ਲੋੜਾਂ ਦੀ ਪੂਰਤੀ ਨਹੀਂ ਹੋਈ, ਦੂਸਰੇ ਵਿਚ ਚਲੇ ਗਏ, ਤੀਸਰੇ ਵਿਚ ਚਲੇ ਗਏ, ਚੌਥੇ ਵਿਚ ਚਲੇ ਗਏ, ਇਸ ਤਰ੍ਹਾਂ ਭ੍ਰਮਣ ਕਰਦੇ ਰਹਿਣਾ। ਦਰੱਖ਼ਤਾਂ ਨਾਲੋਂ ਕੋਈ ਫਲ ਫੁੱਲ ਨਹੀਂ ਮਿਲੇ ਤਾਂ ਕਿਸੇ ਜੰਗਲੀ ਜਾਨਵਰ ਨੂੰ ਮਾਰ ਕੇ ਉਸਦਾ ਮਾਸ ਖਾ ਲੈਣਾ, ਆਦਿ ਮਨੁੱਖ ਦਾ ਬਸ ਇਹੀ ਜੀਵਨ ਸੀ।

ਆਦਿਵਾਸੀ, ਆਦਿ ਮਨੁੱਖ, ਕਿਸੇ ਵੀ ਦੇਸ਼ ਵਿਚ ਤੁਸੀਂ ਚਲੇ ਜਾਓ, ਇਸੇ ਤਰੀਕੇ ਨਾਲ ਜੀਂਵਦੇ ਸਨ। ਔਰ ਆਦਿ ਮਨੁਖ ਅੱਜ ਵੀ ਅਸੀਂ ਅਗਰ ਕਹਿੰਦੇ ਹਾਂ ਤਾਂ ਮਹਿਜ਼ ਇਸ ਆਧਾਰ 'ਤੇ ਕਿ ਕਈਆਂ ਨੇ ਆਦਿ ਮਨੁੱਖਾਂ ਵਾਲਾ ਰਹਿਣ ਸਹਿਣ, ਖਾਣ-ਪੀਣ ਅਜੇ ਵੀ ਨਹੀਂ ਛੱਡਿਆ—ਅਜੇ ਵੀ ਜੰਗਲਾਂ ਵਿਚ, ਅਜੇ ਵੀ ਨਗਨ, ਜਾਨਵਰਾਂ ਦਾ ਸ਼ਿਕਾਰ ਕਰ ਕੇ ਖਾਣਾ, ਅਜੇ ਵੀ ਜੰਗਲ ਦੇ ਪੱਤਿਆਂ ਨਾਲ ਆਪਣੇ ਤਨ ਢੱਕਣੇ, ਪਸ਼ੂਆਂ ਦੀ ਖੱਲ ਨਾਲ ਆਪਣੀ ਚੋਲੀ ਬਣਾਉਣਾ, ਆਪਣਾ ਦਾਮਨ ਢੱਕਣਾ—ਉਹੀ ਪੁਰਾਣੀ ਤਰਜ਼ੇ-ਜ਼ਿੰਦਗੀ। ਤੋ ਕਿਸੇ ਵੱਡੇ ਅਵਤਾਰ ਦੀ ਲੋੜ ਨਾ ਪਈ। ਸਮਾਂ ਲੰਘਦਾ ਗਿਆ, ਗੋਡਿਆਂ ਭਾਰ ਚੱਲਣ ਵਾਲਾ, ਖਿਡਾਉਣਿਆਂ ਨਾਲ ਖੇਡਣ ਵਾਲਾ ਇਹ ਬੱਚਾ ਥੋੜ੍ਹਾ ਵੱਡਾ ਹੋਇਆ। ਉਸ ਨੂੰ ਤਹਿਜ਼ੀਬ ਸਿਖਾਉਣੀ ਸੀ, ਇਸ ਨੂੰ ਉਠਣਾ ਬੈਠਣਾ ਸਿਖਾਉਣਾ ਸੀ, ਇਸ ਨੂੰ ਬੋਲਣਾ ਸਿਖਾਉਣਾ ਸੀ, ਇਸ ਨੂੰ ਖਾਣਾ-ਪੀਣਾ ਸਿਖਾਉਣਾ ਸੀ, ਜ਼ਿੰਦਗੀ ਦੀ ਹਰ ਤਰ੍ਹਾਂ ਦੀ ਮਰਯਾਦਾ ਇਸ ਨੂੰ ਦੇਣੀ ਸੀ। ਤੋ ਫਿਰ ਆ ਗਏ ਮਰਯਾਦਾ ਪਰਸ਼ੋਤਮ ਰਾਮ—ਪ੍ਰਾਇਮਰੀ ਸਕੂਲ ਦੇ ਅਧਿਆਪਕ—ਮਰਯਾਦਾ ਸਿਖਾਉਣੀ ਸੀ, ਉਠਣਾ ਬੈਠਣਾ ਸਿਖਾਉਣਾ ਸੀ। ਕੁਛ ਪਰਿਵਾਰਿਕ ਜ਼ਿੰਦਗੀ ਸ਼ੁਰੂ ਹੋ ਗਈ, ਕੁਛ ਰਾਜਨੀਤਕ ਜ਼ਿੰਦਗੀ ਸ਼ੁਰੂ ਹੋ ਗਈ, ਕੁਛ ਅਰਥ ਵਿਵਸਥਾ ਦਾ ਪਸਾਰਾ ਵੀ ਆਰੰਭ ਹੋ ਗਿਆ ਸੀ। ਤੋ ਮਰਯਾਦਾ ਬਣਾਉਣੀ ਲਾਜ਼ਮੀ ਹੋ ਗਈ ਸੀ : ਪੁੱਤਰ ਦੀ ਕੀ ਮਰਯਾਦਾ ਹੈ, ਪਿਤਾ ਦੀ ਕੀ ਮਰਯਾਦਾ ਹੈ, ਰਾਜੇ ਦੀ ਕੀ ਮਰਯਾਦਾ ਹੈ, ਪਰਜਾ ਦੀ ਕੀ ਮਰਯਾਦਾ ਹੈ, ਗੁਰੂ ਦੀ ਕੀ ਮਰਯਾਦਾ ਹੈ, ਸ਼ਿਸ਼ ਦੀ ਕੀ ਮਰਯਾਦਾ ਹੈ, ਭਰਾ ਨੇ ਕਿਸ ਮਰਯਾਦਾ ਵਿਚ ਰਹਿਣਾ ਹੈ, ਵੱਡੇ ਭਰਾ ਨੇ ਕਿਸ ਮਰਯਾਦਾ ਦੀ ਪਾਲਣਾ ਕਰਨੀ ਹੈ, ਤੋ ਇਸ ਤਰ੍ਹਾਂ ਦੇ ਸਮਾਜ ਦੀ ਮਰਯਾਦਾ, ਨੀਤੀ ਦੀ ਮਰਯਾਦਾ ਬਣਾਈ ਗਈ। ਔਰ ਜਿਸ ਅਵਤਾਰੀ ਪੁਰਸ਼ ਦੁਆਰਾ ਬਣਾਈ ਗਈ, ਉਸਨੂੰ ਆਖਿਆ ਗਿਆ ਮਰਯਾਦਾ ਪੁਰਸ਼ੋਤਮ।

ਸਹਿਜੇ ਸਹਿਜੇ ਆਖ਼ਰ ਬੱਚਾ ਵੱਡਾ ਹੁੰਦਾ ਹੈ। ਇਸ ਦੇ ਨਾਲ ਵਿਕਾਸ ਜਾਰੀ ਹੈ। ਜੈਸੇ ਜੈਸੇ ਤੁਸੀਂ ਪਿੱਛੇ ਜਾਉਗੇ, ਮਨੁੱਖ ਇਤਨਾ ਵਿਕਸਤ ਨਹੀਂ ਸੀ। ਇਹ ਤਾਂ ਦੇਖਦਿਆਂ ਦੇਖਦਿਆਂ ਬਹੁਤ ਭਾਰੀ ਵਿਕਾਸ ਹੋ ਗਿਆ ਔਰ ਮਨੁੱਖ ਕਿਥੇ ਦਾ ਕਿਥੇ ਜਾ ਪਹੁੰਚਿਆ। ਨਗਨ ਰਹਿੰਦਾ ਸੀ, ਪਰ ਅੱਜ ਹਜ਼ਾਰਾਂ ਕਿਸਮਾਂ ਦੇ ਕਪੜਿਆਂ ਦਾ ਜਨਮ-ਦਾਤਾ ਹੈ। ਇਕ ਥਾਂ ਤੋਂ ਦੂਸਰੀ ਥਾਂ 'ਤੇ ਪੈਦਲ ਜਾਂਦਾ ਸੀ, ਫਿਰ ਇਸ ਨੇ ਪਸ਼ੂਆਂ ਦੀ ਅਸਵਾਰੀ ਕੀਤੀ, ਫਿਰ ਬੈਲ ਗੱਡੀ ਬਣਾਈ। ਅੱਜ ਤਾਂ ਮਨੁੱਖ ਹਵਾਈ ਜਹਾਜ਼ਾਂ ਦਾ ਮਾਲਕ ਹੈ। ਅੱਜ ਤਾਂ 24 ਘੰਟਿਆਂ ਵਿਚ ਸਾਰੀ ਪ੍ਰਿਥਵੀ ਦਾ ਚੱਕਰ ਲਾ ਸਕਦਾ ਹੈ, ਇਤਨੀ ਤੇਜ਼ੀ ਪੈਰਾਂ ਵਿਚ ਆ ਗਈ

ਹੈ। ਕਿਥੇ ਰੁੱਖਾਂ ਦੀ ਛਾਂ ਥੱਲੇ ਜਾਂ ਪਹਾੜਾਂ ਦੀਆਂ ਕੰਦਰਾਂ ਵਿਚ ਗੁਜ਼ਾਰਾ ਕਰਨ ਵਾਲਾ, ਅੱਜ ਜ਼ਮੀਨ ਦੇ ਉੱਤੇ ਇਸਨੇ ਫ਼ਲਕਬੋਸ ਇਮਾਰਤਾਂ ਖੜ੍ਹੀਆਂ ਕੀਤੀਆਂ ਨੇ, ਬੜੇ ਵੱਡੇ ਵੱਡੇ ਮਹਿਲ, ਗਗਨਚੁੰਬੀ ਮਹਿਲ ਖੜ੍ਹੇ ਕੀਤੇ ਨੇ!

ਤੇ ਫਿਰ ਆਈ ਬੋਲਣ ਚਾਲਣ ਦੀ ਗੱਲ। ਇਹ ਸਭ ਤੋਂ ਪਹਿਲੇ ਇਸ਼ਾਰੇ ਹੀ ਕਰਦਾ ਸੀ। ਇਸ਼ਾਰੇ ਹੀ ਭਾਸ਼ਾ ਸਨ। ਫਿਰ ਸਹਿਜੇ ਸਹਿਜੇ ਇਸ ਦੀ ਜ਼ਬਾਨ ਵਿੱਚੋਂ ਆਵਾਜ਼ ਨਿਕਲੀ, ਇਸ ਨੇ ਆਵਾਜ਼ ਨੂੰ ਅਲਫ਼ਾਜ਼ ਦੇਣੇ ਸ਼ੁਰੂ ਕੀਤੇ। ਤਰ੍ਹਾਂ ਤਰ੍ਹਾਂ ਦੀਆਂ ਭਾਸ਼ਾਵਾਂ ਦਾ ਜਨਮ ਹੋਇਆ। ਬੋਲਿਆ ਹੋਇਆ, ਸਮਝਿਆ ਹੋਇਆ, ਸਮੇਂ ਤਕ ਰਹਿ ਸਕੇ, ਤੇ ਇਸ ਨੇ ਪੱਥਰਾਂ 'ਤੇ ਲਿਖਣਾ ਸ਼ੁਰੂ ਕੀਤਾ। ਇਸ ਤਰ੍ਹਾਂ ਲਿੱਪੀ ਦਾ ਜਨਮ ਹੋਇਆ। ਫਿਰ ਦਰੱਖ਼ਤਾਂ ਦੇ ਪੱਤਿਆਂ ਉੱਤੇ ਇਸ ਨੇ ਲਿਖਿਆ। ਅੱਜ ਇਹ ਮਨੁੱਖ ਹਜ਼ਾਰਾਂ ਤਰ੍ਹਾਂ ਦੇ ਛਾਪੇਖ਼ਾਨਿਆਂ ਦਾ ਮਾਲਕ ਹੈ ਔਰ ਹਜ਼ਾਰਾਂ ਤਰ੍ਹਾਂ ਦਾ ਕਾਗ਼ਜ਼ ਮੌਜੂਦ ਹੈ। ਬਹੁਤ ਤਰ੍ਹਾਂ ਤਰ੍ਹੌਂ ਦੀਆਂ ਲਿਖਤਾਂ ਜਨਮ ਲੈ ਰਹੀਆਂ ਨੇ। ਪਹਿਲਾਂ ਕੰਦ ਮੂਲ ਜਾਂ ਕੱਚਾ ਮਾਸ ਖਾ ਲੈਣਾ, ਅੱਜ ਹਜ਼ਾਰਾਂ ਕਿਸਮ ਦੇ ਪਕਵਾਨ ਮਨੁੱਖ ਨੇ ਪ੍ਰਗਟ ਕੀਤੇ ਹੋਏ ਨੇ। ਦੇਸ਼ ਦੇ, ਹਰ ਪ੍ਰਾਂਤ ਦੇ ਔਰ ਹਰ ਕੌਮ ਦੇ ਤਰ੍ਹਾਂ ਤਰ੍ਹਾਂ ਦੇ ਆਪਣੇ ਵਿਅੰਜਨ, ਤਰ੍ਹਾਂ ਤਰ੍ਹਾਂ ਦਾ ਆਪਣਾ ਭੋਜਨ, ਤਰ੍ਹਾਂ ਤਰ੍ਹਾਂ ਦੇ ਸਵਾਦਿਸ਼ਟ ਪਦਾਰਥ। ਗਰਜ਼ਿ ਕਿ ਜ਼ਿੰਦਗੀ ਦੇ ਜਿਸ ਪਹਿਲੂ 'ਤੇ ਝਾਤ ਮਾਰੀਏ, ਮਨੁੱਖ ਅੱਗੇ ਵਧਿਆ—ਭੋਜਨ ਦੀ ਦੁਨੀਆ ਵਿਚ, ਬਸਤਰਾਂ ਦੀ ਦੁਨੀਆ ਵਿਚ।

ਫਿਰ ਆਈ ਸ਼ਸਤਰਾਂ ਦੀ ਦੁਨੀਆ। ਇਸ ਵਿਚ ਵੀ ਮਨੁੱਖ ਅੱਗੇ ਵਧਿਆ। ਪਹਿਲਾਂ ਅਗਰ ਲੜ ਪੈਂਦਾ ਸੀ ਕਿਸੇ ਨਾਲ ਤਾਂ ਇਸ ਦੇ ਕੋਲ ਜੋ ਹਥਿਆਰ ਸਨ, ਯਾ ਤੇ ਮੂੰਹ ਦੇ ਦੰਦ, ਯਾ ਉਂਗਲੀਆਂ ਦੇ ਨਾਖ਼ੁਨ। ਇਸ ਵਾਸਤੇ ਬਹੁਤੇ ਪ੍ਰਾਚੀਨ ਲੋਕ ਨਾਖ਼ੁਨ ਕੱਟਦੇ ਹੀ ਨਹੀਂ ਸਨ, ਉਨ੍ਹਾਂ ਦਾ ਹਥਿਆਰ ਸਨ। ਉਨ੍ਹਾਂ ਦੇ ਨਾਲ ਝਰੀਟ ਪਾ ਦੇਣੀ ਯਾ ਦੰਦਾਂ ਨਾਲ ਕੱਟ ਖਾਣਾ, ਇਹੀ ਇਸ ਦੇ ਹਥਿਆਰ ਸਨ। ਕਿਉਂਕਿ ਮਨੁੱਖ ਦੇ ਦੰਦਾਂ ਨਾਲੋਂ ਪਸ਼ੂਆਂ ਦੇ ਦੰਦ ਜ਼ਿਆਦਾ ਤਿੱਖੇ ਸਨ, ਮਨੁੱਖ ਦੇ ਨਾਖ਼ੁਨਾਂ ਨਾਲੋਂ ਪਸ਼ੂਆਂ ਦੇ ਨਾਖ਼ੁਨ ਬੜੇ ਤੇਜ਼ ਸਨ। ਤੇ ਖ਼ਤਰਨਾਕ ਸ਼ੇਰ, ਚੀਤਾ, ਬਿੱਲੀ, ਪਸ਼ੂ ਇਤਿਆਦਿਕ ਤੋਂ ਆਪਣੇ ਦੰਦਾਂ ਨੂੰ, ਆਪਣੇ ਨਾਖ਼ੁਨਾਂ ਨੂੰ ਕਮਜ਼ੋਰ ਸਮਝ ਕੇ ਇਸ ਨੇ ਲਾਠੀ ਨੂੰ ਸ਼ਸਤਰ ਬਣਾਇਆ। ਫਿਰ ਲਾਠੀ ਨਾਲ ਨੋਕ ਲਗਾ ਕੇ ਬਰਛਾ ਬਣਾਇਆ। ਫਿਰ ਦੇਖਿਆ ਕਿ ਬਰਛੇ ਦੀ ਪਹੁੰਚ ਦੂਰ ਤਕ ਨਹੀਂ ਹੈ, ਇਹ ਦੂਰ ਤਕ ਮਾਰ ਨਹੀਂ ਕਰਦੀ, ਤੇ ਤੀਰ-ਕਮਾਨ ਆਇਆ, ਬੰਦੂਕ ਆਈ, ਤੋਪ ਆਈ, ਟੈਂਕ ਆਏ। ਅੱਜ ਤਾਂ ਮਨੁੱਖ ਤਰ੍ਹਾਂ ਤਰ੍ਹਾਂ ਦੇ ਖ਼ਤਰਨਾਕ ਸ਼ਸਤਰ ਤੇ ਹਾਈਡ੍ਰੋਜਨ ਬੰਬ ਤੋਂ ਵੀ ਅੱਗੇ ਲੰਘ ਗਿਆ ਹੈ। ਇਕ ਛਿਨ ਵਿਚ ਇਹ ਸਾਰੀ ਪ੍ਰਿਥਵੀ ਨੂੰ ਤਬਾਹ ਕਰ ਸਕਦਾ

ਹੈ, ਐਸਾ ਸ਼ਕਤੀਸ਼ਾਲੀ ਹੋਇਆ ਹੈ ਇਹ। ਗ਼ਰਜ਼ਿ ਕਿ ਜਿਸ ਪਾਸੇ ਦੇਖੀਏ ਇਸ ਨੇ ਉਨਤੀ ਕੀਤੀ ਹੈ। ਵਿਕਾਸ ਪੀੜ੍ਹੀ-ਦਰ-ਪੀੜ੍ਹੀ ਜਾਰੀ ਰਿਹਾ।

ਤੇ ਪ੍ਰਾਇਮਰੀ ਸਕੂਲ ਤੋਂ ਬਾਅਦ ਮਨੁੱਖਤਾ ਪਹੁੰਚੀ ਮਿਡਲ ਸਕੂਲ ਦੇ ਵਿਚ। ਇਹ ਬਚਪਨ ਤੋਂ ਅੱਗੇ ਲੰਘੇ। ਜਵਾਨੀ ਦੀ ਦਹਿਲੀਜ਼ ਤੋਂ ਅੱਗੇ ਕਦਮ ਰੱਖਣ ਵਾਲੇ ਲੋਕ ਸਨ।

ਦੁਆਪਰ ਯੁਗ ਵਿਚ ਮਨੁੱਖਤਾ ਨੂੰ ਸਮਝਾਣ ਲਈ, ਬਣਾਣ ਲਈ ਆਏ ਸ੍ਰੀ ਕ੍ਰਿਸ਼ਨ। ਆਪ ਜੀ ਨੂੰ ਕਹਿੰਦੇ ਨੇ—ਲੀਲ੍ਹਾ ਪਰਸ਼ੋਤਮ। ਆਪ ਨੇ ਜ਼ਿੰਦਗੀ ਨੂੰ ਇਸ ਆਧਾਰ 'ਤੇ ਖੜ੍ਹਾ ਕੀਤਾ ਕਿ ਮਰਯਾਦਾ ਜੀਵਨ ਲਈ ਹੈ, ਜੀਵਨ ਮਰਯਾਦਾ ਲਈ ਨਹੀਂ ਹੈ। ਮਰਯਾਦਾ ਜੀਵਨ ਦੀ ਰਕਸ਼ਾ ਕਰੇ, ਮਰਯਾਦਾ ਕਬੂਲ। ਪਰ ਜਿਥੇ ਮਰਯਾਦਾ ਨੂੰ ਰੱਖਣ ਲਈ ਜੀਵਨ ਕੁਰਬਾਨ ਕਰਨਾ ਪਵੇ, ਉਥੇ ਮਰਯਾਦਾ ਨੂੰ ਤਿਲਾਂਜਲੀ ਦੇ ਦੇਵੋ, ਉਥੇ ਮਰਯਾਦਾ ਨੂੰ ਇਕ ਪਾਸੇ ਰੱਖੋ। ਸਿਆਣਪ ਆ ਗਈ, ਸੂਝ ਆ ਗਈ, ਸਮਝ ਆ ਗਈ ਕਿ ਆਖ਼ਰ ਮਰਯਾਦਾ ਤਾਂ ਮਨੁੱਖਤਾ ਲਈ ਹੈ, ਮਨੁੱਖ ਮਰਯਾਦਾ ਲਈ ਨਹੀਂ ਹੈ। ਇਸ ਤਰ੍ਹਾਂ ਮਰਯਾਦਾ ਤਾਂ ਬੱਝ ਜਾਏਗੀ, ਪਰ ਮਨੁੱਖ ਤਾਂ ਖ਼ਤਮ ਹੋ ਜਾਣਗੇ ਤੇ ਫਿਰ ਉਸ ਮਰਯਾਦਾ ਦੀ ਪਾਲਣਾ ਕੌਣ ਕਰੇਗਾ। ਮਰਯਾਦਾ ਹੈ ਮਨੁੱਖ ਨੂੰ ਜ਼ਿੰਦਾ ਰੱਖਣ ਲਈ, ਸੁੱਖ ਦੇਣ ਲਈ, ਮਨੁੱਖ ਨੂੰ ਇਨਸਾਫ਼ ਦੇਣ ਲਈ, ਨਿਆਏ ਦੇਣ ਲਈ। ਪਰ ਜਿਥੇ ਇਹ ਮਰਯਾਦਾ ਮਨੁੱਖ ਨੂੰ ਹੀ ਖਾ ਜਾਏ, ਮਨੁੱਖ ਨੂੰ ਹੀ ਨਸ਼ਟ ਕਰੇ, ਉਥੇ ਸ੍ਰੀ ਕ੍ਰਿਸ਼ਨ ਨੇ ਕਿਹਾ ਕਿ ਮਨੁੱਖ ਨੂੰ ਬਚਾਉ, ਮਰਯਾਦਾ ਨੂੰ ਨਹੀਂ।

ਕੁਝ ਸਿਆਣਾ ਯੁਗ ਆਇਆ—ਕਲਿਯੁਗ। ਗੁਰੂ ਨਾਨਕ ਦੀ ਦੁਨੀਆ। ਇਹ ਕਾਲਜ ਦੇ ਪ੍ਰੋਫ਼ੈਸਰ ਨੇ। ਮਨੁੱਖਤਾ ਬਹੁਤ ਸਿਆਣੀ ਹੋ ਗਈ ਹੈ। ਇਹ ਸਦੀ ਬਹੁਤ ਸਿਆਣੀ ਸਦੀ ਹੈ, ਬੜਾ ਸਿਆਣਾ ਯੁਗ ਹੈ, ਗੱਲਾਂ ਨਹੀਂ ਨੇ। ਥੋੜ੍ਹਾ ਜਿਹਾ ਤੁਸੀਂ ਪਿੱਛੇ ਚਲੇ ਜਾਉ, ਆਪਣੇ ਦਾਦੇ-ਪੜਦਾਦਿਆਂ ਨੂੰ ਦੇਖੋ, ਕਿਆ ਇਤਨੇ ਵਿਕਸਤ ਸਨ, ਇਤਨੀ ਉਨ੍ਹਾਂ ਕੋਲ ਜਾਣਕਾਰੀ ਸੀ, ਕਿਆ ਇਤਨੀ ਉਨ੍ਹਾਂ ਕੋਲ ਸੂਝ ਬੂਝ ਸੀ ? ਗਿਆਨ ਵਧਿਆ ਹੈ, ਸਿਆਣਪ ਵਧੀ ਹੈ। ਤੇ ਸਿਆਣੇ ਨੂੰ ਪੜ੍ਹਾਉਣ ਦਾ ਢੰਗ ਹੋਰ ਹੁੰਦਾ ਹੈ, ਇਆਣੇ ਨੂੰ ਪੜ੍ਹਾਉਣ ਦਾ ਢੰਗ ਹੋਰ ਹੁੰਦਾ ਹੈ। ਇਆਣੇ ਦੀਆਂ ਕਿਤਾਬਾਂ ਹੋਰ ਹੁੰਦੀਆਂ ਨੇ, ਸਿਆਣੇ ਨੂੰ ਪੜ੍ਹਾਉਣ ਲਈ ਕਿਤਾਬਾਂ ਹੋਰ ਹੁੰਦੀਆਂ ਨੇ। ਇਆਣਿਆਂ ਦੇ ਉਸਤਾਦ ਹੋਰ ਹੁੰਦੇ ਨੇ, ਸਿਆਣਿਆਂ ਨੂੰ ਪੜ੍ਹਾਉਣ ਦੇ ਉਸਤਾਦ ਹੋਰ ਹੁੰਦੇ ਨੇ। ਇਆਣਿਆਂ ਨੂੰ ਵੀ ਪੜ੍ਹਾਇਆ ਜਾਂਦਾ ਹੈ, ਸਿਆਣਿਆਂ ਨੂੰ ਵੀ ਪੜ੍ਹਾਇਆ ਜਾਂਦਾ ਹੈ। ਬੜਾ ਸਿਆਣਾ ਯੁਗ ਗੁਰੂ ਨਾਨਕ ਦੇ ਸਾਹਮਣੇ ਆਇਆ। ਧਰਮ ਗ੍ਰੰਥ ਵਿਕਸਤ ਹੋ ਚੁੱਕੇ ਸਨ। ਮਨੁੱਖ ਬੜਾ ਗਿਆਨੀ, ਵਿਗਿਆਨੀ, ਬਹੁ-ਪੱਖੀ

ਹੋ ਗਿਐ, ਇਸ ਦੇ ਕੋਲ ਸੂਝ ਹੈ, ਨਵੀਆਂ ਤੋਂ ਨਵੀਆਂ ਖ਼ਬਰਾਂ ਲਿਆ ਰਿਹਾ ਹੈ। ਔਰ ਜਿਤਨੀ ਸਿਆਣਪ ਵਧੀ, ਉਤਨਾ ਅਹੰਕਾਰ ਤਾਂ ਵਧਣਾ ਹੀ ਸੀ। ਤੋ ਇਹ ਅਹੰਕਾਰੀ ਯੁਗ ਹੈ। ਬਹੁਤ ਸੁੰਦਰ ਬਚਨ (ਵਾਕ) ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ:

**ਨਾਰਦੁ ਨਾਚੈ ਕਲਿ ਕਾ ਭਾਉ॥**
**ਜਤੀ ਸਤੀ ਕਹ ਰਾਖਹਿ ਪਾਉ॥** *(ਆਸਾ ਮਹਲਾ ੧, ਪੰਨਾ 349)*

ਮਨ ਨਾਰਦ ਬਣ ਗਿਆ। ਰਿਸ਼ੀਆਂ ਦੇ ਵਿੱਚੋਂ ਨਾਰਦ ਨੂੰ ਬੜਾ ਸਿਆਣਾ ਮੰਨਿਆ ਗਿਆ ਹੈ, ਬਹੁਤ ਸਿਆਣਾ। ਰਿਸ਼ੀਆਂ ਦੀ ਹਰ ਮਹਿਫ਼ਿਲ ਵਿਚ ਉਸਦਾ ਸਨਮਾਨ ਸੀ। ਟੁੱਟਿਆਂ ਹੋਇਆਂ ਨੂੰ ਜੋੜ ਦੇਣਾ, ਉਸਦੇ ਕੋਲ ਸਿਆਣਪ ਹੈ ਔਰ ਦੋ ਸਿਆਣਿਆਂ ਨੂੰ ਤੋੜ ਕੇ ਰੱਖ ਦੇਣਾ, ਇਹ ਭੀ ਉਸਦੇ ਕੋਲ ਸਿਆਣਪ ਹੈ। ਜੋੜ-ਤੋੜ ਦੀ ਬੜੀ ਵੱਡੀ ਸਿਆਣਪ ਹੈ ਔਰ ਜੋੜ-ਤੋੜ ਉਹ ਹੀ ਕਰ ਸਕਦਾ ਹੈ, ਜਿਸਦੇ ਪਾਸ ਜੋੜਨ ਦੀ ਤੇ ਤੋੜਨ ਦੀ ਸਮਝ ਹੋਵੇ। ਨਾਰਦ ਸਾਰੇ ਰਿਸ਼ੀਆਂ ਵਿਚ ਸਨਮਾਨਤ, ਹਰ ਥਾਂ 'ਤੇ ਪ੍ਰਗਟ ਔਰ ਹਰ ਤਰ੍ਹਾਂ ਦੀ ਖ਼ਬਰ ਰੱਖਣ ਵਾਲਾ। ਤੋ ਇਹ ਯੁਗ, ਹੁਣ ਸਿਰਫ਼ ਘਰ ਦੀ ਹੀ ਖ਼ਬਰ ਨਹੀਂ, ਬਲਕਿ ਜ਼ਮੀਨ ਦੇ ਚੱਪੇ ਚੱਪੇ ਦੀ ਖ਼ਬਰ ਰੱਖਣ ਵਾਲਾ ਹੈ। ਅੱਜ ਮਨੁੱਖ ਸਾਰੀ ਦੁਨੀਆ ਦੀਆਂ ਖ਼ਬਰਾਂ ਅਖ਼ਬਾਰਾਂ ਵਿਚ ਪੜ੍ਹਦਾ ਹੈ, ਟੀ.ਵੀ. 'ਤੇ ਦੇਖਦਾ ਹੈ, ਰੇਡੀਉ ਰਾਹੀਂ ਸੁਣਦਾ ਹੈ। ਇਹ ਸਿਆਣਾ ਯੁਗ ਹੈ। ਗੁਰੂ ਨਾਨਕ ਦੇਵ ਜੀ ਦੇ ਸਮੇਂ ਵੀ ਲੋਕੀਂ ਦੂਰ-ਦਰਾਜ਼ ਤਕ ਜਾਣ ਲੱਗ ਪਏ ਸਨ। ਸਤਿਗੁਰ ਜੀ ਆਪ ਵੀ ਨੌਂ ਖੰਡ ਪ੍ਰਿਥਵੀ ਦਾ ਭ੍ਰਮਣ ਕਰ ਕੇ ਦੇਸ਼ ਵਿਚ ਵਾਪਸ ਲੌਟੇ ਸਨ। ਬੜਾ ਭ੍ਰਮਣ ਕੀਤਾ। ਬਰਮਾ ਵਿਚ ਗਏ, ਤਿੱਬਤ, ਭੂਟਾਨ, ਰਸ਼ੀਆ ਦਾ ਇਲਾਕਾ, ਅਫ਼ਗਾਨਿਸਤਾਨ, ਈਰਾਨ ਤੇ ਸਾਰਾ ਅਰਬ, ਈਰਾਕ ਆਦਿ, ਬੜਾ ਭ੍ਰਮਣ ਕੀਤਾ। ਯੁਗ ਬੜਾ ਸਿਆਣਾ ਹੋ ਗਿਆ, ਇਸ ਨੂੰ ਪੜ੍ਹਾਉਣਾ ਸੀ, ਇਸ ਨੂੰ ਸਮਝਾਉਣਾ ਸੀ। ਤੋ ਸਮਝਾਣ ਲੱਗਿਆਂ, ਕੁਦਰਤੀ ਗੱਲ ਹੈ ਕਿ ਇਸਦੇ ਅਹੰਕਾਰ ਨੂੰ ਪਹਿਲੇ ਮਿਟਾਣਾ ਸੀ, ਇਸ ਦੇ ਅਹੰਕਾਰ ਨੂੰ ਪਹਿਲੇ ਦੂਰ ਕਰਨਾ ਸੀ। ਇਸੇ ਹੀ ਕਲਿਯੁਗ ਵਿਚ ਮਹਾਤਮਾ ਬੁੱਧ ਨੇ ਵੀ ਦੇਖਿਆ ਕਿ ਮਨੁੱਖ ਸਿਆਣਾ ਜ਼ਰੂਰ ਹੋ ਗਿਐ ਪਰ ਅਹੰਕਾਰੀ ਹੈ, ਤੋ ਉਸ ਨੇ ਭਿਖਸ਼ੂ ਬਣਾਏ, ਭਿਖਾਰੀ। ਕਿਉਂਕਿ ਜਦ ਭਿਖਸ਼ਾ ਹੀ ਲੈਣੀ ਹੈ ਤੋ ਮਾਣ ਤਾਣ ਵਾਲੀ ਤਾਂ ਕੋਈ ਗੱਲ ਨਾ ਰਹੀ, ਅਹੰਕਾਰ ਦੀ ਤਾਂ ਗੱਲ ਕੋਈ ਹੋਈ ਨਾ। ਆਖ਼ਰ ਇਕ ਭਿਖਸ਼ੂ, ਇਕ ਮਾਂਗਤ ਕਿਸ ਦਾ ਅਹੰਕਾਰ ਕਰ ਸਕਦਾ ਹੈ, ਕੀ ਅਹੰਕਾਰ ਕਰੇਗਾ। ਮਨੁੱਖ ਦੇ ਅਹੰਕਾਰ ਨੂੰ ਮਿਟਾਣ ਦੀ ਖ਼ਾਤਰ ਮਹਾਤਮਾ ਬੁੱਧ ਨੇ ਭਿਖਸ਼ੂ ਬਣਾਏ। ਪਰ ਇਹ ਸਰਬ-ਵਿਆਪੀ ਧਰਮ ਨਹੀਂ ਸੀ। ਅਗਰ ਸਾਰੇ ਹੀ ਪ੍ਰਿਥਵੀ

ਦੇ ਲੋਕ ਭਿਖਸ਼ੂ ਬਣ ਜਾਣ ਤਾਂ ਫਿਰ ਭਿਖਸ਼ਾ ਦੇਣ ਵਾਲਾ ਕੌਣ ਹੋਵੇਗਾ। ਸਾਰੇ ਹੀ ਮੰਗਣ ਵਾਲੇ ਨੇ, ਇਨ੍ਹਾਂ ਨੂੰ ਕੌਣ ਦੇਵੇਗਾ, ਕੌਣ ਇਨ੍ਹਾਂ ਦੀ ਝੋਲੀ ਵਿਚ ਰਸਦ ਪਾਣੀ ਪਾਏਗਾ। ਕੌਣ ਇਨ੍ਹਾਂ ਨੂੰ ਭੋਜਨ ਖਿਲਾਏਗਾ, ਕੌਣ ਇਨ੍ਹਾਂ ਨੂੰ ਬਸਤਰ ਦੇਵੇਗਾ। ਤੋ ਭਿਖਸ਼ੂ ਹੋਣਾ, ਮਹਾਤਮਾ ਬੁੱਧ ਦੀ ਇਹ ਉਦੇਸ਼ਨਾ ਕੁਛ ਹੀ ਲੋਕਾਂ ਲਈ ਸੀ, ਸਾਰਿਆਂ ਲਈ ਇਹ ਲਾਭਦਾਇਕ ਨਹੀਂ ਸੀ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਲੰਬੀ ਨਿਗਾਹ ਨਾਲ ਦੇਖਿਆ ਕਿ ਸਾਰੇ ਹੀ ਲਾਭ ਉਠਾ ਸਕਣ, ਕੁਛ ਹੀ ਬੰਦੇ ਕਿਉਂ ਲਾਭ ਉਠਾਉਣ। ਜੈਸੇ ਕਿਸੇ ਸ਼ਹਿਰ ਵਿਚ ਇਕ ਕਾਲਜ ਹੋਵੇ, ਉਥੇ ਢੰਡੋਰਾ ਪਿੱਟ ਦਿੱਤਾ ਜਾਏ ਕਿ ਕੁਛ ਲੋਕਾਂ ਦੇ ਬੱਚੇ ਇਥੇ ਪੜ੍ਹ ਸਕਦੇ ਹਨ, ਹੋਰਨਾਂ ਦੇ ਨਹੀਂ, ਬਾਕੀਆਂ ਲਈ ਦਰਵਾਜ਼ੇ ਬੰਦ, ਤਾਂ ਬਹੁਤ ਵੱਡੀ ਬੇਇਨਸਾਫ਼ੀ ਹੋਵੇਗੀ। ਤੋ ਬੁੱਧ ਧਰਮ ਸਾਰਿਆਂ ਲਈ ਨਹੀਂ ਸੀ। ਅਗਰ ਸਾਰੇ ਹੀ ਭਿਖਸ਼ੂ ਬਣ ਜਾਣ, ਤੋ ਫਿਰ ਕੌਣ ਉਨ੍ਹਾਂ ਦੀ ਝੋਲੀ ਭਰੇ, ਕੌਣ ਭਿਖਸ਼ਾ ਦੇਵੇ। ਇਵੇਂ ਹੀ ਅਗਰ ਸਾਰੇ ਹੀ ਗ੍ਰਿਹਸਥ ਦਾ ਤਿਆਗ ਕਰ ਦੇਣ ਤਾਂ ਚੰਦ ਸਦੀਆਂ ਤੋਂ ਬਾਅਦ ਦੁਨੀਆ ਸੁੰਞੀ ਹੋ ਜਾਵੇਗੀ, ਮਨੁੱਖਤਾ ਘਟ ਜਾਏਗੀ, ਮਨੁੱਖਤਾ ਖ਼ਤਮ ਹੋ ਜਾਏਗੀ। ਤੋ ਗੁਰੂ ਨਾਨਕ ਦੇਵ ਜੀ ਦੀ ਦ੍ਰਿਸ਼ਟੀ ਵਿਚ ਸਾਰੇ ਹੀ ਬ੍ਰਹਿਮੰਡ ਸਨ। ਸਾਰੇ ਬ੍ਰਹਿਮੰਡ ਦੇ ਲੋਕੀ ਸਨ। ਤੋ ਆਪ ਨੇ ਸ਼ਬਦ ਦਿੱਤਾ—ਸਿਖ। ਬੜਾ ਨਿਰਮਾਣ ਸ਼ਬਦ, ਬੜੀ ਜਿਸ ਦੇ ਵਿਚ ਗ਼ਰੀਬੀ, ਬੜੀ ਨਿਮਰਤਾ। ਸਿਖ—ਮੈਂ ਸਿੱਖਣਾ ਹੈ, ਸਿੱਖਣ ਨੂੰ ਤਿਆਰ ਹਾਂ, ਮੈਂ ਸਿੱਖਣਾ ਚਾਹੁੰਦਾ ਹਾਂ, ਔਰ ਮੈਂ ਕੁਛ ਨਹੀਂ ਜਾਣਦਾ। ਇਸ ਤਰ੍ਹਾਂ ਦੇ ਸਾਰੇ ਜਜ਼ਬਾਤ ਇਕੱਠੇ ਹੋਵਣ, ਇਸ ਤਰ੍ਹਾਂ ਦੀਆਂ ਭਾਵਨਾਵਾਂ ਇਕੱਠੀਆਂ ਹੋਵਣ, ਤਾਂ ਕੋਈ ਬਣਦਾ ਹੈ ਸਿਖ। ਜੇ ਕੋਈ ਕਹਿੰਦਾ ਹੈ ਕਿ ਮੈਂ ਬਹੁਤ ਕੁਛ ਜਾਣਦਾ ਹਾਂ, ਅਹੰਕਾਰੀ ਹੋਵੇਗਾ, ਸਿਖ ਨਹੀਂ ਹੈ। ਤੇ ਅਹੰਕਾਰੀ ਸਿਖ ਨਹੀਂ ਹੋ ਸਕਦਾ, ਸਿਖ ਕਦੇ ਵੀ ਅਹੰਕਾਰੀ ਨਹੀਂ ਹੈ। ਇਨ੍ਹਾਂ ਦੋਹਾਂ ਦਾ ਆਪਸ ਵਿਚ ਕੋਈ ਸੰਬੰਧ ਨਹੀਂ। ਤੋ ਗੁਰੂ ਜੀ ਨੇ ਮਨੁੱਖ ਦੇ ਹਉਮੈ ਰੋਗ ਨੂੰ ਸਮਝਿਆ, 'ਮੈਂ ਹਾਂ, ਮੈਂ ਹੀ ਹਾਂ, ਹੋਰ ਕੋਈ ਨਹੀਂ ਹੈ,' ਇਸ ਸਦੀ ਦਾ ਮੂਲ ਰੋਗ ਹਉਮੈ, ਹਉਮੈ ਨੂੰ ਸਮਝਿਆ :

**ਹਉਮੈ ਰੋਗੁ ਮਾਨੁਖ ਕਉ ਦੀਨਾ॥**
**ਕਾਮ ਰੋਗਿ ਮੈਗਲੁ ਬਸਿ ਲੀਨਾ॥** *(ਭੈਰਉ ਮਹਲਾ ੫, ਪੰਨਾ 1140)*

ਮਨੁੱਖ ਦੇ ਕੋਲ ਜਿਹੜਾ ਬੁਨਿਆਦੀ ਰੋਗ ਹੈ—ਹਉਮੈ, ਅਹੰ-ਰੋਗ, ਅਹੰਕਾਰ, ਇਹ ਧਾਰਮਿਕ ਸਾਧਨਾ ਕਰਦਿਆਂ ਵੀ ਖੜ੍ਹਾ ਰਹਿੰਦਾ ਹੈ। ਇਹ ਦਾਨ-ਪੁੰਨ ਦੇ ਰਾਹੀਂ ਵੀ ਪ੍ਰਗਟ ਹੋ ਜਾਂਦਾ ਹੈ। ਇਹ ਹੋਰ ਤਰ੍ਹਾਂ ਤਰ੍ਹਾਂ ਦੀਆਂ ਸਾਧਨਾਂ ਕਰਦਿਆਂ ਕਰਦਿਆਂ ਗੁਣਾਂ ਦੇ ਆਸਰੇ ਵੀ ਖੜ੍ਹਾ ਹੋ ਜਾਂਦਾ ਹੈ, ਮਿਟਦਾ ਹੀ ਨਹੀਂ।

ਅਹੰਕਾਰ ਨੂੰ ਮਿਟਾਉਣ ਦੀ ਇੱਕੋ ਹੀ ਔਸ਼ਧੀ ਗੁਰੂ ਨਾਨਕ ਦੇਵ ਜੀ ਨੇ

ਲੱਭੀ ਕਿ ਪ੍ਰਿਥਮ ਤੂੰ ਇਹ ਕਬੂਲ ਕਰ ਕਿ ਮੈਂ ਕੁਛ ਵੀ ਨਹੀਂ ਜਾਣਦਾ। ਆਖ਼ਰ ਅਹੰਕਾਰ ਤਾਂ ਇਥੇ ਆਣ ਟਿਕਦਾ ਹੈ ਕਿ ਮੈਂ ਬਹੁਤ ਕੁਛ ਜਾਣਦਾ ਹਾਂ, ਮੈਨੂੰ ਬਹੁਤ ਕੁਛ ਆਉਂਦਾ ਹੈ। ਜੇ ਕੋਈ ਆਖੇ ਕਿ ਮੈਨੂੰ ਕੁਛ ਨਹੀਂ ਆਉਂਦਾ, ਮੈਂ ਕੁਛ ਵੀ ਨਹੀਂ ਜਾਣਦਾ, ਕਮ-ਅਜ਼-ਕਮ ਸੱਚ ਬਾਰੇ, ਜੀਵਨ ਬਾਰੇ, ਪਰਮਾਤਮਾ ਬਾਰੇ ਮੈਂ ਕੁਛ ਵੀ ਨਹੀਂ ਜਾਣਦਾ, ਤੋ ਅਹੰਕਾਰ ਦੇ ਸਾਰੇ ਆਧਾਰ ਹੀ ਟੁੱਟ ਗਏ। ਅਹੰਕਾਰ ਜਿਨ੍ਹਾਂ ਜਿਨ੍ਹਾਂ ਕੁਰਸੀਆਂ 'ਤੇ ਬੈਠਦਾ ਸੀ, ਸਾਰੀਆਂ ਦੀਆਂ ਸਾਰੀਆਂ ਕੁਰਸੀਆਂ ਹੀ ਟੁੱਟ ਗਈਆਂ, ਉਹ ਤਾਂ ਜਾਣਕਾਰੀ ਦੀਆਂ ਕੁਰਸੀਆਂ 'ਤੇ ਬੈਠਦਾ ਸੀ, ਉਹ ਹੀ ਟੁੱਟ ਗਈਆਂ। ਮੈਨੂੰ ਕੁਛ ਵੀ ਨਹੀਂ ਪਤਾ, ਮੈਂ ਕੁਛ ਵੀ ਨਹੀਂ ਜਾਣਦਾ, ਔਰ ਜੀਵਨ ਦੇ ਕਿਸੇ ਪਹਿਲੂ ਦੀ ਮੈਨੂੰ ਕੋਈ ਸੂਝ ਨਹੀਂ। ਨਾ ਜ਼ਿੰਦਗੀ ਦੀ, ਨਾ ਜ਼ਿੰਦਗੀ ਦੇਣ ਵਾਲੇ ਦੀ। ਜਦ ਕੋਈ ਐਸਾ ਕਬੂਲ ਕਰ ਲੈਂਦਾ ਹੈ ਕਿ ਮੈਂ ਕੁਛ ਨਹੀਂ ਜਾਣਦਾ, ਅਹੰਕਾਰ ਦੇ ਸਾਰੇ ਆਧਾਰ ਮਿਟ ਜਾਂਦੇ ਹਨ, ਉਸਦੇ ਟਿਕਣ ਦੇ ਆਸਣ ਟੁੱਟ ਜਾਂਦੇ ਨੇ। ਸਿਖ ਵਾਸਤਵ ਵਿਚ ਇਕ ਨਿਮਰਤਾ ਦੀ, ਨਿਰਮਾਣਤਾ ਦੀ ਮੂਰਤੀ ਬਣ ਕੇ ਉਜਾਗਰ ਹੁੰਦਾ ਹੈ, ਸਾਹਮਣੇ ਆਉਂਦਾ ਹੈ। ਸਾਰੇ ਹੀ ਔਗੁਣਾਂ ਦਾ ਆਧਾਰ ਗੁਰੂ ਨਾਨਕ ਦੇਵ ਜੀ ਨੇ ਅਹੰਕਾਰ ਨੂੰ ਹੀ ਮੰਨਿਆ ਹੈ ਔਰ ਸਾਰੇ ਗੁਣਾਂ ਦੀ ਬੁਨਿਆਦ ਨਿਮਰਤਾ ਨੂੰ ਮੰਨਿਆ ਹੈ :

**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥**

*(ਸਲੋਕੁ ਮਹਲਾ ੧, ਪੰਨਾ 470)*

ਚੰਗੇ ਗੁਣ ਤੇ ਚੰਗਿਆਈਆਂ ਦਾ ਜੋ ਨਿਚੋੜ ਹੈ, ਉਹ ਹੈ—ਨਿਰਮਾਣਤਾ ਤੇ ਨਿਮਰਤਾ।

ਨਿਰਮਾਣ ਮਨੁੱਖ ਦੇ ਬੋਲਾਂ ਵਿਚ ਮਿਠਾਸ, ਨਿਮਰਤਾ, ਨਿਰਮਾਣਤਾ ਹੁੰਦੀ ਹੈ, ਉਸ ਦੇ ਬੋਲਾਂ ਵਿਚ ਸਖ਼ਤੀ ਨਹੀਂ ਹੁੰਦੀ। ਦੇਖਦੇ ਹਾਂ, ਹੱਥਾਂ ਵਿਚ ਹੱਡੀਆਂ ਨੇ, ਪੈਰਾਂ ਦੇ ਵਿਚ ਹੱਡੀਆਂ ਨੇ, ਪਿੰਜਰ ਹੈ, ਪਰੰਤੂ ਪ੍ਰਭੂ ਨੇ ਜ਼ਬਾਨ ਵਿਚ ਹੱਡੀ ਨਹੀਂ ਬਣਾਈ। ਕੰਨਾਂ ਦੇ ਵਿਚ ਵੀ ਬਾਰੀਕ ਹੱਡੀਆਂ ਨੇ। ਨੱਕ ਦੇ ਵਿਚ ਵੀ ਹੱਡੀ ਹੈ, ਮੂੰਹ ਮੱਥੇ 'ਤੇ ਵੀ ਹੱਡੀਆਂ ਨੇ, ਬਾਹਵਾਂ ਦੇ ਵਿਚ ਵੀ ਹੱਡੀਆਂ ਨੇ, ਪੈਰਾਂ ਵਿਚ ਵੀ ਹੱਡੀਆਂ ਨੇ। ਪਰ ਜਿਸ ਜ਼ਬਾਨ ਨੇ ਬੋਲਣਾ ਹੈ, ਉਸ ਵਿਚ ਹੱਡੀ ਨਹੀਂ ਹੈ। ਹੱਡੀ ਸਖ਼ਤ ਹੁੰਦੀ ਹੈ, ਇਸ ਗੱਲ ਦਾ ਪ੍ਰਤੀਕ ਹੈ ਕਿ ਐ ਜ਼ਬਾਨ! ਤੇਰੇ ਬਚਨਾਂ ਤੋਂ, ਤੇਰੇ ਬੋਲਾਂ ਤੋਂ, ਸਖ਼ਤੀ ਨਹੀਂ ਨਿਕਲਣੀ ਚਾਹੀਦੀ। ਜ਼ਬਾਨ ਤੋਂ ਜੋ ਬੋਲ ਨਿਕਲਣ, ਉਹ ਸਖ਼ਤ ਨਹੀਂ ਹੋਣੇ ਚਾਹੀਦੇ। ਜਿਤਨੀ ਜ਼ਬਾਨ ਕੋਮਲ ਹੈ, ਉਤਨੇ ਹੀ ਬਚਨ ਕੋਮਲ ਹੋਣੇ ਚਾਹੀਦੇ ਹਨ। ਜਿਤਨੀ ਜ਼ਬਾਨ ਲਚਕਦਾਰ ਹੈ, ਉਤਨੇ ਹੀ ਬਚਨ ਲਚਕਦਾਰ ਹੋਣੇ ਚਾਹੀਦੇ ਹਨ। ਜਿਸ ਤਰ੍ਹਾਂ ਜ਼ਬਾਨ ਹੀ ਸਾਰੇ ਰਸ ਮਾਣਦੀ ਹੈ, ਇਸ ਤਰ੍ਹਾਂ ਬੋਲ ਵੀ ਰਸ ਦੇਣ ਵਾਲੇ ਹੋਣੇ ਚਾਹੀਦੇ

ਹਨ, ਸਵਾਦ ਦੇਣ ਵਾਲੇ ਹੋਣ, ਫਿੱਕੇ ਨਾ ਹੋਣ:

**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥**

*(ਸਲੋਕੁ ਮਹਲਾ ੧, ਪੰਨਾ 473)*

ਜੋ ਫਿੱਕਾ ਬੋਲ ਰਿਹਾ ਹੈ ਤੇ ਸਖ਼ਤ ਬੋਲ ਰਿਹਾ ਹੈ, ਸਾਰੀ ਜ਼ਿੰਦਗੀ ਉਸਦੀ ਫਿੱਕੀ ਹੋ ਜਾਂਦੀ ਹੈ। ਤੇ ਫਿੱਕਾ ਕੌਣ ਬੋਲਦਾ ਹੈ, ਜੋ ਸਖ਼ਤ ਸੁਭਾਅ ਦਾ ਹੋ ਗਿਆ ਹੈ ਔਰ ਸਖ਼ਤ ਸੁਭਾਅ ਦਾ ਕੌਣ ਹੋ ਗਿਆ, ਜੋ ਅਹੰਕਾਰੀ ਹੈ। ਅਹੰਕਾਰ ਸਾਰੇ ਔਗੁਣਾਂ ਦੀ ਬੁਨਿਆਦ ਹੈ; ਨਿਮਰਤਾ ਸਾਰੇ ਗੁਣਾਂ ਦਾ ਆਧਾਰ ਹੈ। ਪਰ ਜਿਥੇ ਨਿਰਮਾਣਤਾ ਆ ਜਾਂਦੀ ਹੈ ਕਿ ਮੈਂ ਕੁਛ ਨਹੀਂ ਜਾਣਦਾ, ਮੈਨੂੰ ਕੁਛ ਵੀ ਨਹੀਂ ਪਤਾ, ਹੱਥ ਜੋੜ ਕੇ ਹਰ ਇਕ ਦੇ ਅੱਗੇ ਜੋ ਖੜ੍ਹਾ ਹੈ, ਐਸਾ ਵੇਖ ਕੇ ਅਣਡਿੱਠ ਮਨੁੱਖ ਮਿਠਾਸ ਨਾਲ ਭਰ ਜਾਂਦਾ ਹੈ। ਉਹ ਰਸ ਨਾਲ ਭਰ ਜਾਂਦਾ ਹੈ। ਉਸ ਦੇ ਰੋਮ ਰੋਮ ਵਿਚ ਸਵਾਦ ਹੁੰਦਾ ਹੈ। ਉਸ ਦੇ ਬੋਲਾਂ ਵਿਚ ਕੋਮਲਤਾ। ਉਸ ਦੀ ਦ੍ਰਿਸ਼ਟੀ ਵਿਚ ਅੰਮ੍ਰਿਤ। ਸਤਿਗੁਰੂ ਜੀ ਨੇ ਇਹ ਪਾਵਨ ਪਵਿੱਤਰ ਵਾਕ ਦਿੱਤਾ—"ਸਿਖ"—ਕਿ ਮੈਂ ਕੁਛ ਵੀ ਨਹੀਂ ਜਾਣਦਾ ਔਰ ਮੈਂ ਕੁਛ ਜਾਣਨਾ ਚਾਹੁੰਦਾ ਹਾਂ। ਪਹਿਲੇ ਜਦ ਕੋਈ ਐਸਾ ਕਬੂਲ ਕਰਦਾ ਹੈ ਕਿ ਮੈਂ ਸਿੱਖਣਾ ਚਾਹੁੰਦਾ ਹਾਂ ਔਰ ਮੈਂ ਕੁਛ ਵੀ ਨਹੀਂ ਜਾਣਦਾ, ਤੋ ਉਹ ਚੱਲ ਪਿਆ, ਸਾਧਕ ਹੋ ਗਿਆ। ਔਰ ਸਭ ਕੁਛ ਜਾਣ ਲਿਆ ਹੈ, ਸਭ ਕੁਛ ਦਾ ਪਤਾ ਚੱਲ ਗਿਐ ਔਰ ਫਿਰ ਵੀ ਕਹਿੰਦਾ ਹੈ ਕਿ ਮੈਂ ਕੁਛ ਵੀ ਨਹੀਂ ਜਾਣਦਾ, ਤੋ ਸਮਝੋ ਉਹ ਮਹਾਨ ਹੋ ਗਿਆ, ਪਰਮਾਤਮਾ ਵਰਗਾ ਹੋ ਗਿਆ। ਇਸ ਵਾਸਤੇ:

**ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ॥**

*(ਆਸਾ ਮਹਲਾ ੪, ਪੰਨਾ 444)*

ਉਹ ਸਿਖ ਪਰਮਾਤਮਾ ਜੈਸਾ ਹੋ ਜਾਂਦਾ ਹੈ, ਈਸ਼ਵਰ ਜੈਸਾ ਹੋ ਜਾਂਦਾ ਹੈ। ਜੈਸੇ ਈਸ਼ਵਰ ਆਪਣੀ ਸਮਰੱਥਾ, ਆਪਣੀ ਕਲਾ ਤੇ ਆਪਣੇ ਗੁਣਾਂ ਦਾ ਢੰਡੋਰਾ ਨਹੀਂ ਪਿਟਦਾ, ਕੋਈ ਉਸਨੂੰ ਅਹੰਕਾਰ ਨਹੀਂ:

**ਅਮਾਨ ਹੈਂ॥ ਨਿਧਾਨ ਹੈਂ॥ ਅਨੇਕ ਹੈਂ॥ ਫਿਰਿ ਏਕ ਹੈਂ॥੪੩॥**

*(ਜਾਪੁ ਸਾਹਿਬ, ਪਾਤਿਸ਼ਾਹੀ ੧੦)*

ਉਸਦੇ ਵਿਚ ਕੋਈ ਮਾਣ ਨਹੀਂ, ਭਾਵੇਂ ਉਹ ਗੁਣਾਂ ਦਾ ਖ਼ਜ਼ਾਨਾ ਹੈ। ਇਸੇ ਤਰੀਕੇ ਨਾਲ ਜਦ ਕੋਈ ਸਿੱਖ ਕੇ ਗੁਣਾਂ ਦਾ ਖ਼ਜ਼ਾਨਾ ਬਣ ਜਾਂਦਾ ਹੈ ਤੇ ਫਿਰ ਵੀ ਕਹਿੰਦਾ ਹੈ ਕਿ ਕੁਛ ਵੀ ਨਹੀਂ ਜਾਣਦਾ, ਉਹ ਵੀ ਪਰਮਾਤਮਾ ਵਰਗਾ ਹੋ ਜਾਂਦਾ ਹੈ, ਈਸ਼ਵਰ ਵਰਗਾ ਹੋ ਜਾਂਦਾ ਹੈ। ਸਤਿਗੁਰ ਜੀ ਇਸ ਤਰ੍ਹਾਂ ਦੀ ਦਾਤ ਹਰ ਇਕ ਦੀ ਝੋਲੀ ਵਿਚ ਪਾਉਣ।

•

# ਮਾਇਆ

**ਇਨਿ੍ ਮਾਇਆ ਜਗਦੀਸ ਗੁਸਾਈ ਤੁਮ੍ਰੇ ਚਰਨ ਬਿਸਾਰੇ ॥**
**ਕਿੰਚਤ ਪ੍ਰੀਤਿ ਨ ਉਪਜੈ ਜਨ ਕਉ, ਜਨ ਕਹਾ ਕਰਹਿ ਬੇਚਾਰੇ ॥**

*(ਬਿਲਾਵਲੁ ਕਬੀਰ ਜੀ, ਪੰਨਾ 857)*

"ਇਨਿ੍ ਮਾਇਆ ਜਗਦੀਸ ਗੁਸਾਈ ਤੁਮ੍ਰੇ ਚਰਨ ਬਿਸਾਰੇ" ਧਾਰਮਿਕ ਦੁਨੀਆ ਵਿਚ ਈਸ਼ਵਰ ਤੋਂ ਬਾਅਦ ਵਿਚਾਰ ਕਰਨ ਲਈ ਅਗਰ ਕੁਛ ਹੈ ਤਾਂ ਉਹ ਹੈ ਮਾਇਆ। ਈਸ਼ਵਰ ਤੋਂ ਬਾਅਦ ਅਗਰ ਕੋਈ ਸਮਰੱਥ ਹੈ ਔਰ ਉਸਨੂੰ ਸਮਝਣਾ ਬਹੁਤ ਬਰੀਕ ਹੋਵੇ ਤਾਂ ਉਹ ਹੈ ਮਾਇਆ। ਈਸ਼ਵਰ ਤੋਂ ਬਾਅਦ ਅਗਰ ਸਭ ਤੋਂ ਜ਼ਿਆਦਾ ਕਿਸੇ ਦਾ ਪ੍ਰਭਾਉ ਹੈ ਤਾਂ ਉਹ ਹੈ ਮਾਇਆ। ਈਸ਼ਵਰ ਵਿਆਪਕ ਹੈ, ਮਾਇਆ ਵਿਆਪਕ ਹੈ। ਅਗਰ ਮਾਇਆ ਵਿਆਪਕ ਨਹੀਂ ਯਾ ਜਿਥੇ ਮਾਇਆ ਨਹੀਂ, ਫਿਰ ਉਥੇ ਤਾਂ ਈਸ਼ਵਰ ਹੀ ਈਸ਼ਵਰ ਹੈ। ਇਕ ਈਸ਼ਵਰ ਹੈ, ਇਕ ਮਾਇਆ ਹੈ। ਲੇਕਿਨ ਇਹ ਮਾਇਆ ਹੈ, ਜਿਸ ਬਾਰੇ ਮੇਰੇ ਪਾਤਿਸ਼ਾਹ ਇੰਜ ਬਿਆਨ ਕਰਦੇ ਨੇ :

**ਮਹਾ ਮਾਇਆ ਤਾ ਕੀ ਹੈ ਛਾਇਆ ॥** *(ਗੋਂਡ ਮਹਲਾ ੫, ਪੰਨਾ 868)*

ਮਾਇਆ ਛਾਇਆ ਹੈ, ਛਾਇਆ ਨੂੰ ਕੋਈ ਪਕੜਨ ਦੀ ਕੋਸ਼ਿਸ਼ ਕਰੇ, ਨਹੀਂ ਪਕੜੀ ਜਾ ਸਕਦੀ। ਛਾਇਆ ਦੀ ਕੋਈ ਪੋਟਲੀ ਬੰਨ੍ਹਣੀ ਚਾਹੇ, ਨਹੀਂ ਬੰਨ੍ਹ ਸਕੇਗਾ। ਈਸ਼ਵਰ ਨਿਹਚਲ ਹੈ ਔਰ ਉਸਨੂੰ ਆਪਣੇ ਨਾਲ ਚਲਾਣਾ ਚਾਹੇ, ਨਹੀਂ ਚਲਾ ਸਕਦਾ, ਨਹੀਂ ਚਲੇਗਾ। ਲੇਕਿਨ ਇਥੇ ਇਕ ਪ੍ਰਸ਼ਨ ਖੜਾ ਹੋਵੇਗਾ, ਛਾਇਆ ਕੀ ਹੈ ? ਛਾਇਆ ਜੋ ਪ੍ਰਤੀਤ ਹੋਵੇ, ਛਾਇਆ ਜੋ ਦਿਖਾਈ ਦੇਵੇ। ਧੁੱਪ ਦਾ ਸਤਾਇਆ ਹੋਇਆ ਮਨੁੱਖ ਅਗਰ ਛਾਇਆ ਵਿਚ ਬੈਠ ਕੇ ਆਨੰਦ ਵੀ ਮਾਣੇ, ਸਕੂਨ ਵੀ ਮਾਣੇ ਤਾਂ ਫਿਰ ਵੀ ਛਾਇਆ ਦੀ ਪੋਟਲੀ ਨਹੀਂ ਬੰਨ੍ਹੀ ਜਾ ਸਕਦੀ। ਛਾਇਆ ਨੂੰ ਬਕਸੇ ਵਿਚ ਨਹੀਂ ਰੱਖਿਆ ਜਾ ਸਕਦਾ, ਨਾ ਹੀ ਅਸੀਂ ਛਾਇਆ ਨੂੰ ਸਮੇਟ ਕੇ ਰੱਖ ਸਕਦੇ ਹਾਂ। ਉਹ ਹੈ, ਦਿਖਾਈ ਦੇ ਰਹੀ ਹੈ, ਪਰ ਫਿਰ ਵੀ ਪਕੜ ਵਿਚ ਨਾ ਆਵੇ; ਫਿਰ ਵੀ ਗ੍ਰਿਫ਼ਤ ਵਿਚ ਨਾ ਆਵੇ, ਉਸ ਦੀ ਪੋਟਲੀ ਨਾ ਬੰਨ੍ਹੀ ਜਾ ਸਕੇ, ਤੋ ਇਸ ਛਾਇਆ ਨੂੰ ਜੋ ਨਾਮ ਦਿੱਤਾ

ਹੈ ਭਾਰਤ ਦੇ ਮੁਨੀਸ਼ ਨੇ—ਮਾਇਆ। ਇਸਲਾਮ ਨੇ ਮਾਇਆ ਦਾ ਅਨੁਵਾਦ ਕੀਤਾ ਹੈ—ਹਊਆ। ਇਤਨੀ ਗੱਲ ਉਹ ਵੀ ਤਸਲੀਮ ਕਰਦਾ ਹੈ ਕਿ ਖ਼ੁਦਾ ਤੋਂ ਬਾਅਦ ਅਗਰ ਕਿਸੇ ਦੀ ਖ਼ੁਦਾਈ ਹੈ ਤਾਂ ਉਹ ਹੈ ਹਊਆ। ਖ਼ੁਦਾ ਤੋਂ ਬਾਅਦ ਦੁਨੀਆ ਵਿਚ ਕੋਈ ਸਮਝਣ ਤੇ ਸਮਝਾਣ ਦਾ ਧਾਰਮਿਕ ਦੁਨੀਆ ਵਿਚ ਕੋਈ ਮੁੱਦਾ ਹੈ ਤਾਂ ਉਹ ਹੈ ਹਊਆ। ਸਾਡਾ ਦੇਸ਼ ਵੀ ਮੰਨਦਾ ਹੈ, ਚਾਹੇ ਇਥੇ ਸਨਾਤਨ ਮੱਤ ਦਾ ਬੜਾ ਅਸਰ ਰਿਹਾ ਹੈ, ਬੜੇ ਪ੍ਰਾਚੀਨ ਮਹਾਂ ਗ੍ਰੰਥ ਨੇ; ਫਿਰ ਮਹਾਤਮਾ ਬੁੱਧ ਦਾ ਜ਼ਮਾਨਾ ਆਇਆ, ਮਹਾਂਵੀਰ ਦਾ ਜ਼ਮਾਨਾ ਆਇਆ, ਗੁਰੂ ਨਾਨਕ ਦੀ ਦੁਨੀਆ ਪਸਰੀ, ਲੇਕਿਨ ਮਾਇਆ ਤੋਂ ਇਕ ਨੇ ਵੀ ਇਨਕਾਰ ਨਹੀਂ ਕੀਤਾ। ਈਸ਼ਵਰ ਤਾਂ ਹੈ, ਲੇਕਿਨ ਛਾਇਆ ਵੀ ਹੈ। ਬਹੁਤਾ ਜਗਤ ਛਾਇਆ ਤੋਂ ਹੀ ਪ੍ਰਭਾਵਿਤ ਹੈ, ਈਸ਼ਵਰ ਤੋਂ ਨਹੀਂ। ਉਸਦਾ ਇਕ ਕਾਰਨ ਹੈ। ਛਾਇਆ ਅਦ੍ਰਿਸ਼ਟ ਹੈ, ਅਕਸਰ ਦ੍ਰਿਸ਼ਟਮਾਨ ਦੀ ਛਾਇਆ ਬਣੇਗੀ, ਪਰ ਗ਼ਜ਼ਬ ਦੀ ਗੱਲ ਹੈ, ਧਰਮ ਇਹ ਕਹਿ ਰਿਹਾ ਹੈ ਕਿ ਮਾਇਆ ਅਦ੍ਰਿਸ਼ਟ ਦੀ ਛਾਇਆ ਹੈ। ਅਦ੍ਰਿਸ਼ਟ ਦੀ ਛਾਇਆ ਕਿਸ ਤਰ੍ਹਾਂ ਹੋਈ ? ਦਰਅਸਲ ਉਹ ਅਦ੍ਰਿਸ਼ਟ ਸਾਡੇ ਲਈ ਹੈ। ਈਸ਼ਵਰ ਅਦ੍ਰਿਸ਼ਟ ਨਹੀਂ ਹੈ, ਪਰ ਸਾਡੇ ਲਈ ਅਦ੍ਰਿਸ਼ਟ ਹੈ। ਹਰ ਉਹ ਚੀਜ਼ ਅਦ੍ਰਿਸ਼ਟ ਹੈ, ਜਿਥੇ ਤਕ ਨਿਗਾਹ ਨਾ ਪਹੁੰਚੇ, ਅਦ੍ਰਿਸ਼ਟ ਹੈ। ਨਿਗਾਹ ਪਹੁੰਚ ਗਈ, ਦ੍ਰਿਸ਼ਟਮਾਨ ਹੋ ਗਿਆ; ਨਜ਼ਰਾਂ ਨਹੀਂ ਪਹੁੰਚੀਆਂ, ਤੇ ਅਦ੍ਰਿਸ਼ਟ। ਈਸ਼ਵਰ ਇਕ ਮਾਇਨੇ ਵਿਚ ਅਦ੍ਰਿਸ਼ਟ ਹੈ; ਨਿਗਾਹ ਨਹੀਂ ਪਹੁੰਚੀ, ਨਜ਼ਰਾਂ ਨਹੀਂ ਪਹੁੰਚੀਆਂ, ਅਦ੍ਰਿਸ਼ਟ ਹੈ। ਲੇਕਿਨ ਉਸਦੀ ਛਾਇਆ ਦ੍ਰਿਸ਼ਟਮਾਨ ਹੋ ਰਹੀ ਹੈ। ਛਾਇਆ ਨੂੰ ਵੇਖਣ ਲਈ ਅੱਖਾਂ ਸਮਰੱਥ ਹੋ ਸਕੀਆਂ ਨੇ। ਜਿਸ ਦੀ ਛਾਇਆ ਹੈ, ਉਸ ਤਕ ਨਿਗਾਹ ਨਹੀਂ ਪਹੁੰਚੀ, ਉਸ ਤਕ ਨਜ਼ਰਾਂ ਨਹੀਂ ਪਹੁੰਚੀਆਂ। ਧਾਰਮਿਕ ਸਾਧਨਾ ਸਿਰਫ਼ ਆਪਣੀ ਨਜ਼ਰ ਨੂੰ ਵਿਕਸਤ ਕਰਨ ਦਾ ਇਕ ਵਸੀਲਾ ਹੀ ਹੈ, ਹੋਰ ਕੁਛ ਨਹੀਂ; ਆਪਣੀ ਨਜ਼ਰ ਨੂੰ ਪਾਰਦਰਸ਼ੀ ਕਰਨ ਦਾ ਇਕ ਵਸੀਲਾ ਹੈ। ਇਹ ਨਿਗਾਹ ਉਰਾਰ ਤਾਂ ਵੇਖ ਰਹੀ ਹੈ, ਪਾਰ ਤਕ ਨਹੀਂ ਪਹੁੰਚਦੀ। ਇਹ ਗੱਲ ਵੱਖਰੀ ਹੈ ਕਿ ਇਨ੍ਹਾਂ ਬੈਰੂਨੀ ਅੱਖਾਂ ਦੀ ਸ਼ਕਤੀ, ਵਿਗਿਆਨ (Science) ਨੇ ਵਧਾਈ ਹੈ। ਵੈਸੇ ਸਾਰੇ ਗਿਆਨ ਇੰਦ੍ਰਿਆਂ ਦੀ ਸ਼ਕਤੀ ਨੂੰ ਵਧਾਉਣ ਵਿਚ ਵਿਗਿਆਨ ਸਮਰੱਥ ਹੋ ਸਕਿਆ ਹੈ। ਮਨੁੱਖ ਬਹੁਤ ਵੀ ਉੱਚਾ ਬੋਲੇ ਤਾਂ ਫਿਰ ਵੀ ਉਹ ਪੰਜ ਸੌ ਗਜ਼ ਤੋਂ ਜ਼ਿਆਦਾ ਤਕ ਆਵਾਜ਼ ਨਹੀਂ ਪਹੁੰਚਾ ਸਕੇਗਾ। ਇਸ ਦੂਰੀ ਤੋਂ ਅੱਗੇ ਤਕ ਉਸਦੀ ਆਵਾਜ਼ ਨਹੀਂ ਜਾ ਸਕੇਗੀ। ਲੇਕਿਨ ਰੇਡੀਉ ਹੈ, ਟੀ.ਵੀ. (T.V.) ਹੈ, ਟੈਲੀਫੋਨ (Telephone) ਹੈ, ਮਨੁੱਖ ਆਪਣੀ ਆਵਾਜ਼ ਨੂੰ, ਆਪਣੇ ਬੋਲਾਂ ਨੂੰ ਹਜ਼ਾਰਾਂ ਮੀਲ ਦੂਰ ਪਹੁੰਚਾ ਰਿਹਾ ਹੈ। ਸੱਤਾਂ ਸਮੁੰਦਰਾਂ ਤੋਂ ਪਾਰ ਵੀ ਇਸਦੇ ਬੋਲ ਜਾ ਰਹੇ ਨੇ, ਇਸਦੀ

ਆਵਾਜ਼ ਜਾ ਰਹੀ ਹੈ। ਆਵਾਜ਼ ਨੂੰ ਵਿਗਿਆਨ (Science) ਨੇ ਦੂਰ ਪਹੁੰਚਾਣ ਵਿਚ ਕਾਮਯਾਬੀ ਹਾਸਿਲ ਕੀਤੀ ਹੈ ਔਰ ਨਿਗਾਹ ਨੂੰ ਵੀ ਦੂਰ ਤਕ ਪਹੁੰਚਾਣ ਵਿਚ ਕਾਮਯਾਬੀ ਹਾਸਿਲ ਕੀਤੀ ਹੈ। ਐਸੀਆਂ ਦੂਰਬੀਨਾਂ ਹਨ ਕਿ ਜਿਥੇ ਤਕ ਨਿਗਾਹ ਦੀ ਸੀਮਾ ਹੈ, ਉਸ ਤੋਂ ਵੀ ਅਗਾਂਹ ਤਕ ਦੇਖ ਸਕਦੀਆਂ ਹਨ। ਇਹ ਅੱਖਾਂ ਦਿਨ ਨੂੰ ਵੀ ਤਾਰੇ ਦੇਖ ਸਕਦੀਆਂ ਹਨ, ਐਸੀਆਂ ਹਨ ਦੂਰਬੀਨਾਂ। ਇਹ ਦੂਰ-ਦਰਾਜ਼ ਨਛੱਤਰਾਂ ਵਿਚ ਕੀ ਹੋ ਰਿਹਾ ਹੈ, ਵੇਖ ਸਕਦੀਆਂ ਨੇ। ਬਾਰੀਕ ਤੋਂ ਬਾਰੀਕ ਚੀਜ਼ (ਵਸਤੂ) ਜੋ ਇਨ੍ਹਾਂ ਮੋਟੀਆਂ ਅੱਖਾਂ ਦੀ ਮੋਟੀ ਨਿਗਾਹ ਤੋਂ ਪਰ੍ਹੇ ਹੈ, ਖ਼ੁਰਦਬੀਨ (Microscope) ਦੇ ਰਾਹੀਂ ਅਸੀਂ ਵੇਖ ਸਕਦੇ ਹਾਂ ਅਤੇ ਵੇਖਣ ਵਿਚ ਸਫਲ ਹੋਏ ਹਾਂ। ਇਸੇ ਤਰੀਕੇ ਨਾਲ ਕੰਨਾਂ ਦੀ ਸ਼ਕਤੀ ਵਧੀ ਹੈ, ਕਰਮ-ਇੰਦ੍ਰਿਆਂ ਦੀ ਸ਼ਕਤੀ ਵੀ ਵਧੀ ਹੈ। ਲੇਕਿਨ ਇਹ ਵਾਧਾ ਜਿਤਨਾ ਵੀ ਹੋਇਆ ਹੈ, ਅਸੀਂ ਸਿਰਫ਼ ਛਾਇਆ ਨੂੰ ਵੇਖਣ ਵਿਚ ਹੀ ਸਮਰੱਥ ਹੋ ਸਕੇ, ਛਾਇਆ ਨੂੰ ਸੁਣਨ ਵਿਚ ਸਮਰੱਥ ਹੋ ਸਕੇ, ਪਰ ਜਿਸ ਦੀ ਇਹ ਛਾਇਆ ਹੈ ਉਸ ਨੂੰ ਨਾ ਵੇਖ ਸਕੇ, ਨਾ ਹੀ ਵਿਖਾਈ ਦਿੱਤਾ। ਤੇ ਕਹਿ ਦਿੱਤਾ ਕਿ ਇਹ ਅਦ੍ਰਿਸ਼ਟ ਹੈ। ਅਦ੍ਰਿਸ਼ਟ ਦਾ ਮਤਲਬ ਇਤਨਾ ਨਹੀਂ ਹੈ ਕਿ ਬਿਲਕੁਲ ਸੂਖਸ਼ਮ ਹੈ, ਅਤਿ ਸੂਖਸ਼ਮ ਹੈ। ਅਦ੍ਰਿਸ਼ਟ ਦਾ ਮਤਲਬ ਇਹ ਨਹੀਂ ਹੈ ਕਿ ਸਾਡੀ ਪਹੁੰਚ ਤੋਂ ਪਰ੍ਹੇ ਹੈ, ਬਲਕਿ ਸਾਡੀ ਸੋਚ ਤੋ ਪਰ੍ਹੇ ਹੈ, ਸਾਡੀ ਨਿਗਾਹ ਤੋਂ ਪਰ੍ਹੇ। ਜੋ ਹੈ, ਦਿਖਾਈ ਨਹੀਂ ਦੇ ਰਿਹਾ, ਔਰ ਜੋ ਦਿਖਾਈ ਦੇ ਰਿਹਾ ਹੈ, ਦੇਖਦਿਆਂ ਦੇਖਦਿਆਂ ਮਲੀਨ ਹੋ ਜਾਂਦਾ ਹੈ:

**ਨੈਨਹ ਦੇਖਤ ਇਹੁ ਜਗੁ ਜਾਈ॥** *(ਗਉੜੀ ਕਬੀਰ ਜੀ, ਪੰਨਾ 325)*

ਅੱਖਾਂ ਨਾਲ ਵੇਖਦਿਆਂ ਵੇਖਦਿਆਂ ਇਹ ਜਗਤ ਅੱਖਾਂ ਤੋਂ ਓਝਲ ਹੋ ਜਾਂਦਾ ਹੈ। ਬਚਪਨ ਵੇਖਦੇ ਪਏ ਹਾਂ, ਆਪਣਾ ਵੀ ਤੇ ਦੂਜਿਆਂ ਦਾ ਵੀ, ਵੇਖਦਿਆਂ ਵੇਖਦਿਆਂ ਅੱਖਾਂ ਤੋਂ ਓਝਲ ਹੋ ਗਿਆ। ਜਵਾਨੀ ਵੇਖਦੇ ਪਏ ਹਾਂ, ਆਪਣੀ ਵੀ ਦੂਜਿਆਂ ਦੀ ਵੀ, ਦੇਖਦਿਆਂ ਦੇਖਦਿਆਂ ਅੱਖਾਂ ਤੋਂ ਓਝਲ ਹੋ ਜਾਂਦੀ ਹੈ। ਬੁਢੇਪਾ ਦੇਖ ਰਹੇ ਹਾਂ, ਆਪਣਾ ਵੀ ਦੂਜਿਆਂ ਦਾ ਵੀ, ਪਰ ਦੇਖਦਿਆਂ ਦੇਖਦਿਆਂ ਅੱਖਾਂ ਤੋਂ ਓਝਲ ਹੋ ਗਿਆ: "ਨੈਨਹ ਦੇਖਤ ਇਹੁ ਜਗੁ ਜਾਈ" ਜਿਸ ਬਚਪਨ ਨੂੰ ਦੇਖਿਆ, ਚਲਾ ਗਿਆ। ਜਵਾਨੀ ਨੂੰ ਦੇਖਿਆ, ਚਲੀ ਗਈ। ਜਿਸ ਬੁਢੇਪੇ ਨੂੰ ਦੇਖਿਆ, ਚਲਾ ਗਿਆ। ਜਗਤ ਦੇ ਜੋ ਰੂਪ ਰੰਗ ਦੇਖੇ, ਚਲੇ ਗਏ। ਇਸ ਵਾਸਤੇ ਕਹਿੰਦੇ ਨੇ ਕਿ ਸੰਸਾਰ ਚਲਾਇਮਾਨ ਹੈ ਔਰ ਚਲਾਇਮਾਨ ਸੰਸਾਰ ਨੂੰ ਕਿਹਾ ਹੈ—ਮਾਇਆ, ਇਸਲਾਮ ਨੇ ਕਿਹਾ—ਹਊਆ। ਮਨੁੱਖ ਜਦ ਮਾਇਆ ਦੇ ਪ੍ਰਭਾਵ ਹੇਠ ਜੀਵੇ, ਇਸ ਨੂੰ ਕਹਿੰਦੇ ਨੇ ਸੰਸਾਰੀ। ਪਰ ਜਿਸਦੀ ਇਹ ਮਾਇਆ ਹੈ ਔਰ ਜਿਸਦੀ ਇਹ ਛਾਇਆ ਹੈ, ਉਸਦੇ ਪ੍ਰਭਾਵ ਹੇਠ ਜਦ

ਇਹ ਆ ਜਾਏ ਤੇ ਫਿਰ ਇਸਨੂੰ ਕਹਿੰਦੇ ਨੇ—ਸੰਤ, ਬ੍ਰਹਮਗਿਆਨੀ, ਭਗਤ। ਇਹ ਈਸ਼ਵਰ ਦਾ ਰੂਪ ਹੋ ਗਿਐ, ਕਿਉਂਕਿ ਈਸ਼ਵਰ ਤੋਂ ਪ੍ਰਭਾਵਤ ਹੋ ਕੇ ਜੀਅ ਰਿਹਾ ਹੈ। ਈਸ਼ਵਰ ਦੀ ਛਾਇਆ ਤੋਂ ਅੱਗੇ ਹੋ ਗਿਐ। ਛਾਇਆ ਦੀ ਰੂਪ-ਰੇਖਾ ਜਿਸ ਤਰ੍ਹਾਂ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਬਿਆਨ ਕੀਤੀ ਹੈ, ਸਤਿਗੁਰੂ ਜੀ ਤਾਂ ਇਥੋਂ ਤਕ ਕਹਿੰਦੇ ਨੇ:

**ਮਾਯਾ ਚਿਤ ਭਰਮੇਣ ਇਸਟ ਮਿਤ੍ਰੇਖੁ ਬਾਂਧਵਹ॥**

*(ਮਹਲਾ ੫ ਗਾਥਾ, ਪੰਨਾ 1360)*

ਇਸ਼ਟ ਵੀ ਮਾਇਆ ਹੈ, ਪੁੱਤਰ ਵੀ ਮਾਇਆ ਹੈ, ਮਿੱਤਰ ਵੀ ਮਾਇਆ ਹੈ। ਪਤਨੀ ਵੀ ਮਾਇਆ ਹੈ, ਪਤੀ ਵੀ ਮਾਇਆ ਹੈ, ਸਾਰੇ ਸੰਬੰਧੀ ਵੀ ਮਾਇਆ ਹਨ ਔਰ ਇਨ੍ਹਾਂ ਸੰਬੰਧਾਂ ਦਾ ਇਤਨਾ ਪ੍ਰਭਾਉ ਪੈ ਗਿਆ ਹੈ ਕਿ ਜਿਸ ਦਾ ਸੰਬੰਧ ਸਾਡੇ ਨਾਲ ਸਦੀਵੀ ਹੈ ਔਰ ਉਹ ਜੋ ਅਦ੍ਰਿਸ਼ਟ ਆਖਿਆ ਜਾਂਦਾ ਹੈ ਪਰਮਾਤਮਾ, ਉਸ ਨਾਲ ਸੰਬੰਧ ਜੋੜ ਸਕੀਏ, ਅਸੀਂ ਅਸਮਰੱਥ ਹੋ ਕੇ ਰਹਿ ਗਏ ਹਾਂ, ਇਸ ਵਿਚ ਸਫਲਤਾ ਪ੍ਰਾਪਤ ਨਹੀਂ ਹੋ ਸਕੀ। ਕਾਰਨ ? ਇਹ ਸਾਰੇ ਦੇ ਸਾਰੇ ਸੰਬੰਧ, ਵਿਚਕਾਰ ਦੀਵਾਰ ਬਣ ਕੇ ਖੜ੍ਹੇ ਹੋ ਗਏ ਨੇ ਔਰ ਇਕ ਦੀਵਾਰ ਨਹੀਂ—ਪੁੱਤਰਾਂ ਦੀ ਦੀਵਾਰ, ਮਿੱਤਰਾਂ ਦੀ ਦੀਵਾਰ, ਭਰਾਵਾਂ ਦੀ ਦੀਵਾਰ, ਭੈਣਾਂ ਦੀ ਦੀਵਾਰ, ਮਾਂ-ਬਾਪ ਦੀ ਦੀਵਾਰ, ਪਤਨੀ ਦੀ ਦੀਵਾਰ, ਪਤੀ ਦੀ ਦੀਵਾਰ; ਕਿਸੇ ਇਕ ਦੀਵਾਰ ਤੋਂ ਵੀ ਲੰਘਣਾ ਔਖਾ ਹੈ, ਇਤਨੀਆਂ ਸਾਰੀਆਂ ਦੀਵਾਰਾਂ ਨਾਲ ਕੌਣ ਸਿਰ ਮਾਰੇ ਤੇ ਕੌਣ ਅੱਗੇ ਲੰਘੇ। ਭਗਤ ਨਾਮਦੇਵ ਜੀ ਮਹਾਰਾਜ ਠੀਕ ਕਹਿ ਰਹੇ ਨੇ:

**ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ॥**

*(ਸੋਰਠਿ ਨਾਮਦੇਵ ਜੀ, ਪੰਨਾ 657)*

ਉਹ ਜੋ ਪਰਿਪੂਰਨ ਪਰਮਾਤਮਾ ਹੈ, ਉਸ ਦਾ ਮਿਲਾਪ ਤਾਂ ਹੋਵੇਗਾ ਅਗਰ "ਲੋਗ ਕੁਟੰਬ ਸਬਹੁ ਤੇ ਤੋਰੈ," ਪੂਰੇ ਜਗਤ ਦੇ ਜੋ ਸੰਬੰਧ ਨੇ, ਇਨ੍ਹਾਂ ਤੋਂ ਅੱਗੇ ਲੰਘੇ। ਤੋੜਨ ਤੋਂ ਮੁਰਾਦ ਇਹ ਨਹੀਂ ਕਿ ਇਨ੍ਹਾਂ ਸੰਬੰਧਾਂ ਨੂੰ ਮੰਨਣ ਤੋਂ ਇਨਕਾਰ ਕਰੇ, ਇਤਨਾ ਮੰਨੇ ਕਿ ਉਨ੍ਹਾਂ ਦਾ ਮੰਨਣਾ ਰੋਕ ਨਾ ਬਣੇ, ਇਤਨਾ ਕਬੂਲ ਕਰੇ ਕਿ ਉਨ੍ਹਾਂ ਦੀ ਮਨੌਤ ਦੀਵਾਰ ਨਾ ਬਣ ਜਾਏ। ਜਿਹੜਾ ਸੰਬੰਧ ਪਰਮਾਤਮਾ ਦੇ ਵਿਚਕਾਰ ਦੀਵਾਰ ਬਣ ਜਾਏ, ਉਹ ਸੰਬੰਧ, ਉਹ ਸੰਬੰਧੀ ਮਾਇਆ ਹੈ:

**ਮਾਯਾ ਚਿਤ ਭਰਮੇਣ ਇਸਟ ਮਿਤ੍ਰੇਖੁ ਬਾਂਧਵਹ॥**

ਇਹ ਸਭ ਮਿੱਤਰ, ਪੁੱਤਰ, ਪਰਿਵਾਰ ਹੀ ਕੇਵਲ ਮਾਇਆ ਨਹੀਂ, ਧੰਨ

ਗੁਰੂ ਅਰਜਨ ਦੇਵ ਜੀ ਤਾਂ ਫ਼ੁਰਮਾਉਂਦੇ ਨੇ ਕਿ ਇਹ ਇਸ਼ਟ ਜਿਸ ਦੀ ਤੂੰ ਪੂਜਾ ਕਰ ਰਿਹਾ ਹੈਂ, ਜਿਸ ਦੀ ਤੂੰ ਪਰਿਕਰਮਾ ਕਰ ਰਿਹਾ ਹੈਂ, ਜਿਸ ਨੂੰ ਤੂੰ ਬਾਰ ਬਾਰ ਸਿਜਦੇ ਕਰ ਰਿਹਾ ਹੈਂ, ਅਗਰ ਇਸ ਨੇ ਵੀ ਤੇਰੀ ਸੁਰਤਿ ਨੂੰ ਆਪਣੇ ਤਕ ਹੀ ਰੋਕ ਦਿੱਤੈ, ਅੱਗੇ ਨਹੀਂ ਜਾਣ ਦੇ ਰਿਹਾ, ਤੋ ਇਹ ਇਸ਼ਟ ਵੀ ਮਾਇਆ ਹੈ। ਕਿਸੇ ਲਈ ਕੋਈ ਅਵਤਾਰ ਹੋ ਸਕਦਾ ਹੈ, ਕਿਸੇ ਲਈ ਕੋਈ ਅਵਤਾਰ ਦੀਵਾਰ ਹੋ ਸਕਦਾ ਹੈ। ਬਹੁਤ ਸਾਰੇ ਅਵਤਾਰ ਮਨੁੱਖ ਦੇ ਵਿਚਕਾਰ ਦੀਵਾਰ ਬਣ ਕੇ ਖੜ੍ਹੇ ਨੇ, ਪਰਮਾਤਮਾ ਤਕ ਪਹੁੰਚਣਾ ਔਖਾ ਹੈ। ਪਰ ਕਦੀ ਕਦਾਈਂ ਕੋਈ ਪਰਿਵਾਰ ਦੀ ਦੀਵਾਰ ਤੋਂ ਫਾਂਦ ਕੇ ਲੰਘ ਆਉਂਦਾ ਹੈ। ਭਾਵ, ਪਰਿਵਾਰ ਦਾ ਸੰਬੰਧ ਇਤਨਾ ਹੀ ਤਸਲੀਮ ਕਰਦਾ ਹੈ ਕਿ ਉਹ ਪਰਮਾਤਮਾ ਦੇ ਰਸਤੇ ਦਾ ਰੋੜਾ ਨਾ ਬਣਨ, ਰੋਕ ਨਾ ਖੜੀ ਕਰਨ। ਜਿਹੜਾ ਜਿਹੜਾ ਸੰਬੰਧ ਰੋਕ ਖੜੀ ਕਰ ਦੇਵੇ, ਉਹੀ ਸੰਬੰਧ ਦੀਵਾਰ ਹੈ। ਅਗਰ ਇਸ ਆਧਾਰ 'ਤੇ ਮਨੁੱਖ ਨੂੰ ਪੜ੍ਹਨ ਦੀ ਕੋਸ਼ਿਸ਼ ਕਰੀਏ, ਮਨੁੱਖ ਤਾਂ ਇਕ ਹੈ, ਦੀਵਾਰਾਂ ਬੜੀਆਂ ਨੇ, ਔਰ ਮਨੁੱਖ ਦੀ ਤੋੜਨ ਦੀ ਤਾਕਤ ਤੋਂ ਪਰ੍ਹੇ ਹਨ। ਇਹੀ ਕਾਰਨ ਹੈ ਕਿ ਮਨੁੱਖ ਦੀਵਾਰਾਂ ਦੇ ਪ੍ਰਭਾਵ ਹੇਠ ਜੀਅ ਰਿਹਾ ਹੈ। ਔਰ ਉਹ ਅਦ੍ਰਿਸ਼ਟ ਹੀ ਰਹਿ ਜਾਂਦਾ ਹੈ, ਜੋ ਦੀਵਾਰਾਂ ਤੋਂ ਪਰ੍ਹੇ ਹੈ। ਬਹੁਤ ਸੋਹਣਾ ਨਾਮ ਰੱਖਿਆ ਹੈ—ਗੁਰਦੁਆਰਾ, ਗੁਰੂ ਦਾ ਦੁਆਰਾ ਹੈ; ਅਗਰ ਗੁਰੂ ਵੀ ਰੋਕ ਦੇਵੇ, ਗੁਰੂ ਤਕ ਵੀ ਅਗਰ ਕੋਈ ਰੁਕ ਗਿਆ ਹੈ, ਅੱਗੇ ਨਹੀਂ ਜਾ ਰਿਹਾ, ਤੋ ਗੁਰੂ ਦੁਆਰ ਨਹੀਂ ਹੈ, ਉਹ ਦੀਵਾਰ ਹੈ, ਇਹ ਵੀ ਰੋਕ ਹੈ। ਅਵਤਾਰ ਇਕ ਇਸ਼ਾਰਾ ਮਾਤਰ ਹੈ, ਜੈਸੇ ਉਂਗਲ ਨਾਲ ਚੰਦਰਮਾ ਦੀ ਤਰਫ਼ ਇਸ਼ਾਰਾ ਕਰੀਏ, ਜੇ ਕਿਧਰੇ ਅੱਖਾਂ ਦੇ ਸਾਹਮਣੇ ਉਹ ਉਂਗਲ ਹੀ ਆ ਜਾਏ ਜਾਂ ਅੱਖਾਂ 'ਤੇ ਹੀ ਉਹ ਉਂਗਲ ਰੱਖ ਦਿੱਤੀ ਜਾਏ ਔਰ ਮਨੁੱਖ ਉਸ ਉਂਗਲ ਨੂੰ ਹੀ ਦੇਖੇ ਔਰ ਦੇਖਦਿਆਂ ਦੇਖਦਿਆਂ ਇਸ ਭੁਲੇਖੇ ਵਿਚ ਹੀ ਪੈ ਜਾਏ ਕਿ ਸ਼ਾਇਦ ਇਹ ਹੀ ਚੰਦ੍ਰਮਾ ਹੈ, ਇਹੀ ਚੰਨ ਹੈ। ਬਸ, ਦੁਨੀਆ ਇਸੇ ਹੀ ਭੁਲੇਖੇ ਵਿਚ ਜੀਅ ਰਹੀ ਹੈ ਕਿ ਅਵਤਾਰ ਹੀ ਨਿਰੰਕਾਰ ਹੈ, ਅਵਤਾਰ ਹੀ ਪਰਮਾਤਮਾ ਹੈ, ਅਵਤਾਰ ਹੀ ਭਗਵਾਨ ਹੈ। ਇਸ ਵਾਸਤੇ ਭਗਵਾਨ ਦਾ ਮਨੁੱਖ ਦੀ ਜ਼ਿੰਦਗੀ ਵਿਚ ਕਿਛ ਅਉਤਰਣ ਹੋਇਆ ਹੋਵੇ, ਐਸਾ ਦਿਖਾਈ ਨਹੀਂ ਦਿੰਦਾ। ਕਹਿੰਦੇ ਨੇ, ਖ਼ਲੀਲ ਜਿਬਰਾਨ ਨੇ ਆਪਣੀ ਕਹਾਣੀਆਂ ਦੀ ਕਿਤਾਬ ਵਿਚ ਇਕ ਕਹਾਣੀ ਲਿਖੀ ਹੈ, ਔਰ ਕਹਾਣੀ ਹੈ—ਮੇਰਾ ਸੁਪਨਾ। ਕਦੀ ਕਦੀ ਐਸਾ ਵੀ ਦੇਖਦੇ ਹਾਂ ਕਿ ਵਾਸਤਵਿਕਤਾ ਭੀ ਸੁਪਨਾ ਹੁੰਦੀ ਹੈ ਔਰ ਕਦੀ ਕਦੀ ਐਸਾ ਵੀ ਹੁੰਦਾ ਹੈ ਕਿ ਸੁਪਨਾ ਵੀ ਵਾਸਤਵਿਕਤਾ ਹੋ ਜਾਂਦੀ ਹੈ। ਖ਼ਲੀਲ ਜਿਬਰਾਨ ਆਪਣਾ ਇਕ ਸੁਪਨਾ ਲਿਖਦਾ ਹੈ। ਕਹਿੰਦਾ ਹੈ, ਸੁਪਨੇ ਵਿਚ ਮੈਂ ਕੀ ਦੇਖਦਾ ਹਾਂ ਕਿ ਇਕ ਬਹੁਤ ਵੱਡੀ ਸ਼ੋਭਾ ਯਾਤਰਾ, ਕਈ ਸੁਭਾਇਮਾਨ

ਹਸਤੀਆਂ ਦੀ ਨਿਕਲ ਰਹੀ ਹੈ। ਬੜਾ ਵੱਡਾ ਜਲੂਸ। ਸੈਂਕੜੇ ਮਨੁੱਖਾਂ ਨੇ ਇਹ ਪਾਲਕੀ ਮੋਢਿਆਂ 'ਤੇ ਚੁੱਕੀ ਹੋਈ ਹੈ। ਅੱਗੇ ਹਜ਼ਾਰਾਂ, ਪਿੱਛੇ ਹਜ਼ਾਰਾਂ, ਢੋਲ ਢਮੱਕੇ, ਪੂਜਾ ਪ੍ਰਤਿਸ਼ਠਾ, ਫੁੱਲਾਂ ਦੀ ਬਰਖਾ। ਸੁਪਨੇ ਵਿਚ ਹੀ ਮੈਂ ਪੁੱਛਿਆ ਕਿ ਇਹ ਕੌਣ ਨੇ ਜਿਨ੍ਹਾਂ ਨੂੰ ਇਤਨੇ ਸਿਜਦੇ ਹੋ ਰਹੇ ਨੇ ? ਇਹ ਕੌਣ ਨੇ ਜਿਨ੍ਹਾਂ ਦੇ ਅੱਗੇ ਇਤਨੇ ਦੀਵੇ ਜਲਾਏ ਜਾ ਰਹੇ ਨੇ ? ਇਹ ਕੌਣ ਨੇ ਜਿਨ੍ਹਾਂ 'ਤੇ ਇਤਨੇ ਚੌਰ ਝੁਲਦੇ ਨੇ ਔਰ ਜਿਨ੍ਹਾਂ ਨੂੰ ਲੰਬੀ ਡੰਡਉਤ ਕਰ ਰਹੇ ਨੇ ? ਸਾਰਿਆਂ ਨੇ ਦੱਸਿਆ ਕਿ ਇਹ ਮੂਸਾ ਹੈ, ਪੈਗ਼ੰਬਰੀ ਪੁਰਸ਼ ਨੇ। ਲੰਘ ਗਈ ਹੈ ਸਵਾਰੀ। ਹੁਣ ਦੂਸਰੀ ਸਵਾਰੀ ਆ ਰਹੀ ਹੈ। ਇਸ ਸਵਾਰੀ ਨਾਲ ਵੀ ਹਜ਼ਾਰਾਂ ਨੇ, ਬੜਾ ਹੀ ਇਕੱਠ, ਬੜੇ ਸਿਜਦੇ, ਬੜੀ ਸੁਗੰਧੀ ਖਿਲਾਰੀ ਜਾ ਰਹੀ ਹੈ, ਫੁੱਲਾਂ ਦੀ ਬਰਖਾ ਹੋ ਰਹੀ ਹੈ। ਪੁੱਛਿਆ ਕਿ ਇਹ ਕੌਣ ? ਈਸਾ ਨੇ। ਇਹ ਈਸਾ ਹੈ, ਲੇਕਿਨ ਇਹ ਜਲੂਸ ਤਾਂ ਬਹੁਤ ਵੱਡਾ ਹੈ। ਹੋਰ ਆ ਰਹੀ ਹੈ ਤੀਸਰੀ ਸਵਾਰੀ। ਬਹੁਤ ਵੱਡੀ ਮਖ਼ਲੂਕ। ਬਾਰ ਬਾਰ ਸਿਜਦੇ, ਬਾਰ ਬਾਰ ਜੈਕਾਰਿਆਂ ਦੀ ਧੁੰਨ, ਬਾਰ ਬਾਰ ਨਮਸਕਾਰ, ਸਲਾਮ, ਚਾਰੋਂ ਪਾਸੇ ਅਤਰ ਫੁਲੇਲ ਛਿੜਕਿਆ ਜਾ ਰਿਹਾ ਹੈ ਔਰ ਹੀਰੇ ਮੋਤੀ ਤਕ ਵੀ ਨਿਛਾਵਰ ਕੀਤੇ ਜਾ ਰਹੇ ਨੇ। ਪੁੱਛਿਆ ਕਿ ਇਹ ਕੌਣ ? ਉਤਰ ਮਿਲਿਆ—ਇਸਲਾਮ ਦੇ ਬਾਨੀ ਮੁਹੰਮਦ ਸਾਹਿਬ। ਫਿਰ ਜੈਦਰਥ ਦੀ ਸਵਾਰੀ ਲੰਘੀ। ਬੜੀ ਭਾਰੀ ਭੀੜ, ਬੜਾ ਸੁੰਦਰ ਰਥ, ਬੜੇ ਖ਼ੂਬਸੂਰਤ ਘੋੜੇ ਔਰ ਬੜੀ ਸ਼ਿੰਗਾਰੀ ਹੋਈ ਬੱਘੀ। ਲੰਘ ਗਿਆ ਜਦ ਇਹ ਜਲੂਸ, ਇਕ ਹੋਰ ਸਵਾਰੀ ਆ ਰਹੀ ਹੈ। ਨਾ ਅੱਗੇ ਭੀੜ, ਨਾ ਪਿੱਛੇ ਭੀੜ, ਨਾ ਕੋਈ ਸਿਜਦੇ, ਨਾ ਪੁਸ਼ਪਮਾਲਾ, ਨਾ ਫੁੱਲਾਂ ਦੀ ਬਰਖਾ, ਨਾ ਅਤਰ ਫੁਲੇਲ ਦਾ ਛਿੜਕਣਾ। ਪਾਲਕੀ ਦੇ ਵਿਚ ਬੈਠੀ ਤਾਂ ਕੋਈ ਰੂਹਾਨੀ ਰੂਹ ਹੈ, ਉਸ ਦਾ ਵੇਖਣਾ ਪ੍ਰਭਾਵਿਤ ਕਰਦਾ ਹੈ, ਉਸਦੀ ਹੋਂਦ ਮੁੱਤਾਸਰ ਕਰਦੀ ਹੈ, ਪਰ ਅੱਗੇ ਵੀ ਕੋਈ ਨਹੀਂ, ਪਿੱਛੇ ਵੀ ਕੋਈ ਨਹੀਂ। ਦੋ ਚਾਰ ਮਨੁੱਖਾਂ ਨੇ ਇਹ ਛੋਟੀ ਜਿਹੀ ਪਾਲਕੀ ਚੁੱਕੀ ਹੋਈ ਹੈ। ਖ਼ਲੀਲ ਜਿਬਰਾਨ ਪੁੱਛ ਕਰਦਾ ਹੈ, ਇਹ ਕੌਣ ਮਹਾਨ ਹਸਤੀ ਹੈ, ਇਨ੍ਹਾਂ ਨੂੰ ਕੀ ਸ਼ੌਕ ਪੈ ਗਿਐ ਇਸ ਸ਼ੋਭਾ ਯਾਤਰਾ ਨਾਲ ਚੱਲਣ ਦਾ, ਜਦ ਕਿ ਨਾਲ ਕੋਈ ਚੱਲਣ ਨੂੰ ਤਿਆਰ ਹੀ ਨਹੀਂ, ਨਾ ਕੋਈ ਅੱਗੇ ਨਾ ਪਿੱਛੇ, ਇਹ ਕੌਣ ? ਜਿਨ੍ਹਾਂ ਨੇ ਪਾਲਕੀ ਚੁੱਕੀ ਹੋਈ ਸੀ, ਉਨ੍ਹਾਂ ਨੇ ਇਕ ਜ਼ਬਾਨ ਹੋ ਕੇ ਕਿਹਾ—ਇਹ ਖ਼ੁਦਾ ਹੈ। ਅੱਖ ਖੁੱਲ੍ਹ ਗਈ ਖ਼ਲੀਲ ਜਿਬਰਾਨ ਦੀ, ਔਰ ਇਹ ਕਹਿੰਦਾ ਹੈ ਕਿ ਮੈਂ ਸੁਪਨਾ ਲਿਖਣ 'ਤੇ ਮਜਬੂਰ ਹਾਂ। ਖ਼ੁਦਾ ਨਾਲ ਕੋਈ ਨਹੀਂ, ਇਹ ਗੱਲ ਵੱਖਰੀ ਹੈ ਕਿ ਖ਼ੁਦਾ ਸਾਰਿਆਂ ਨਾਲ ਹੈ। ਸਾਰਿਆਂ ਨਾਲ ਹੈ, ਉਸ ਨਾਲ ਕੋਈ ਨਹੀਂ, ਕੋਈ ਵੀ ਨਹੀਂ। ਸਾਰਿਆਂ ਨੇ ਹੀ ਆਪਣੇ ਆਪਣੇ ਖ਼ੁਦਾ ਬਣਾਏ ਹੋਏ ਨੇ। ਪਰ ਜੋ ਖ਼ੁਦਾ ਇਨ੍ਹਾਂ ਨੇ ਬਣਾਇਐ, ਉਹ ਤਾਂ ਖ਼ੁਦਾ ਦੇ ਵਿਚਕਾਰ

ਦੀਵਾਰ ਹੈ। ਫਿਰ ਇਨ੍ਹਾਂ ਦੀਵਾਰਾਂ ਦੇ ਨਾਲ ਹੋਰ ਦੀਵਾਰਾਂ। ਤੋ ਇਨ੍ਹਾਂ ਦੀਵਾਰਾਂ ਦਾ ਨਾਮ ਹੈ—ਮਾਇਆ। ਇਨ੍ਹਾਂ ਦੀਵਾਰਾਂ ਨੂੰ ਹੀ ਕਹਿੰਦੇ ਨੇ—ਹਊਆ। ਹਊਆ ਜੋ ਦਿਖਾਈ ਦੇਵੇ, ਹਊਆ ਜੋ ਪ੍ਰਭਾਵਿਤ ਵੀ ਕਰੇ। ਹਊਆ ਜਿਸਦੀ ਗ੍ਰਿਫ਼ਤ ਵਿਚ ਅਸੀਂ ਤਾਂ ਆ ਜਾਈਏ, ਲੇਕਿਨ ਉਹ ਸਾਡੀ ਗ੍ਰਿਫ਼ਤ ਵਿਚ ਨਾ ਆਵੇ, ਸਾਡੇ ਹੱਥੋਂ ਨਿਕਲ ਜਾਵੇ—ਹਊਆ। ਇਸ ਨੂੰ ਭਾਰਤ ਦੇ ਵਿਦਵਾਨਾਂ ਨੇ ਕਿਹਾ ਹੈ—ਮਾਇਆ। ਮਾਇਆ ਪ੍ਰਭਾਵਿਤ ਕਰ ਰਹੀ ਹੈ। ਮਾਇਆ ਦੇ ਅਨੰਤ ਰੂਪ ਨੇ। ਸਿਖਰ ਦੇ ਰੂਪ ਤੋਂ ਆਰੰਭ ਕਰਦਿਆਂ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਫ਼ੁਰਮਾਉਂਦੇ ਨੇ :

**ਮਾਯਾ ਚਿਤ ਭਰਮੇਣ ਇਸਟ ਮਿਤ੍ਰੇਖ ਬਾਂਧਵਹ ॥**

ਭਰਮਾ ਰਹੀ ਹੈ ਮਾਇਆ; ਇਹ ਛਾਇਆ ਦੀਵਾਰ ਬਣ ਕੇ ਖੜੀ ਹੋ ਗਈ ਹੈ। ਪ੍ਰਥਮ ਤਾਂ ਹੈ ਇਸ਼ਟ। ਕੋਈ ਖ਼ੁਦਾ ਦੇ ਨਾਲ ਨਹੀਂ ਹੈ, ਕੋਈ ਪਰਮਾਤਮਾ ਦੇ ਨਾਲ ਨਹੀਂ ਹੈ। ਕੋਈ ਅਵਤਾਰ ਦੇ ਨਾਲ ਹੈ, ਕੋਈ ਪੈਗ਼ੰਬਰ ਦੇ ਨਾਲ ਹੈ, ਪਰ ਕੋਈ ਮਨੁੱਖ ਪਰਮਾਤਮਾ ਦੇ ਨਾਲ ਨਹੀਂ ਹੈ। ਔਰ ਸਾਰਿਆਂ ਦੇ ਰਸਤੇ ਵਿਚ ਉਨ੍ਹਾਂ ਦੇ ਇਸ਼ਟ ਹੀ ਦੀਵਾਰ ਬਣ ਕੇ ਖੜ੍ਹੇ ਨੇ। ਇਸ ਤੋਂ ਬਾਅਦ ਪਰਿਵਾਰ ਦੀ ਦੀਵਾਰ ਹੈ, ਮਿੱਤਰਾਂ ਦੀ ਦੀਵਾਰ ਹੈ, ਪੁੱਤਰਾਂ ਦੀ ਦੀਵਾਰ ਹੈ, ਪਤੀ ਦੀ ਦੀਵਾਰ ਹੈ, ਪਤਨੀ ਦੀ ਦੀਵਾਰ ਹੈ, ਬੱਚਿਆਂ ਦੀ ਦੀਵਾਰ ਹੈ ਔਰ ਇਹ ਦੀਵਾਰਾਂ ਵਧਦੀਆਂ ਨੇ, ਅਗਾਂਹ ਧਨ-ਸੰਪਦਾ ਦੀ ਵੀ ਦੀਵਾਰ ਹੈ, ਪ੍ਰਭੁਤਾ ਦੀ ਵੀ ਦੀਵਾਰ ਹੈ। ਇਕ ਦੀਵਾਰ ਨੂੰ ਵੀ ਤੋੜਨਾ ਮਨੁੱਖ ਲਈ ਮੁਸ਼ਕਲ ਹੈ। ਔਰ ਇਹ ਦੀਵਾਰ ਹੱਥਾਂ ਨਾਲ ਨਹੀਂ ਟੁੱਟਦੀ, ਸਿਰ ਦੇ ਧੱਕੇ ਨਾਲ ਟੁੱਟਦੀ ਹੈ। ਤੋ ਕੌਣ ਸਿਰ ਤੁੜਾਏ। ਹਰ ਮਨੁੱਖ ਆਪਣੇ ਸਿਰ ਨੂੰ ਬਚਾਉਣ ਦੀ ਕਰਦਾ ਹੈ, ਹਰ ਮਨੁੱਖ ਆਪਣੇ ਸਿਰ ਨੂੰ ਇਕ ਪਾਸੇ ਕਰ ਰਿਹਾ ਹੈ, ਕੌਣ ਸਿਰ ਅੱਗੇ ਕਰੇ। ਤੋ ਜੋ ਇਸ ਦੀਵਾਰ ਨਾਲ ਸਿਰ ਮਾਰੇ, ਸ਼ਾਇਦ ਇਸ ਨੂੰ ਸਿਜਦਾ ਕਹਿੰਦੇ ਨੇ, ਖ਼ੁਦਾ ਨੂੰ ਸਿਜਦਾ ਹੈ, ਪਰਮਾਤਮਾ ਨੂੰ ਮੱਥਾ ਟੇਕਿਆ ਹੈ, ਗੁਰੂ ਨੂੰ ਮੱਥਾ ਟੇਕਿਆ ਗਿਆ ਹੈ। ਕੋਈ ਸਿਰ ਮਾਰੇ, ਟੁੱਟੇਗੀ ਦੀਵਾਰ, ਟੁੱਟੇਗਾ ਇਸ ਦਾ ਸਿਰ। ਦੀਵਾਰ ਟੁੱਟੇਗੀ, ਇਸ ਦਾ ਸਿਰ ਟੁੱਟੇਗਾ ਔਰ ਇਸਦੇ ਸਿਰ ਵਿੱਚੋਂ ਨਿਕਲੇਗਾ—ਪਰਮਾਤਮਾ, ਇਸ ਦੇ ਸਿਰ ਵਿੱਚੋਂ ਨਿਕਲੇਗਾ—ਖ਼ੁਦਾ। ਐਸਾ ਵੀ ਹੋਇਐ, ਕਿਸੇ ਕਿਸੇ ਨੇ ਸੀਨੇ ਦੇ ਜ਼ੋਰ ਨਾਲ ਵੀ ਇਸ ਦੀਵਾਰ ਨੂੰ ਤੋੜਨ ਦਾ ਜਤਨ ਕੀਤੈ। ਕਿਸੇ ਨੇ ਸਿਰ ਅੱਗੇ ਕੀਤਾ, ਕਿਸੇ ਨੇ ਸੀਨਾ ਅੱਗੇ ਕੀਤਾ, ਕਿਸੇ ਨੇ ਆਪਣਾ ਦਿਮਾਗ਼ ਅੱਗੇ ਕੀਤਾ, ਕਿਸੇ ਨੇ ਆਪਣਾ ਦਿਲ ਅੱਗੇ ਕੀਤਾ। ਤੋ ਹੈ ਇਕ ਐਸੀ ਗਾਥਾ : ਹਨੂੰਮਾਨ ਨੇ, ਲਗਦਾ ਹੈ ਕਿ ਇਹ ਦੀਵਾਰ

ਲਾਜ਼ਮੀ ਸੀਨੇ ਨਾਲ ਹੀ ਤੋੜੀ, ਸਿਰ ਨਾਲ ਨਹੀਂ। ਇੰਜ ਕਹਿ ਲਵੋ ਕਿ ਸਿਰ ਇਸ ਵਿਚਾਰੇ ਕੋਲ ਹੈ ਹੀ ਨਹੀਂ ਸੀ। ਜੰਗਲ ਵਿਚ ਰਹਿਣ ਵਾਲਾ ਵਾਨਰ, ਬਹੁਤ ਸੱਭਿਅ ਨਹੀਂ ਹੋ ਸਕਿਆ, ਬਹੁਤ ਵਿਕਸਤ ਨਹੀਂ ਹੋ ਸਕਿਆ। ਬਹੁਤ ਵੱਡੀ ਤਾਲੀਮ ਇਸ ਦੇ ਕੋਲ ਨਹੀਂ ਸੀ। ਆਖ਼ਰ ਜੰਗਲ ਵਿਚ ਇਸ ਤਰ੍ਹਾਂ ਦਾ ਕੀ ਇੰਤਜ਼ਾਮ ਹੋ ਸਕਦਾ ਸੀ। ਲੇਕਿਨ ਸੀਨਾ ਤਾਂ ਇਸ ਦੇ ਕੋਲ ਹੈ ਸੀ, ਦਿਲ ਤਾਂ ਇਸ ਦੇ ਕੋਲ ਹੈ ਸੀ, ਦਿਲ ਧੜਕਦਾ ਵੀ ਸੀ, ਇਸ ਵਿਚ ਜਜ਼ਬਾਤ ਵੀ ਸਨ। ਬਸ ਤੋੜਨ ਦੀ ਜਾਚ ਸੀ, ਸੀਨਾ ਅੱਗੇ ਕੀਤਾ। ਇਕ ਮਿੱਥ ਹੈ—ਅਯੁਧਿਆ ਵਿਚ ਮਾਤਾ ਸੀਤਾ ਨੇ ਆਪਣੇ ਗਲ ਵਿੱਚੋਂ ਮੋਤੀਆਂ ਦੀ ਮਾਲਾ ਉਤਾਰ ਕੇ ਹਨੂੰਮਾਨ ਦੇ ਹਵਾਲੇ ਕੀਤੀ। ਹਨੂੰਮਾਨ ਦੀ ਪ੍ਰਸੰਨਤਾ ਲੈਣ ਲਈ ਕੋਸ਼ਿਸ਼ ਕੀਤੀ। ਲੇਕਿਨ ਇਹ ਬਾਹਰੋਂ ਦੋ ਵੱਡੇ ਵੱਡੇ ਪੱਥਰ ਚੁੱਕ ਲਿਆਇਆ। ਹਾਰ ਦੇ ਵਿੱਚੋਂ ਮੋਤੀ ਕੱਢਦਾ ਹੈ, ਥੱਲੇ ਦੇ ਪੱਥਰ 'ਤੇ ਰੱਖਦਾ ਹੈ ਤੇ ਉਪਰਲੇ ਪੱਥਰ ਦੀ ਸੱਟ ਨਾਲ ਤੋੜਦਾ ਹੈ। ਤਿੰਨ ਚਾਰ ਮੋਤੀ ਟੁੱਟੇ ਨੇ। ਸੀਤਾ ਸੋਚਦੀ ਹੈ ਕਿ ਆਖ਼ਰ ਗੰਵਾਰ ਦਾ ਗੰਵਾਰ ਹੀ ਰਿਹਾ, ਵਾਨਰ ਦਾ ਵਾਨਰ ਹੀ ਰਿਹਾ। ਪੁੱਛਿਆ ਕਿ ਇਹ ਕੀ ਕਰ ਰਹੇ ਹੋ ? ਇਤਨੇ ਕੀਮਤੀ ਮੋਤੀ ਕਿਉਂ ਤੋੜ ਰਹੇ ਹੋ ? ਦੇਖ ਰਿਹਾ ਹਾਂ, ਰਾਮ ਹੈ ਕਿ ਨਹੀਂ ? ਰਾਮ ਜੜ੍ਹ ਵਿਚ ਨਹੀਂ ਹੁੰਦਾ, ਮੋਤੀ ਜੜ੍ਹ ਹੈ। ਮਾਲਾ ਚੁੱਕ ਕੇ ਪਰ੍ਹੇ ਸੁੱਟੀ। ਜਦ ਜੜ੍ਹ ਵਿਚ ਰਾਮ ਹੀ ਨਹੀਂ, ਮੈਂ ਫਿਰ ਜੜ੍ਹ ਨੂੰ ਲੈ ਕੇ ਕੀ ਕਰਾਂ। ਸੀਤਾ ਪੜ੍ਹੀ ਲਿਖੀ ਸੀ, ਸੱਭਿਅ, ਤਾਲੀਮ-ਯਾਫ਼ਤਾ, ਕਹਿ ਦਿੱਤਾ—ਹਨੂੰਮਾਨ, ਸਰੀਰ ਵੀ ਜੜ੍ਹ ਹੈ, ਪੰਜ ਦੇ ਪੰਜ ਤੱਤ ਵੀ ਜੜ੍ਹ ਹਨ, ਕਿਉਂ ਰੱਖਿਐ, ਇਸ ਨੂੰ ਵੀ ਤੋੜ। ਅਗਰ ਇਸ ਵਿਚ ਵੀ ਰਾਮ ਨਹੀਂ, ਕਿਉਂ ਰੱਖਿਐ ? ਹਨੂੰਮਾਨ ਕਹਿੰਦੇ ਨੇ—ਮੈਨੂੰ ਭਰੋਸਾ ਹੈ ਕਿ ਇਸ ਵਿਚ ਰਾਮ ਹੈ। ਅਗਰ ਨਹੀਂ ਤੋ ਮੈਂ ਫਿਰ ਇਸ ਨੂੰ ਵੀ ਰੱਖਣ ਲਈ ਤਿਆਰ ਨਹੀਂ। ਚੀਰਿਆ ਉਸ ਨੇ ਆਪਣਾ ਸੀਨਾ। ਕਹਿੰਦੇ ਨੇ, ਖ਼ੂਨ ਦੀ ਧਾਰ ਵਿੱਚੋਂ ਰਾਮ ਨਾਮ ਦੀ ਧੁਨ, ਰਾਮ ਨਾਮ ਦੀ ਆਵਾਜ਼ ਨਿਕਲੀ ਸੀ। ਸਿਰ ਝੁਕ ਗਿਆ ਸੀਤਾ ਦਾ। ਤੋ ਇਹ ਠੀਕ ਹੈ, ਅਗਰ ਕੋਈ ਆਪਣਾ ਸੀਨਾ ਚੀਰਦਾ ਹੈ, ਰਾਮ ਪ੍ਰਗਟ ਹੋਏਗਾ। ਕੋਈ ਆਪਣਾ ਸਿਰ ਦੀਵਾਰ ਨਾਲ ਮਾਰੇ, ਤੋੜੇ, ਖ਼ੁਦਾ ਪ੍ਰਗਟ ਹੋਵੇਗਾ, ਪ੍ਰਭੂ ਪ੍ਰਗਟ ਹੋਵੇਗਾ। ਲੋਕੀਂ ਆਪਣਾ ਸਿਰ ਬਚਾਉਂਦੇ ਨੇ, ਸੀਨਾ ਬਚਾਉਂਦੇ ਨੇ ਔਰ ਇਕ ਦਿਨ ਬੇਸੀਨਾ ਹੋ ਜਾਂਦੇ ਨੇ, ਬੇਸਿਰ ਹੋ ਜਾਂਦੇ ਨੇ। ਜ਼ਿੰਦਗੀ ਅਕਾਰਥ ਚਲੀ ਜਾਂਦੀ ਹੈ, ਵਿਅਰਥ ਚਲੀ ਜਾਂਦੀ ਹੈ। ਕਾਸ਼ ! ਸਿਰ ਅੱਗੇ ਕਰਨ ਤਾਂ ਸਰਦਾਰ ਬਣ ਜਾਣ। ਵਾਕਈ ਉਨ੍ਹਾਂ ਕੋਲ ਸਿਰ ਹੁੰਦਾ ਹੈ, ਜੋ ਸਿਰ ਅੱਗੇ ਕਰਦੇ ਨੇ ਔਰ ਸਿਰ ਨੂੰ ਹੀ ਫੋੜ ਕੇ ਪਿੱਛੋਂ ਗੁਰੂ ਨੂੰ ਪ੍ਰਗਟ ਕਰਦੇ ਨੇ। ਵਾਹਿਗੁਰੂ ਦੀ ਧੁਨ ਨੂੰ ਪ੍ਰਗਟ ਕਰਦੇ ਨੇ, ਉਸ ਦੇ ਪ੍ਰਕਾਸ਼ ਨੂੰ ਪ੍ਰਗਟ ਕਰਦੇ ਨੇ।

ਦੁਨੀਆ ਵਿਚ ਅਗਰ ਕੋਈ ਧਰਮ ਦੀ ਸਾਧਨਾ ਹੈ ਤਾਂ ਉਹ ਦਿਲ 'ਤੇ ਖੜ੍ਹੀ ਹੈ ਯਾ ਦਿਮਾਗ਼ 'ਤੇ ਖੜ੍ਹੀ ਹੈ। ਇਸ ਤੋਂ ਇਲਾਵਾ ਇਹ ਇਬਾਦਤ ਹੋਰ ਥਾਂ 'ਤੇ ਨਹੀਂ ਖੜ੍ਹੀ, ਨਾ ਪੈਰਾਂ 'ਤੇ ਨਾ ਹੱਥਾਂ 'ਤੇ। ਇਹ ਖੜ੍ਹੀ ਹੈ, ਦਿਲ 'ਤੇ। ਇਹ ਖੜ੍ਹੀ ਹੈ, ਦਿਮਾਗ਼ 'ਤੇ। ਕਬੀਰ ਜੀ ਫ਼ੁਰਮਾਉਂਦੇ ਨੇ:

**ਇਨਿ੍ ਮਾਇਆ ਜਗਦੀਸ ਗੁਸਾਈ ਤੁਮ੍ਰੇ ਚਰਨ ਬਿਸਾਰੇ॥**
**ਕਿੰਚਤ ਪ੍ਰੀਤ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ॥**

ਰੰਚਕ ਮਾਤਰ ਭੀ ਪ੍ਰਭੂ ਦੀ ਪ੍ਰੀਤ ਨਹੀਂ ਪੈਦਾ ਹੁੰਦੀ। ਕਿਉਂ ? ਕਾਰਨ ? "ਇਨਿ੍ ਮਾਇਆ ਜਗਦੀਸ ਗੁਸਾਈ ਤੁਮ੍ਰੇ ਚਰਨ ਬਿਸਾਰੇ" ਹੇ ਪ੍ਰਭੂ! ਤੂੰ ਭੁੱਲਿਆ। ਕਾਰਨ ? ਮਾਇਆ। ਤੂੰ ਚੇਤੇ 'ਚੋਂ ਨਿਕਲਿਆ। ਕਾਰਨ ? ਮਾਇਆ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦਸਦੇ ਨੇ ਕਿ ਉਹ ਇਸ਼ਟ ਵੀ ਮਾਇਆ ਹੈ ਜੋ ਦੀਵਾਰ ਬਣ ਜਾਏ। ਪਰਿਵਾਰ ਵੀ ਮਾਇਆ ਹੈ ਜੋ ਈਸ਼ਵਰ ਦੇ ਦਰਮਿਆਨ ਦੀਵਾਰ ਬਣ ਜਾਏ। ਉਹ ਧਨ ਵੀ ਮਾਇਆ ਹੈ ਜੋ ਈਸ਼ਵਰ ਦੇ ਵਿਚਕਾਰ ਦੀਵਾਰ ਬਣ ਜਾਏ। ਜੋ ਧਨ ਦੀ ਦੀਵਾਰ ਨੂੰ ਤੋੜ ਦੇਵੇ, ਉਸੇ ਨੂੰ ਵਸ਼ਿਸ਼ਟ ਆਖਿਆ ਗਿਆ ਹੈ, ਉਸੇ ਨੂੰ ਵੈਸ਼ ਆਖਿਆ ਗਿਆ ਹੈ। ਉਸੇ ਨੂੰ ਆਖਿਆ ਗਿਆ ਹੈ ਕਿ ਇਹ ਸ੍ਰੇਸ਼ਟ ਹੈ। ਸੇਠ ਦਾ ਮਤਲਬ ਕੀ ਹੈ—ਸ੍ਰੇਸ਼ਟ। ਸੰਸਕ੍ਰਿਤ ਦਾ ਜੋ 'ਸ੍ਰੇਸ਼ਟ' ਸ਼ਬਦ ਹੈ, ਉਸੇ ਦਾ ਹੀ ਅਪਭ੍ਰੰਸ਼ ਹੋ ਕੇ ਉਚਾਰਣ ਹੋਇਆ—ਸੇਠ। ਸ੍ਰੇਸ਼ਟ ਯਾਨਿ ਕਿ ਸੇਠ। ਧਨ ਕੋਲ ਹੈ, ਧਨ ਵਿਚ ਐਸਾ ਸਿਰ ਮਾਰਿਆ ਹੈ ਕਿ ਦੀਵਾਰ ਤੋੜ ਕੇ ਰੱਖ ਦਿੱਤੀ, ਲੰਘ ਗਿਆ ਅੱਗੇ। ਇਹ ਹੁਣ ਸ੍ਰੇਸ਼ਟ ਹੋ ਗਿਆ। ਪਰਿਵਾਰ ਨਾਲ ਐਸਾ ਸਿਰ ਮਾਰਿਆ ਕਿ ਪਰਿਵਾਰ ਦੀ ਦੀਵਾਰ, ਦੀਵਾਰ ਨਹੀਂ ਰਹੀ, ਸਹਾਇਕ ਹੋ ਗਏ ਨੇ ਸਭ। ਇਹ ਮਹਾਨ ਹੋ ਗਿਆ ਹੈ, ਇਹ ਤਪੀਸ਼ਵਰ ਹੋ ਗਿਆ ਹੈ ਔਰ ਇਹ ਅਵਤਾਰ ਤੋਂ ਵੀ ਅੱਗੇ ਲੰਘ ਗਿਆ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਐਸਾ ਸੋਚਦੇ ਨੇ ਕਿ ਸ਼ਾਇਦ ਸਿਖ, ਸ਼ਾਇਦ ਸ਼ਰਧਾਲੂ ਇਸ ਦੀਵਾਰ ਨੂੰ ਨਾ ਤੋੜ ਸਕੇ। ਕਿਹੜੀ ? ਗੁਰੂ ਦੀ ਦੀਵਾਰ, ਇਸ਼ਟ ਦੀ ਦੀਵਾਰ। ਹੋ ਸਕਦਾ ਹੈ ਕਿ ਧਨ ਦੀ ਦੀਵਾਰ ਉਹ ਤੋੜ ਸਕੇ, ਪਰਿਵਾਰ ਦੀ ਦੀਵਾਰ ਤੋੜ ਦੇਵੇ, ਪਰ ਜੋ ਸਾਹਮਣੇ ਇਸ਼ਟ ਦੀ ਦੀਵਾਰ ਹੈ, ਜਿਸ ਨਾਲ ਇਸ ਦੀ ਬੜੀ ਸ਼ਰਧਾ ਹੈ, ਜਿਸ ਨਾਲ ਰਿਸ਼ਤਾ ਜੋੜਿਆ ਹੈ, ਇਸ ਦੀਵਾਰ ਨੂੰ ਤੋੜਨ ਦੇ ਵਿਚ ਕਿਧਰੇ ਇਹ ਸਿਖ ਅਸਮਰੱਥ ਨਾ ਹੋ ਜਾਏ। ਚਲੋ, ਇਸ ਦੀਵਾਰ ਨੂੰ ਅਸੀਂ ਆਪ ਤੋੜਦੇ ਹਾਂ। ਆਪ ਜੀ ਨੇ ਐਲਾਨੀਆ ਕਹਿ ਦਿੱਤਾ:

**ਜੋ ਹਮ ਕੋ ਪਰਮੇਸੁਰ ਉਚਰਿ ਹੈਂ॥**
**ਤੇ ਸਭ ਨਰਕ ਕੁੰਡ ਮਹਿ ਪਰਿ ਹੈਂ॥**

**ਮੋ ਕੌ ਦਾਸ ਤਵਨੁ ਕਾ ਜਾਨਉ॥**
**ਜਾ ਮੈ ਭੇਦ ਨ ਰੰਚ ਪਛਾਨਉ॥**
**ਮੈ ਹੌਂ ਪਰਮ ਪੁਰਖ ਕੋ ਦਾਸਾ॥**
**ਦੇਖਨ ਆਯੋ ਜਗਤ ਤਮਾਸ਼ਾ॥** *(ਬਚਿੱਤ੍ਰ ਨਾਟਕ, ਪਾਤਿਸ਼ਾਹੀ ੧੦)*

ਇਕ ਦਾਸ ਹਾਂ, ਇਕ ਨਿਮਾਣਾ ਸੇਵਕ ਹਾਂ, ਮੈਂ ਪਰਮਾਤਮਾ ਨਹੀਂ। ਫਿਰ ਵੀ ਅਗਰ ਕੋਈ ਆਪਣੀ ਇਤਨੀ ਸ਼ਰਧਾ ਪ੍ਰਦਾਨ ਕਰਦਾ ਹੈ ਕਿ ਇਸ ਦੀਵਾਰ ਤੋਂ ਅੱਗੇ ਲੰਘਣ ਦੀ ਕੋਸ਼ਿਸ਼ ਨਹੀਂ ਕਰ ਰਿਹਾ, ਜਦ ਕਿ ਗੁਰੂ ਦੀਵਾਰ ਨਹੀਂ, ਦੁਆਰ ਹੈ, ਪਰ ਮਨੁੱਖ ਦੁਆਰ ਨੂੰ ਬੰਦ ਕਰ ਕੇ ਦੀਵਾਰ ਬਣਾ ਲੈਂਦਾ ਹੈ। ਤੇ ਉਹ ਦੁਆਰ ਹੀ ਦੀਵਾਰ ਹੈ, ਜੋ ਬੰਦ ਹੈ, ਦੀਵਾਰ ਤੋਂ ਨਹੀਂ ਲੰਘ ਸਕਦਾ। ਇਹ ਅਵਤਾਰ ਤਾਂ ਉਹ ਬੰਦ ਦੀਵਾਰ ਬਣ ਗਿਐ ਤੇ ਬੰਦ ਦੁਆਰ ਤਾਂ ਦੀਵਾਰ ਹੀ ਹੋਇਆ। ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਲੰਬੀ ਸੋਚਣੀ ਸੋਚੀ ਕਿ ਸ਼ਾਇਦ ਇਹ ਦੀਵਾਰ ਸਿਖ ਕੋਲੋਂ ਨਾ ਟੁੱਟੇ, ਅਸੀਂ ਖ਼ੁਦ ਤੋੜ ਦਿੰਦੇ ਹਾਂ। ਔਰ ਸਵੈਮ ਇਕ ਪਾਸੇ ਹੋ ਗਏ ਔਰ ਆਖਿਆ—ਜੁੜੋ ਉਸ ਸੱਚ ਨਾਲ, ਜੁੜੋ ਉਸ ਪ੍ਰਭੂ ਨਾਲ। ਔਰ ਜੈਸੇ ਇਹ ਦੀਵਾਰਾਂ ਹਟਦੀਆਂ ਨੇ, ਮਨੁੱਖ ਦੀ ਦ੍ਰਿਸ਼ਟੀ ਪਹੁੰਚਦੀ ਹੈ, ਔਰ ਉਹ ਜੋ ਅਦ੍ਰਿਸ਼ਟ ਪਰਮਾਤਮਾ ਹੈ, ਦ੍ਰਿਸ਼ਟਮਾਨ ਹੋ ਜਾਂਦਾ ਹੈ। ਧੰਨ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ:

**ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ॥**
*(ਦੇਵਗੰਧਾਰੀ ਮਹਲਾ ੫ ਘਰੁ ੫, ਪੰਨਾ 534)*

ਈਸ਼ਵਰ ਐਸਾ ਹੈ, ਇਸ ਬਾਰੇ ਅਸੀਂ ਦਾਅਵੇ ਨਾਲ ਆਖ ਸਕਦੇ ਹਾਂ। ਮਾਇਆ ਨੂੰ ਸਾਡੇ ਦੇਸ਼ ਦੇ ਰਿਸ਼ੀ-ਮੁਨੀਆਂ ਨੇ ਕਿਹਾ ਹੈ—ਅਨਰਵਚਨੀ। ਅਨਰਵਚਨੀ ਦਾ ਮਤਲਬ: ਸ਼ਾਇਦ ਹੈ, ਸ਼ਾਇਦ ਨਹੀਂ ਹੈ। ਦਾਅਵੇ ਨਾਲ ਨਹੀਂ ਕਹਿ ਸਕਦੇ ਕਿ ਹੈ, ਪਰ ਦਾਅਵੇ ਨਾਲ ਇਹ ਵੀ ਨਹੀਂ ਕਹਿ ਸਕਦੇ ਕਿ ਨਹੀਂ ਹੈ। ਜਿਸ 'ਤੇ ਦੋਵੇਂ ਗੱਲਾਂ ਪੂਰੀਆਂ ਉਤਰਨ—ਸ਼ਾਇਦ ਨਹੀਂ ਹੈ, ਸ਼ਾਇਦ ਹੈ, ਇਸ ਨੂੰ ਕਹਿੰਦੇ ਨੇ—ਮਾਇਆ। ਇਸ ਨੂੰ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਜਿਸ ਢੰਗ ਨਾਲ ਸਮਝਾਉਣ ਦੀ ਕੋਸ਼ਿਸ਼ ਕੀਤੀ ਹੈ, ਉਹ ਇਸ ਤਰ੍ਹਾਂ ਹੈ:

**ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥**
**ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥**
*(ਸੋਰਠਿ ਰਵਿਦਾਸ ਜੀ, ਪੰਨਾ 657)*

ਨਰਪਤਿ (ਰਾਜਾ) ਰਾਤ ਨੂੰ ਆਪਣੀ ਸੇਜਾ 'ਤੇ ਸੌਂ ਗਿਆ। ਤੇ ਨੀਂਦ ਇਕੱਲੀ ਨਹੀਂ ਆਉਂਦੀ। ਨੀਂਦ ਆਪਣੇ ਨਾਲ ਸੁਪਨਿਆਂ ਦੀ ਬੜੀ ਵੱਡੀ

ਭੀੜ ਲੈ ਕੇ ਆਉਂਦੀ ਹੈ। ਵਿਦਵਾਨ, ਜਿਨ੍ਹਾਂ ਨੇ ਸੁਪਨਿਆਂ 'ਤੇ ਬੜਾ ਵੱਡਾ ਕੰਮ ਕੀਤਾ ਹੈ, ਉਹ ਕਹਿੰਦੇ ਨੇ ਕਿ ਅਗਰ ਕੋਈ ਮਨੁੱਖ 7 ਘੰਟੇ ਸੁੱਤਾ ਹੈ ਤੋ 20 ਮਿੰਟ ਹੀ ਐਸੇ ਨੇ ਜਦ ਸੁਪਨੇ ਨਾ ਚੱਲੇ ਹੋਵਣ। ਸਾਰੀ ਰਾਤ ਸੁਪਨੇ ਚਲਦੇ ਨੇ ਔਰ ਹਰ 15-20 ਮਿੰਟ ਦੇ ਸਮੇਂ ਦੇ ਅੰਤਰਾਲ ਅੰਦਰ ਸੁਪਨਾ ਬਦਲ ਜਾਂਦਾ ਹੈ, ਨਵਾਂ ਸ਼ੁਰੂ ਹੋ ਜਾਂਦਾ ਹੈ, ਹੋਰ ਨਵਾਂ ਸ਼ੁਰੂ ਹੋ ਜਾਂਦਾ ਹੈ। ਇਸ ਰਾਜੇ ਨੂੰ ਸੁਪਨਾ ਆਇਐ ਕਿ ਉਹ ਭਿਖਾਰੀ ਬਣ ਗਿਆ ਹੈ। ਖੜ੍ਹਾ ਹੋ ਕੇ ਭਿਖਸ਼ਾ ਮੰਗ ਰਿਹਾ ਹੈ ਔਰ ਅਚੇਤ ਮਨ ਵਿਚ ਖ਼ਿਆਲ ਹੈ ਕਿ ਮੈਂ ਤਾਂ ਰਾਜਾ ਸਾਂ, ਭਿਖਾਰੀ ਹੋ ਗਿਆਂ। ਤੋ ਦੁਖੀ ਹੋ ਰਿਹੈ। ਹੁਣ ਇਹ ਜੋ ਮਾਇਆ ਨੂੰ ਆਖਿਆ ਹੈ—ਹੈ, ਸ਼ਾਇਦ ਨਹੀਂ ਹੈ, ਇਥੇ ਇਹ ਗੱਲ ਪੂਰੀ ਉਤਰਦੀ ਹੈ। ਤੋ ਭਿਖਾਰੀ ਹੋਣਾ ਅਸਲ ਵਿਚ ਭਾਵੇਂ ਨਹੀਂ ਹੈ, ਪਰ ਭਿਖਾਰੀ ਹੋਣ ਦਾ ਜੋ ਦੁੱਖ ਭੋਗ ਰਿਹਾ ਹੈ, ਉਹ ਤਾਂ ਹੈ—ਦੁਖੀ ਹੋ ਰਿਹਾ ਹੈ, ਬੇਜ਼ਾਰ ਹੋ ਰਿਹਾ ਹੈ, ਮਨ ਪ੍ਰਭਾਵਿਤ ਹੋ ਰਿਹਾ ਹੈ ਔਰ ਮਨ ਸੁਪਨ ਅਵਸਥਾ ਵਿਚ ਉਤਨਾ ਹੀ ਪ੍ਰਭਾਵਿਤ ਹੁੰਦਾ ਹੈ, ਜਿਤਨਾ ਜਾਗ੍ਰਿਤ ਅਵਸਥਾ ਵਿਚ। ਰਾਤ ਨੂੰ ਸੁਪਨੇ ਵਿਚ ਧਨ ਮਿਲਿਆ, ਅਚਾਨਕ ਮਨ ਉਤਨਾ ਹੀ ਪ੍ਰਭਾਵਿਤ ਹੋਵੇਗਾ, ਜਿਤਨਾ ਜਾਗ੍ਰਿਤ ਅਵਸਥਾ ਵਿਚ। ਸੁਪਨੇ ਵਿਚ ਦੁਰਾਚਾਰ ਕੀਤਾ ਹੈ, ਮਨ ਤੇ ਤਨ ਉਤਨਾ ਹੀ ਪ੍ਰਭਾਵਿਤ ਹੋਵੇਗਾ, ਜਿਤਨਾ ਕਿ ਜਾਗ੍ਰਿਤ ਅਵਸਥਾ ਵਿਚ। ਸੁਪਨੇ ਦੇ ਵਿਚ ਕਤਲ ਕੀਤਾ ਹੈ, ਮਨ ਉਤਨਾ ਹੀ ਭੈ-ਭੀਤ ਹੋਵੇਗਾ ਔਰ ਤਨ ਉਤਨਾ ਹੀ ਪ੍ਰਭਾਵਿਤ ਹੋਵੇਗਾ, ਜਿਤਨਾ ਜਾਗ੍ਰਿਤ ਅਵਸਥਾ ਵਿਚ। ਸੁਪਨੇ ਵਿਚ ਪ੍ਰਭੂ ਮਿਲੇ, ਸੁਪਨੇ ਵਿਚ ਪ੍ਰਭੂ ਦੀ ਝਲਕ ਮਿਲੇ, ਮਨ ਉਤਨਾ ਹੀ ਪ੍ਰਭਾਵਿਤ ਹੋਵੇਗਾ, ਤਨ ਉਤਨਾ ਹੀ ਪ੍ਰਭਾਵਿਤ ਹੋਵੇਗਾ, ਜਿਤਨਾ ਕਿ ਜਾਗ੍ਰਿਤ ਅਵਸਥਾ ਵਿਚ। ਜਾਗ ਕੇ, ਜੈਸੇ ਹੀ ਅੱਖ ਖੁੱਲ੍ਹੀ, ਪਤਾ ਚਲਿਆ ਕਿ ਉਹ ਭਿਖਾਰੀ ਹੋਣਾ ਨਹੀਂ ਸੀ, ਮੈਂ ਤਾਂ ਅਜੇ ਵੀ ਰਾਜਾ ਹਾਂ, ਪਰ ਜੈਸੇ ਹੀ ਸੌਂ ਗਿਆ, ਰਾਜਾ ਹੋਣਾ ਨਹੀਂ ਹੈ, ਭਿਖਾਰੀ ਹੈ। ਇਸ ਨੂੰ ਗੁਰਬਾਣੀ ਇੰਜ ਕਹਿੰਦੀ ਹੈ ਕਿ ਰਾਤ ਨੂੰ ਜੋ ਸੁਪਨਾ ਸੀ, ਬੰਦ ਅੱਖ ਦਾ ਸੁਪਨਾ ਸੀ ਔਰ ਦਿਨ ਦਾ ਜੁ ਸੁਪਨਾ ਸੀ, ਉਹ ਖੁੱਲ੍ਹੀ ਅੱਖ ਦਾ ਸੁਪਨਾ ਸੀ। ਵਾਸਤਵਿਕਤਾ ਤਾਂ ਇਹ ਹੈ ਕਿ ਰਾਜਾ ਹੋਣਾ ਦਿਨ ਦਾ ਸੁਪਨਾ ਸੀ, ਭਿਖਾਰੀ ਹੋਣਾ ਰਾਤ ਦਾ ਸੁਪਨਾ ਸੀ। ਇਸ ਨੂੰ ਇਕ ਆਪ-ਬੀਤੀ ਦੇ ਰੂਪ ਵਿਚ ਚੀਨ ਦੇ ਇਕ ਪ੍ਰਸਿੱਧ ਸੰਤ ਨੇ ਵੀ ਲਿਖਣ ਦੀ ਕੋਸ਼ਿਸ਼ ਕੀਤੀ ਹੈ—ਸਵੇਰੇ ਸਵੇਰੇ ਉਠਿਆ ਇਹ ਫ਼ਕੀਰ, ਜਿਸ ਦਾ ਨਾਮ ਲਾਉਤਸੇ ਸੀ। ਇਸ ਦੇ ਚੇਲੇ ਦੇਖ ਕੇ ਹੈਰਾਨ ਹੋਏ ਕਿ ਅੱਜ ਗੁਰੂਦੇਵ ਬਹੁਤ ਬੇਚੈਨ ਨੇ, ਪਰੇਸ਼ਾਨ ਨੇ, ਚਿਹਰਾ ਕੁਮਲਾਇਆ ਹੋਇਆ ਹੈ, ਮੁਰਝਾਇਆ ਹੋਇਆ ਹੈ। ਹੱਥ ਜੋੜ ਕੇ ਬੇਨਤੀ ਕੀਤੀ ਕਿ ਗੁਰੂਦੇਵ, ਐਸਾ ਵੀ ਕੀ ਹੋ ਗਿਆ ਹੈ ਕਿ ਆਪ ਇਤਨੇ

ਬੇਚੈਨ, ਇਤਨੇ ਪਰੇਸ਼ਾਨ, ਇਤਨੇ ਦੁਖੀ ਹੋ ? ਲਾਉਤਸੇ ਕਹਿੰਦੇ ਨੇ—ਐ ਮੇਰੇ ਬੱਚਿਓ ! ਰਾਤ ਨੂੰ ਮੈਨੂੰ ਇਕ ਸੁਪਨਾ ਆਇਆ। ਮੈਂ ਸੁਪਨੇ ਵਿਚ ਤਿੱਤਲੀ ਬਣ ਗਿਆ ਤੇ ਉਡਦਾ ਰਿਹਾ। ਸਾਰੇ ਵਿਦਿਆਰਥੀ ਹੱਸ ਪਏ, ਸਾਰੇ ਹੀ ਸ਼ਾਗਿਰਦ ਹੱਸ ਪਏ। ਸੁਪਨਾ ਹੀ ਤਾਂ ਸੀ, ਸੁਪਨੇ ਵਿਚ ਹੀ ਤਿੱਤਲੀ ਬਣੇ ਹੋ, ਇਤਨਾ ਪਰੇਸ਼ਾਨ ਹੋਣ ਦੀ ਕੀ ਲੋੜ ਹੈ, ਇਤਨਾ ਦੁਖਿਤ ਹੋਣ ਦੀ ਕੀ ਲੋੜ ਹੈ। ਲਾਉਤਸੇ ਕਹਿੰਦਾ ਹੈ—ਐ ਮੇਰੇ ਬੱਚਿਓ ! ਮੇਰੀ ਗੱਲ ਤਾਂ ਪੂਰੀ ਸੁਣੋ। ਰਾਤ ਨੂੰ ਜਦ ਮੈਂ ਸੌਂ ਗਿਆ, ਮੈਨੂੰ ਸੁਪਨਾ ਆਇਆ, ਮੈਂ ਤਿੱਤਲੀ ਬਣ ਗਿਆ। ਜਾਗਿਆ ਹਾਂ, ਮੈਂ ਤਿੱਤਲੀ ਨਹੀਂ ਹਾਂ। ਦੁਖੀ ਮੈਂ ਇਸ ਗੱਲ 'ਤੇ ਹਾਂ ਕਿ ਕਿਧਰੇ ਐਸਾ ਤਾਂ ਨਹੀਂ ਕਿ ਲਾਉਤਸੇ ਨੂੰ ਸੁਪਨਾ ਆਇਆ ਕਿ ਉਹ ਤਿੱਤਲੀ ਬਣ ਗਿਐ ਤੇ ਕਿਧਰੇ ਤਿੱਤਲੀ ਨੂੰ ਸੁਪਨਾ ਆਇਆ ਹੋਵੇ ਕਿ ਉਹ ਲਾਉਤਸੇ ਬਣ ਗਈ ਹੈ। ਐਸਾ ਤਾਂ ਨਹੀਂ ਕਿਧਰੇ ? ਹੁਣ ਇਹ ਕੌਣ ਫ਼ੈਸਲਾ ਕਰੇ ਕਿ ਲਾਉਤਸੇ ਦਾ ਸੁਪਨਾ ਤਿੱਤਲੀ ਹੈ ਕਿ ਤਿੱਤਲੀ ਦਾ ਸੁਪਨਾ ਲਾਉਤਸੇ ਹੈ ? ਕੌਣ ਹੱਲ ਕਰੇ, ਕੌਣ ਸਮਝਾਵੇ, ਕੌਣ ਸਪੱਸ਼ਟ ਕਰੇ ? ਬਸ, ਮੈਂ ਇਸੇ ਹੀ ਦੁਬਿਧਾ ਵਿਚ ਪਿਆ ਹਾਂ, ਇਸੇ ਨੂੰ ਸੁਲਝਾਉਣ ਦੀ ਕੋਸ਼ਿਸ਼ ਕਰ ਰਿਹਾ ਹਾਂ। ਤਾਂ ਸਾਰੇ ਵਿਦਿਆਰਥੀ ਕਹਿੰਦੇ ਨੇ ਕਿ ਤੁਸੀਂ ਸਾਡੇ ਗੁਰੂ ਹੋ, ਤੁਸੀਂ ਹੀ ਸਪੱਸ਼ਟ ਕਰ ਕੇ ਦੱਸੋ ਕਿ ਵਾਸਤਵ ਵਿਚ ਕੀ ਹੈ ? ਤੋ ਲਾਉਤਸੇ ਕਹਿੰਦੇ ਨੇ—ਐ ਮੇਰੇ ਬੱਚਿਓ ! ਫਿਰ ਸੁਣੋ। ਲਾਉਤਸੇ ਦਾ ਸੁਪਨਾ ਸੀ ਤਿੱਤਲੀ। ਤਿੱਤਲੀ ਭਾਵੇਂ ਮੇਰਾ ਸੁਪਨਾ ਦੇਖ ਸਕਦੀ ਹੈ ਕਿ ਨਹੀਂ, ਪਰ ਮੈਨੂੰ ਤਾਂ ਅੱਜ ਲਾਉਤਸੇ ਸੁਪਨਾ ਹੀ ਪ੍ਰਤੀਤ ਹੁੰਦਾ ਹੈ, ਨਿਰੋਲ ਸੁਪਨਾ।

ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਬੜੇ ਆਲਿਮਾਨਾ ਢੰਗ ਨਾਲ ਬਿਆਨ ਕਰਦੇ ਨੇ :

**ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥**

*(ਸਲੋਕ ਮਹਲਾ ੯, ਪੰਨਾ 1427)*

ਕਿਸੇ ਨੇ ਜਾਣਿਆ ਕਿ ਸਾਰਾ ਜਗ ਹੀ ਸੁਪਨਾ ਹੈ। ਔਰ ਇਸ ਜਗਤ ਵਿਚ ਕੇਵਲ ਪਰਿਵਾਰ ਹੀ ਸੁਪਨਾ ਨਹੀਂ, ਪਦਾਰਥ ਹੀ ਸੁਪਨਾ ਨਹੀਂ, ਧਨ-ਸੰਪਤੀ ਹੀ ਸੁਪਨਾ ਨਹੀਂ, ਤੇਰਾ ਇਸ਼ਟ ਵੀ ਸੁਪਨਾ ਹੈ, ਜਿਸ ਨੂੰ ਗੁਰਦੇਵ ਇੰਝ ਬਿਆਨ ਕਰਦੇ ਨੇ :

**ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥**
**ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ ॥**

*(ਸਲੋਕ ਮਹਲਾ ੯, ਪੰਨਾ 1429)*

ਅੱਖ ਖੁੱਲ੍ਹੇਗੀ, ਇਸ਼ਟ ਵੀ ਸੁਪਨਾ ਹੈ। ਅੱਖ ਖੁੱਲ੍ਹੇਗੀ ਤੋ ਸਭ ਕੁਝ ਸੁਪਨਾ

ਹੈ। ਸੁਪਨੇ ਵਿਚ ਨਵੇਂ ਸੰਬੰਧ ਅਸਥਾਪਨ ਹੋ ਜਾਂਦੇ ਨੇ, ਜਾਗ੍ਰਿਤ ਅਵਸਥਾ ਦੇ ਸਾਰੇ ਸੰਬੰਧ ਟੁੱਟ ਜਾਂਦੇ ਨੇ। ਜਾਗ ਕੇ ਸੁਪਨ ਅਵਸਥਾ ਦੇ ਸੰਬੰਧ ਟੁੱਟ ਜਾਂਦੇ ਨੇ ਔਰ ਜਾਗ੍ਰਿਤ ਅਵਸਥਾ ਦੇ ਸੰਬੰਧ ਅਸਥਾਪਨ ਹੋ ਜਾਂਦੇ ਨੇ। ਰੋਜ਼ ਐਸਾ ਹੁੰਦਾ ਹੈ ਕਿ ਦਿਨ ਦੇ ਸੰਬੰਧ ਰਾਤ ਨੂੰ ਟੁੱਟ ਜਾਂਦੇ ਨੇ ਔਰ ਰਾਤ ਦੇ ਸੰਬੰਧ ਦਿਨ ਨੂੰ ਟੁੱਟ ਜਾਂਦੇ ਨੇ। ਐਸਾ ਤਾਂ ਰੋਜ਼ ਹੋ ਰਿਹਾ ਹੈ, ਲੇਕਿਨ ਮਨੁੱਖ ਐਸਾ ਮੰਨ ਲੈਂਦਾ ਹੈ ਕਿ ਰਾਤ ਦੇ ਸੰਬੰਧ ਟੁੱਟ ਗਏ ਨੇ, ਚਲੋ ਸੁਪਨਾ ਸੀ। ਹੁਣ ਇਸ ਪੁਰਸ਼ ਨੂੰ ਕੌਣ ਸਮਝਾਵੇ ਕਿ ਇਹ ਵੀ ਇਕ ਸੁਪਨਾ ਹੈ ਜੁ ਦਿਨ ਨੂੰ ਤੂੰ ਪ੍ਰਭਾਵਿਤ ਹੋ ਰਿਹਾ ਹੈਂ, ਪ੍ਰਭਾਵਿਤ ਤਾਂ ਤੂੰ ਰਾਤ ਨੂੰ ਵੀ ਹੁੰਦਾ ਹੈਂ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਵਡਹੰਸ ਰਾਗ ਵਿਚ ਜ਼ਿਕਰ ਕਰਦੇ ਨੇ :

**ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ ॥**
**ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ ॥**

*(ਵਡਹੰਸੁ ਮਹਲਾ ੧, ਪੰਨਾ 558)*

"ਸੁਪਨੈ ਆਇਆ ਭੀ," ਮੇਰੇ ਸੁਪਨੇ ਵਿਚ ਆਇਆ। ਤੇ ਸੁਪਨਾ ਤਾਂ ਉਦੋਂ ਤਕ ਹੀ ਚਲਦਾ ਹੈ, ਜਦੋਂ ਤਕ ਨੀਂਦ ਹੈ। ਸੁਪਨੇ ਦਾ ਆਪਣਾ ਸਮਾਂ ਹੈ, ਅਵਧੀ ਹੈ। ਸੁਪਨਾ ਤਾਂ ਚਲਦਾ ਹੈ 20 ਮਿੰਟ, 25 ਮਿੰਟ। ਆਖ਼ਰ ਤਾਂ ਸੁਪਨਾ ਟੁੱਟੇਗਾ, ਸੁਪਨਾ ਤਾਂ ਮਿਟੇਗਾ। ਕਦੀ ਕਦੀ ਸੁਪਨਾ ਇਤਨਾ ਪ੍ਰਭਾਵਿਤ ਕਰ ਦਿੰਦਾ ਹੈ ਕਿ ਮਨੁੱਖ ਦੀ ਨੀਂਦ ਟੁੱਟ ਜਾਂਦੀ ਹੈ, ਨੀਂਦ ਖੁੱਲ੍ਹ ਜਾਂਦੀ ਹੈ। ਕਦੀ ਐਸਾ ਵੀ ਹੁੰਦਾ ਹੈ ਕਿ ਦਿਨ ਦੇ ਸੁਪਨੇ ਵੀ ਪ੍ਰਭਾਵਿਤ ਕਰ ਦਿੰਦੇ ਨੇ। ਮਨੁੱਖ ਦੀ ਵਾਸਤਵਿਕ ਅੱਖ ਖੁੱਲ੍ਹ ਜਾਂਦੀ ਹੈ ਔਰ ਉਹ ਕਹਿ ਦਿੰਦਾ ਹੈ ਕਿ ਮੇਰੀਆਂ ਤਾਂ ਅੱਖਾਂ ਅੱਜ ਖੁੱਲ੍ਹੀਆਂ ਨੇ। ਅਸਲੀਅਤ ਅੱਜ ਨਮੂਦਾਰ ਹੋਈ ਹੈ, ਅਸਲੀਅਤ ਅੱਜ ਮੇਰੇ 'ਤੇ ਪ੍ਰਗਟ ਹੋਈ ਹੈ। ਧੰਨ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਨੇ ਕਿ ਸੁਪਨੇ ਤੋਂ ਮਨ ਪ੍ਰਭਾਵਿਤ ਹੋ ਗਿਆ ਹੈ—"ਮੈ ਜਲੁ ਭਰਿਆ ਰੋਇ"—ਅੱਖਾਂ ਰੋ ਰਹੀਆਂ ਨੇ, ਪਰ ਹੈ ਇਹ ਪ੍ਰਭੂ ਮਿਲਾਪ ਦਾ ਸੁਪਨਾ ਤੇ ਸੁਪਨੇ ਦੇ ਟੁੱਟਿਆਂ ਉਹ ਮਿਲਾਪ ਵੀ ਟੁੱਟ ਗਿਆ। ਲੇਕਿਨ ਮਨ 'ਤੇ ਜੋ ਪ੍ਰਭਾਉ ਬਾਕੀ ਹੈ, ਉਹ ਤਾਂ ਹੈ। ਇਸ ਵਾਸਤੇ ਸਾਹਿਬ ਕਹਿੰਦੇ ਨੇ ਕਿ "ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ ॥"

ਸਾਰੀ ਰਾਤ ਕਦੀ ਸੁਖਦ ਸੁਪਨੇ ਚਲਦੇ ਨੇ, ਕਦੀ ਦੁਖਦ। ਕਦੀ ਕੋਮਲ ਸੁਪਨੇ ਚਲਦੇ ਨੇ, ਕਦੀ ਡਰਾਉਣੇ, ਭਿਆਨਕ। ਦਿਨ ਵੀ ਕੁਝ ਐਸਾ ਹੀ ਲੰਘਦਾ ਹੈ, ਕੁਛ ਸੁੱਖ ਦੇ ਲਮਹੇ ਲੰਘਦੇ ਨੇ, ਕੁਛ ਦੁੱਖ ਦੇ ਲਮਹੇ ਲੰਘਦੇ ਨੇ। ਕੁਛ ਮਿਲਾਪ ਦੇ ਲਮਹੇ ਲੰਘਦੇ ਨੇ, ਕੁਛ ਵਿਛੋੜੇ ਦੇ। ਕੁਛ ਹੱਸਦਿਆਂ ਹੋਇਆਂ ਸਮਾਂ ਲੰਘਦਾ ਹੈ, ਕੁਛ ਰੋਂਦਿਆਂ ਹੋਇਆਂ ਸਮਾਂ ਲੰਘਦਾ ਹੈ। ਅਸੀਂ ਦੇਖਦੇ ਹਾਂ

ਕਿ ਦਿਨ ਦੇ ਸੁਪਨੇ ਵੀ ਇਸ ਤਰ੍ਹਾਂ ਹੀ ਨੇ। ਕੁਛ ਚਿੰਤਾ ਵਿਚ, ਫ਼ਿਕਰ ਵਿਚ ਲੰਘਦੇ ਨੇ, ਕੁਛ ਰਸ ਵਿਚ ਲੰਘਦੇ ਨੇ। ਰਾਤ ਦੇ ਸੁਪਨੇ ਵੀ ਕੁਛ ਐਸੇ ਹੀ ਨੇ। ਰਾਤ ਦੇ ਸੁਪਨੇ ਸਵੇਰੇ ਉਠ ਕੇ ਸਾਰੇ ਦੇ ਸਾਰੇ ਯਾਦ ਨਹੀਂ ਰਹਿੰਦੇ। ਜਿਹੜੇ ਸੁਪਨੇ ਖ਼ਾਸ ਨੇ, ਵਿਸ਼ੇਸ਼ ਨੇ, ਜਿਨ੍ਹਾਂ ਨੇ ਬਹੁਤ ਪ੍ਰਭਾਵਿਤ ਕੀਤਾ ਹੋਵੇ, ਚਾਹੇ ਉਹ ਦੁਖਦ ਸੁਪਨਾ ਸੀ, ਚਾਹੇ ਸੁਖਦ, ਉਹ ਸਵੇਰੇ ਜਾਗ ਕੇ ਵੀ ਯਾਦ ਰਹਿੰਦਾ ਹੈ। ਤੇ ਜ਼ਿੰਦਗੀ ਵੀ ਇਕ ਸੁਪਨਾ ਹੈ। ਦਿਨ ਦੀਆਂ ਵੀ ਸਾਰੀਆਂ ਘਟਨਾਵਾਂ ਯਾਦ ਨਹੀਂ ਰਹਿੰਦੀਆਂ। ਸਿਰਫ਼ ਉਹ ਹੀ ਯਾਦ ਰਹਿੰਦੀਆਂ ਨੇ, ਜਿਨ੍ਹਾਂ ਤੋਂ ਸਾਨੂੰ ਕਿਧਰੇ ਬਹੁਤ ਚੋਟ ਮਿਲੀ ਹੋਵੇ ਯਾ ਜਿਨ੍ਹਾਂ ਤੋਂ ਸਾਨੂੰ ਬਹੁਤ ਸੁੱਖ ਮਿਲਿਆ ਹੋਵੇ। ਉਹ ਹੀ ਯਾਦ ਰਹਿੰਦੀਆਂ ਨੇ, ਬਾਕੀ ਤਾਂ ਸਾਰਾ ਕੁਝ ਮਨੁੱਖ ਭੁੱਲ ਜਾਂਦਾ ਹੈ, ਕੁਝ ਵੀ ਚੇਤੇ ਨਹੀਂ ਰਹਿੰਦਾ। ਅਗਰ ਕਿਧਰੇ ਮਨੁੱਖ ਜ਼ਿਕਰ ਕਰਦਾ ਹੈ ਤਾਂ ਉਸੇ ਦਾ ਹੀ ਕਰਦਾ ਹੈ, ਜਿਸ ਘੜੀ ਕਿਸੇ ਤੋਂ ਚੋਟ ਲੱਗੀ ਹੈ ਯਾ ਜਿਸ ਘੜੀ ਕਿਸੇ ਤੋਂ ਸੁੱਖ ਮਿਲਿਆ ਹੈ, ਉਸੇ ਦਾ ਹੀ ਤਾਂ ਮਨੁੱਖ ਜ਼ਿਕਰ ਕਰਦਾ ਹੈ। ਤੇ ਰਾਤ ਦੇ ਸੁਪਨੇ ਵੀ ਇਸ ਤਰ੍ਹਾਂ ਦੇ ਹਨ। ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਕਹਿੰਦੇ ਨੇ ਕਿ ਸਿਰਫ਼ ਉਹ ਹੀ ਸੁਪਨਾ ਨਹੀਂ, ਜੋ ਤੂੰ ਰਾਤ ਨੂੰ ਦੇਖ ਰਿਹਾ ਹੈਂ, ਜੋ ਤੂੰ ਦਿਨ ਨੂੰ ਦੇਖ ਰਿਹਾ ਹੈਂ, ਉਹ ਵੀ ਸੁਪਨਾ ਹੈ:

**ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥**

ਹੈ, ਨਹੀਂ ਹੈ। ਸੁਪਨੇ ਵਿਚ ਜੋ ਮਿਲਿਆ ਹੈ, ਦੁਖਦ ਜਾਂ ਸੁਖਦ, ਇਹ ਨਹੀਂ ਹੈ, ਪਰ ਮਨ ਜੋ ਪ੍ਰਭਾਵਿਤ ਹੋਇਆ ਹੈ, ਉਹ ਤਾਂ ਹੈ। ਉਹ ਵੀ ਜੋ ਕੁਝ ਸਾਨੂੰ ਮਿਲਿਆ ਹੈ, ਨਹੀਂ ਹੈ, ਲੇਕਿਨ ਮਨ ਜੋ ਪ੍ਰਭਾਵਿਤ ਹੋਇਆ, ਉਹ ਤਾਂ ਹੈ। ਕਿਧਰੇ ਕਿਧਰੇ ਇਸਦੀ ਐਸੀ ਵੀ ਵਿਆਖਿਆ ਕੀਤੀ ਗਈ ਹੈ, ਇਕ ਰੂਪ ਬਿਆਨ ਕੀਤਾ ਗਿਆ ਹੈ। ਮਾਇਆ ਅਨਰਵਚਨੀ ਹੈ। ਇਸ ਦਾ ਇਕ ਰੂਪ ਨਹੀਂ ਬਿਆਨ ਕਰ ਸਕਦੇ। ਇਹ ਨਹੀਂ ਕਹਿ ਸਕਦੇ ਕਿ ਨਹੀਂ ਹੈ। ਨਹੀਂ, ਐਸਾ ਕਹਿਣਾ ਪਏਗਾ ਕਿ ਸ਼ਾਇਦ ਹੈ, ਸ਼ਾਇਦ ਨਹੀਂ ਹੈ; ਹੈ ਵੀ, ਨਹੀਂ ਵੀ। ਅੱਜ ਤੋਂ ਕੋਈ ਡੇਢ ਕੁ ਹਜ਼ਾਰ ਸਾਲ ਪਹਿਲਾਂ ਇਕ ਮਹਾਨ ਪ੍ਰਤਿਭਾਸ਼ਾਲੀ ਆਤਮਾ ਜਗਤ-ਗੁਰੂ ਸ਼ੰਕਰਾਚਾਰੀਆ ਨੇ ਐਲਾਨੀਆ ਕਿਹਾ ਕਿ ਸੰਸਾਰ ਨਹੀਂ, ਮਾਇਆ ਹੈ, ਸਭ ਕੁਛ ਮਾਇਆ ਹੈ। ਤੇ ਮਾਇਆ ਕੀ ਹੈ ? ਸਭ ਕੁਛ ਜੋ ਦਿਖਾਈ ਦੇਵੇ, ਪ੍ਰਭਾਵਿਤ ਕਰੇ, ਪਰ ਹੈ ਨਹੀਂ।

ਬਨਾਰਸ ਦੀ ਗੱਲ। ਗੰਗਾ ਤੋਂ ਇਸ਼ਨਾਨ ਕਰ ਕੇ ਆ ਰਹੇ ਨੇ, ਰਸਤੇ ਵਿਚ ਇਕ ਖ਼ਾਕਰੋਬ ਆਪਣੇ ਝਾੜੂ ਨਾਲ ਰਸਤਾ ਸਾਫ਼ ਕਰ ਰਿਹਾ ਸੀ। ਚੂੰਕਿ ਧਰਤੀ ਸਾਫ਼ ਕਰ ਰਿਹਾ ਸੀ, ਜ਼ਮੀਨ ਸਾਫ਼ ਕਰ ਰਿਹਾ ਸੀ, ਨਿਗਾਹਾਂ ਵੀ ਧਰਤੀ

'ਤੇ ਸਨ। ਭਾਂਡੇ ਸਾਫ਼ ਕਰਨੇ ਨੇ ਤਾਂ ਨਿਗਾਹ ਭਾਂਡੇ 'ਤੇ ਰੱਖਣੀ ਪੈਂਦੀ ਹੈ। ਬਸਤਰ ਸਾਫ਼ ਕਰਨੇ ਨੇ ਤੇ ਨਿਗਾਹ ਬਸਤਰਾਂ 'ਤੇ ਰੱਖਣੀ ਪੈਂਦੀ ਹੈ। ਤੇ ਜ਼ਮੀਨ ਸਾਫ਼ ਕਰ ਰਿਹਾ ਸੀ, ਬਿਚਾਰੇ ਦੀਆਂ ਨਿਗਾਹਾਂ ਜ਼ਮੀਨ 'ਤੇ। ਕੋਲੋਂ ਲੰਘੇ ਸ਼ੰਕਰਾਚਾਰੀਆ। ਝਾੜੂ ਉਨ੍ਹਾਂ ਦੇ ਬਸਤਰਾਂ ਨਾਲ ਛੂਹ ਗਈ, ਉਨ੍ਹਾਂ ਦੇ ਤਨ ਨਾਲ ਛੂਹ ਗਈ। ਗਰਜ ਉਠੇ ਸ਼ੰਕਰਾਚਾਰੀਆ—ਐ ਦੁਸ਼ਟ, ਐ ਸ਼ੂਦਰ, ਤੂੰ ਮੈਨੂੰ ਭ੍ਰਿਸ਼ਟ ਕਰ ਦਿੱਤੈ, ਮੈਂ ਹੁਣੇ ਗੰਗਾ ਤੋਂ ਇਸ਼ਨਾਨ ਕਰ ਕੇ ਆਇਆਂ। ਤੇਰੀ ਛਾਇਆ ਨੇ ਮੈਨੂੰ ਭ੍ਰਿਸ਼ਟ ਕਰ ਦਿੱਤੈ। ਸ਼ੂਦਰ, ਪੂਰਬਲੇ ਸੰਸਕਾਰਾਂ ਕਰਕੇ ਕੁਝ ਆਤਮ-ਦਰਸ਼ੀ ਸੀ, ਕੁਝ ਰੱਬੀ ਚਿੰਤਨ ਕਰਦਾ ਸੀ, ਹੱਥ ਜੋੜ ਕੇ ਕਹਿਣ ਲੱਗਾ—ਸਵਾਮੀ ਜੀ, ਸਾਰਾ ਸੰਸਾਰ ਮਾਇਆ ਹੈ। ਸ਼ੂਦਰ ਦੀ ਛਾਇਆ, ਮਾਇਆ ਨਹੀਂ ਹੈ। ਤੁਸੀਂ ਕਹਿੰਦੇ ਹੋ ਕਿ ਸੰਸਾਰ ਨਹੀਂ ਹੈ, ਸ਼ੂਦਰ ਹੈ। ਤੇ ਫਿਰ ਸ਼ੂਦਰ ਸੰਸਾਰ ਨਾਲੋਂ ਵੀ ਵੱਡਾ ਹੋ ਗਿਆ। ਨਿਰੰਕਾਰ ਨਾਲੋਂ ਵੀ ਵੱਡਾ ਸ਼ੂਦਰ ਹੋ ਗਿਆ। ਕਿਉਂਕਿ ਹੈ। ਇਹ ਸ਼ਬਦ ਸਿਰਫ਼ ਈਸ਼ਵਰ ਵਾਸਤੇ ਆਖਿਆ ਜਾ ਸਕਦਾ ਹੈ, ਸੰਸਾਰ ਵਾਸਤੇ ਤਾਂ ਆਖਣਾ ਪੈਂਦਾ ਹੈ—ਹੈ, ਸ਼ਾਇਦ ਨਹੀਂ ਹੈ—ਨਹੀਂ ਹੈ, ਸ਼ਾਇਦ ਹੈ। ਤੇ ਤੁਸੀਂ ਧੰਨ ਹੋ, ਮੈਨੂੰ ਅਮਰ ਕਰ ਦਿੱਤਾ ਹੈ ਇਹ ਆਖ ਕੇ ਕਿ ਸ਼ੂਦਰ ਹੈ—ਰੱਬ ਹੈ, ਸ਼ੂਦਰ ਹੈ। ਹੱਥ ਜੁੜ ਗਏ ਸ਼ੰਕਰਾਚਾਰੀਆ ਦੇ। ਮਿੱਤਰਾ! ਮੁਆਫ਼ ਕਰੀਂ, ਭੁੱਲ ਹੋ ਗਈ। ਸੰਸਕਾਰਾਂ ਕਰਕੇ ਚਲੇ ਆ ਰਹੇ ਵਿਚਾਰਾਂ ਕਰਕੇ ਮੈਂ ਕਹਿ ਬੈਠਾਂ ਤੇ ਹੁਣ ਮੈਂ ਆਖਦਾ ਹਾਂ ਕਿ ਇਹ ਛਾਇਆ ਵੀ ਮਾਇਆ ਹੈ। ਤੂੰ ਵੀ ਮਾਇਆ ਹੈਂ। ਤੂੰ ਮੈਨੂੰ ਭ੍ਰਿਸ਼ਟ ਕੀਤਾ। ਮੈਂ ਵੀ ਮਾਇਆ, ਮੇਰਾ ਭ੍ਰਿਸ਼ਟ ਹੋਣਾ ਵੀ ਮਾਇਆ। ਸਭ ਕੁਛ ਮਾਇਆ। ਜੈਸੇ ਕਿਸੇ ਨੂੰ ਭਾਸਦੀ ਹੈ, ਸਭ ਕੁਛ ਮਾਇਆ। ਕਹਿੰਦੇ ਨੇ ਉਥੇ ਹੀ ਪਰਮਾਤਮਾ ਪ੍ਰਗਟ ਹੁੰਦਾ ਹੈ, ਉਥੇ ਹੀ ਈਸ਼ਵਰ ਪ੍ਰਗਟ ਹੁੰਦਾ ਹੈ। ਲੇਕਿਨ ਹੁਣ ਮਾਇਆ ਦੇ ਪ੍ਰਭਾਉ ਤੋਂ ਕੌਣ ਨਿਕਲੇ ? ਮਾਇਆ ਦੀ ਪੂਜਾ ਕਰ ਕੇ ਮਨੁੱਖ ਮਾਇਆ ਦੇ ਪ੍ਰਭਾਉ ਤੋਂ ਨਿਕਲ ਨਹੀਂ ਸਕਦਾ। ਇਹ ਭਾਰਤ ਦੇਸ਼ ਧਾਰਮਿਕ ਦੇਸ਼ ਆਖਿਆ ਜਾਂਦਾ ਹੈ। ਲੇਕਿਨ ਇਥੋਂ ਦਾ ਸਭ ਤੋਂ ਵੱਡਾ ਤਿਉਹਾਰ ਹੈ—ਦੀਵਾਲੀ। ਲਕਸ਼ਮੀ ਦੀ ਪੂਜਾ ਹੁੰਦੀ ਹੈ, ਧਨ ਦੀ ਪੂਜਾ, ਪੈਸਿਆਂ ਦੀ ਪੂਜਾ, ਸੋਨੇ ਦੇ ਸਿੱਕਿਆਂ ਦੀ ਪੂਜਾ, ਚਾਂਦੀ ਦੇ ਸਿੱਕਿਆ ਦੀ ਪੂਜਾ। ਮਾਇਆ ਨੂੰ ਵਰਤਦੇ ਤਾਂ ਸਾਰੇ ਲੋਕ ਨੇ, ਮਾਇਆ ਦਾ ਪੂਜਨ ਇਹ ਦੇਸ਼ ਕਰਦਾ ਹੈ। ਹੈਰਾਨਗੀ ਹੈ। ਤੇ ਜਿਥੇ ਧਨ ਦੀ ਹੀ ਪੂਜਾ ਹੈ, ਉਥੇ ਤਾਂ ਧਨ ਹੀ ਭਗਵਾਨ ਬਣ ਕੇ ਰਹਿ ਜਾਏਗਾ, ਇਕ ਵਸਤੂ ਖਣ ਕੇ ਰਹਿ ਜਾਏਗਾ। ਇਸ ਦੇਸ਼ ਵਿਚ ਭਗਵਾਨ ਵਸਤੂ ਬਣ ਕੇ ਰਹਿ ਗਿਆ ਹੈ। ਚੀਜ਼ਾਂ ਨੂੰ ਵਰਤਣਾ ਹੈ, ਬਸ ਇਸ ਨੂੰ ਵਰਤਣਾ ਹੈ, ਸੰਸਾਰਿਕ ਲਾਭ ਲਈ ਵਰਤਣਾ ਹੈ। ਸੰਸਾਰ ਦਾ ਪ੍ਰਭਾਉ ਤਾਂ ਬੜਾ ਪ੍ਰਬਲ ਹੈ।

ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਫ਼ੁਰਮਾਉਂਦੇ ਨੇ—ਹੈ ਤਾਂ ਸੁਪਨਾ, ਕਾਸ਼! ਇਹ ਤੇਰੇ 'ਤੇ ਪ੍ਰਤੀਤ ਹੋਵੇ। ਠੀਕ ਹੈ, ਇਹ ਪ੍ਰਭਾਉ ਸੰਸਾਰ ਦੇ ਕੁਝ ਚੰਗੇ ਵੀ ਹੋ ਸਕਦੇ ਨੇ। ਔਰ ਇਹ ਚੰਗੇ ਪ੍ਰਭਾਉ ਪੈਣ, ਇਸ ਲਈ ਸਤਿਸੰਗ ਹੈ। ਤੇ ਜੇ ਦਿਨ ਨੂੰ ਕੁਝ ਚੰਗੇ ਪ੍ਰਭਾਉ ਪੈ ਸਕਦੇ ਨੇ, ਤਾਂ ਰਾਤ ਨੂੰ ਵੀ ਕੁਝ ਚੰਗੇ ਪ੍ਰਭਾਉ ਪੈ ਸਕਦੇ ਨੇ। ਚੰਗੇ ਸੁਪਨੇ, ਚੰਗੇ ਦ੍ਰਿਸ਼। ਕਹਿੰਦੇ ਨੇ ਕਿ ਸੂਫ਼ੀ ਸੰਤ ਜਨਾਬ ਹਾਫ਼ਿਜ਼ ਹੁਰਾਂ ਨੂੰ ਇਕ ਰਾਤ ਸੁਪਨਾ ਆਇਆ। ਰਾਤ ਨੂੰ ਖ਼ੁਦਾ ਦੀ ਝਲਕ ਔਰ ਖ਼ੁਦਾ ਕਹਿ ਰਿਹਾ ਹੈ—ਐ ਫ਼ਕੀਰ! ਕੁਛ ਮੰਗ ਲੈ। ਅੱਜ ਅਸੀਂ ਤੈਨੂੰ ਕੁਛ ਦੇਣ ਲਈ ਆਏ ਹਾਂ। ਅੱਜ ਤੁਸੀਂ ਬਹੁਤ ਪਿਆਰੇ ਲੱਗੇ, ਅੱਜ ਸਭ ਕੁਛ ਤੈਥੋਂ ਨਿਛਾਵਰ ਕਰਨ ਲਈ ਆਏ ਹਾਂ। ਇਹ ਫ਼ਕੀਰ ਵੀ ਆਪਣਾ ਸੁਪਨਾ ਲਿਖਦਾ ਹੈ। ਕਹਿੰਦਾ ਹੈ ਕਿ ਸੁਪਨੇ ਵਿਚ ਹੀ ਖ਼ੁਦਾ ਮਿਲਿਆ। ਸੁਪਨੇ ਵਿਚ ਹੀ ਖ਼ੁਦਾ ਨੇ ਆਖਿਆ ਕਿ ਕੁਛ ਮੰਗ ਔਰ ਸੁਪਨੇ ਵਿਚ ਹੀ ਮੈਂ ਖ਼ੁਦਾ ਤੋਂ ਮੰਗਿਆ। ਕੀ ਮੰਗਿਆ :

*ਮਕੁਨ ਬੇਦਾਰ ਅਜ਼ੀਂ ਖ਼ਵਾਬਮ ਖ਼ੁਦਾਰਾ,*
*ਕਿ ਦਾਰਮ ਇਸ਼ਰਤੇ ਈਂ ਰਾ ਮੁਦਾਮ।*

ਐ ਮੇਰੇ ਖ਼ੁਦਾ! ਜੇ ਕੁਝ ਦੇਣਾ ਹੀ ਹੈ ਤਾਂ ਮੈਨੂੰ ਹੁਣ ਐਸੀ ਬਖ਼ਸ਼ਿਸ਼ ਕਰੀਂ ਕਿ ਮੈਨੂੰ ਜਗਾਵੀਂ ਨਾ। ਇਹ ਨੀਂਦ ਮੇਰੀ ਚਲਦੀ ਰਹੇ, ਇਹ ਸੁਪਨਾ ਮੇਰਾ ਚਲਦਾ ਹੀ ਰਹੇ। ਇਹ ਸੁਪਨਾ ਬਹੁਤ ਅੱਛੇ ਖ਼ਿਆਲਾਂ ਨਾਲ ਭਰਿਆ ਪਿਆ ਹੈ। ਇਹ ਸੁਪਨਾ ਬਹੁਤ ਅੱਛੇ ਪ੍ਰਭਾਵ ਦੇ ਰਿਹਾ ਹੈ। ਇਹ ਸੁਪਨਾ ਬਹੁਤ ਆਨੰਦ ਬਣਾ ਰਿਹਾ ਹੈ। ਜਦ ਕੋਈ ਸੁਪਨੇ ਵਿਚ ਵੀ ਖ਼ੁਦਾ ਕੋਲੋਂ ਖ਼ੁਦਾ ਨੂੰ ਮੰਗੇ, ਉਸ ਮਨੁੱਖ ਦੀ ਦੁਨੀਆ ਸੱਚ ਹੋ ਜਾਂਦੀ ਹੈ, ਮਨੁੱਖ ਦਾ ਜੀਵਨ ਸੱਚ ਹੋ ਜਾਂਦਾ ਹੈ, ਉਸ ਮਨੁੱਖ ਲਈ ਸੰਸਾਰ ਨਿਰੰਕਾਰ ਹੋ ਜਾਂਦਾ ਹੈ।

ਪੰਜਾਬੀ ਦੇ ਸੰਤ ਕਵੀ ਭਾਈ ਸਾਹਿਬ ਭਾਈ ਵੀਰ ਸਿੰਘ ਜੀ, ਪੰਜਾਬੀ ਦੁਨੀਆ ਦੇ ਵਿਚ, ਪੰਜਾਬੀ ਅਦਬ ਦੇ ਵਿਚ ਆਪਣੀ ਇਕ ਅਛੂਤੀ ਸ਼ਾਨ ਰੱਖਦੇ ਨੇ। ਵਲਵਲੇ-ਅੰਗੇਜ਼ ਰੁਬਾਈਆਂ ਅਕਸਰ ਇਨ੍ਹਾਂ ਦੀ ਜ਼ਬਾਨ ਵਿੱਚੋਂ, ਇਨ੍ਹਾਂ ਦੀ ਆਤਮਾ ਵਿੱਚੋਂ ਨਿਕਲਦੀਆਂ ਸਨ। ਲਗਦੈ ਕੁਝ ਇਸੇ ਤਰ੍ਹਾਂ ਦਾ ਸੁਪਨਾ ਉਨ੍ਹਾਂ ਨੇ ਵੀ ਦੇਖਿਆ। ਤਦੇ ਤਾਂ ਸੁਪਨੇ ਨੂੰ ਕਲਮਬੰਦ ਕਰਨ ਲਈ ਬੈਠ ਗਏ। ਹੁਣੇ ਹੀ ਮੈਂ ਕੁਛ ਅਰਜ਼ ਕੀਤੀ ਹੈ ਕਿ ਦਿਨੇ ਵੀ ਕੁਛ ਐਸੀਆਂ ਘਟਨਾਵਾਂ ਘਟਦੀਆਂ ਨੇ, ਜਿਨ੍ਹਾਂ ਤੋਂ ਅਸੀਂ ਪ੍ਰਭਾਵਿਤ ਹੋ ਜਾਂਦੇ ਹਾਂ ਔਰ ਜੋ ਸਾਨੂੰ ਯਾਦ ਰਹਿੰਦੀਆਂ ਨੇ ਤਾਜ਼ਿੰਦਗੀ; ਕੁਛ ਐਸੇ ਸੁਪਨੇ, ਜੋ ਭੁਲਾਏ ਵੀ ਜਾਣ ਤਾਂ ਨਹੀਂ ਭੁੱਲਦੇ, ਬਾਰ ਬਾਰ ਯਾਦ ਆਉਂਦੇ ਨੇ। ਉਸ ਸੁਪਨੇ ਬਾਰੇ ਭਾਈ

ਸਾਹਿਬ ਇੰਜ ਕਹਿੰਦੇ ਨੇ:

*ਸੁਪਨੇ ਵਿਚ ਤੁਸਾਂ ਮਿਲੇ ਅਸਾਨੂੰ ਅਸਾਂ ਧਾ ਗਲਵਕੜੀ ਪਾਈ।*
*ਪਰ ਨਿਰਾ ਨੂਰ ਤੁਸਾਂ ਹੱਥ ਨਾ ਆਇ ਸਾਡੀ ਕੰਬਦੀ ਰਹੀ ਕਲਾਈ।*
*(ਸੰਤ ਕਵੀ ਭਾਈ ਵੀਰ ਸਿੰਘ ਜੀ)*

ਤੁਸੀਂ ਤੇ ਨਿਰਾ ਹੀ ਚਾਨਣਾ। ਕਿਸੇ ਦਾ ਦਿਨ ਵੀ ਅੰਧੇਰਾ ਹੁੰਦਾ ਹੈ, ਕਿਸੇ ਦੀ ਰਾਤ ਵੀ ਪ੍ਰਕਾਸ਼ਮਾਨ ਹੁੰਦੀ ਹੈ। ਕਿਸੇ ਦਾ ਦਿਨ ਵੀ ਤਾਰੀਕ ਹੁੰਦਾ ਹੈ, ਕਿਸੇ ਦੀ ਰਾਤ ਵੀ ਰੌਸ਼ਨ, ਮਹਾਨ ਪ੍ਰਕਾਸ਼, ਮਹਾਨ ਉਜਾਲਾ ਹੁੰਦੀ ਹੈ। ਦਰਅਸਲ ਕਬਰਾਂ 'ਤੇ ਦੀਵੇ ਤਾਂ ਸਾਰਾ ਜਗਤ ਜਲਾਂਦਾ ਹੈ, ਜੀਵਨ ਦਾ ਦੀਪਕ ਕੋਈ ਕੋਈ ਜਲਾਂਦਾ ਹੈ। ਇਸ ਨੂੰ ਮੈਂ ਕਿਸੇ ਵਕਤ ਇੰਜ ਬਿਆਨ ਕੀਤਾ ਸੀ:

*ਕੌਨ ਜਲਾਏ ਮਜ਼ਾਰੋਂ ਪੇ ਦੀਪਕ,*
*ਹਮ ਹਯਾਤ ਕੋ ਦੀਪਕ ਕੀਏ ਦੇਤੇ ਹੈਂ।*

ਜ਼ਿੰਦਗੀ ਨੂੰ ਦੀਪਕ ਬਣਾਣ ਲਈ ਅਸੀਂ ਐਸੇ ਜੁਟੇ ਹਾਂ, ਕੌਣ ਕਬਰਾਂ 'ਤੇ ਦੀਵੇ ਜਲਾਏ, ਕੌਣ ਮੜ੍ਹੀਆਂ 'ਤੇ ਦੀਵੇ ਜਲਾਏ। ਜਦ ਐਸੀ ਸੂਝ ਪੈ ਜਾਂਦੀ ਹੈ, ਹਯਾਤੀ ਦਾ ਦੀਪਕ ਰੌਸ਼ਨ ਹੋ ਜਾਂਦਾ ਹੈ, ਸੰਸਾਰ ਦਾ ਰੂਪ ਕੁਛ ਹੋਰ ਦਿਖਾਈ ਦਿੰਦਾ ਹੈ। ਅੰਧੇਰੇ ਵਿਚ ਕੁਛ ਹੋਰ ਦਿਖਾਈ ਦਿੰਦਾ ਹੈ, ਰੌਸ਼ਨੀ ਵਿਚ ਕੁਛ ਹੋਰ ਦਿਖਾਈ ਦਿੰਦਾ ਹੈ। ਅੱਖ ਖੁੱਲ੍ਹਦੀ ਹੈ ਤਾਂ ਨਿਰੰਕਾਰ ਦਿਖਾਈ ਦਿੰਦਾ ਹੈ, ਅੱਖ ਬੰਦ ਹੁੰਦੀ ਹੈ ਤਾਂ ਸੰਸਾਰ ਦਿਖਾਈ ਦਿੰਦਾ ਹੈ। ਜਿਨ੍ਹਾਂ ਜਿਨ੍ਹਾਂ ਨੂੰ ਸੰਸਾਰ ਦਿਖਾਈ ਦਿੰਦਾ ਹੈ, ਅੱਖ ਬੰਦ ਹੈ ਤੇ ਬੰਦ ਅੱਖ ਨੂੰ ਕਹਿ ਸਕਦੇ ਹਾਂ—ਅੰਧੀ ਅੱਖ। ਔਰ ਜਿਨ੍ਹਾਂ ਜਿਨ੍ਹਾਂ ਦੀ ਅੱਖ ਖੁੱਲ੍ਹ ਗਈ ਹੈ, ਉਨ੍ਹਾਂ ਨੂੰ ਨਿਰੰਕਾਰ ਦਿਖਾਈ ਦਿੰਦਾ ਹੈ। ਗੁਰੂ ਨਾਨਕ ਸਾਹਿਬ ਨੇ ਐਲਾਨੀਆ ਕਹਿ ਦਿੱਤਾ:

**ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥**
**ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥**
*(ਰਾਮਕਲੀ ਕੀ ਵਾਰ, ਮ: ੨, ਪੰਨਾ 954)*

ਭੁੱਲ ਕੇ ਵੀ ਇਨ੍ਹਾਂ ਨੂੰ ਅੰਧਾ ਨਾ ਆਖੋ, ਜਿਨ੍ਹਾਂ ਦੀਆਂ ਇਹ ਦੋ ਅੱਖਾਂ ਕੰਮ ਨਹੀਂ ਕਰਦੀਆਂ, ਸੰਸਾਰ ਦਿਖਾਈ ਨਹੀਂ ਦਿੰਦਾ। ਇਹ ਨਹੀਂ ਅੰਧੇ, ਅੰਧੇ ਉਹ ਨੇ ਜਿਨ੍ਹਾਂ ਦੀ ਤੀਸਰੀ ਅੱਖ ਨਹੀਂ ਖੁੱਲ੍ਹੀ ਤੇ ਨਿਰੰਕਾਰ ਦਿਖਾਈ ਨਹੀਂ ਦਿੰਦਾ। ਉਹ ਤੀਸਰਾ ਨੇਤਰ ਹੈ, ਉਸ ਨੂੰ ਅਨੁਭਵ ਪ੍ਰਕਾਸ਼ ਕਹਿੰਦੇ ਨੇ। ਇਹ ਦੋ ਅੱਖਾਂ ਮਿਲੀਆਂ ਨੇ, ਇਨ੍ਹਾਂ ਦੀ ਵਰਤੋਂ ਕਰ, ਤਾਂ ਕਿ ਇਕ ਦਿਨ ਇਹ ਬੰਦ ਹੋਵਣ ਤੇ ਉਹ ਤੀਸਰੀ ਅੱਖ ਖੁੱਲ੍ਹ ਜਾਏ। ਲੇਕਿਨ ਅਕਸਰ ਐਸਾ ਹੁੰਦਾ ਹੈ ਕਿ ਇਕ ਦਿਨ ਇਹ ਦੋ ਅੱਖਾਂ ਵੀ ਹਮੇਸ਼ਾ ਲਈ ਬੰਦ ਹੋ ਜਾਂਦੀਆਂ ਨੇ,

ਤੀਸਰੀ ਖੁੱਲ੍ਹਦੀ ਨਹੀਂ, ਜ਼ਿੰਦਗੀ ਅਕਾਰਥ ਚਲੀ ਜਾਂਦੀ ਹੈ। ਤੀਸਰੀ ਜਦ ਖੁੱਲ੍ਹਦੀ ਹੈ, ਨਿਰੰਕਾਰ ਦਿਖਾਈ ਦਿੰਦਾ ਹੈ। ਇਹ ਦੋ ਖੁੱਲ੍ਹੀਆਂ ਨੇ, ਸੰਸਾਰ ਦਿਖਾਈ ਦਿੰਦਾ ਹੈ, ਇੰਜ ਕਹਿ ਲਵੋ ਕਿ ਅੰਧੇਰਾ ਦਿਖਾਈ ਦਿੰਦਾ ਹੈ ਇਨ੍ਹਾਂ ਦੋ ਅੱਖਾਂ ਨਾਲ, ਪ੍ਰਕਾਸ਼ ਤਾਂ ਉਸ ਤੀਸਰੀ ਅੱਖ ਨਾਲ ਹੀ ਦਿਖਾਈ ਦਿੰਦਾ ਹੈ। ਅੰਧੇਰਾ ਦਿਖਾਈ ਦੇ ਰਿਹਾ ਹੈ—ਮਾਇਆ—ਔਰ ਇਹ ਸਾਰੀ ਮਾਇਆ ਉਸ ਪ੍ਰਭੂ ਦੀ ਹੈ। ਇਸ ਮਾਇਆ ਬਾਰੇ ਇਹ ਸ਼ਬਦ—ਸ਼ਾਇਦ ਹੈ, ਸ਼ਾਇਦ ਨਹੀਂ ਹੈ। ਜਿਤਨੀ ਦੇਰ ਵਿਚ ਅਸੀਂ ਕਹਿੰਦੇ ਹਾਂ ਨਹੀਂ ਹੈ, ਉਤਨੀ ਦੇਰ ਵਿਚ ਹੋ ਜਾਂਦੀ ਹੈ ਔਰ ਜਦ ਤਕ ਕਹਿੰਦੇ ਹਾਂ ਕਿ ਹੈ, ਉਤਨੀ ਦੇਰ ਵਿਚ ਇਹ ਨਹੀਂ ਹੁੰਦੀ। ਅਸੀਂ ਕਹਿੰਦੇ ਹਾਂ ਕਿ ਬਚਪਨਾ ਹੈ ਔਰ ਇਕ ਦਿਨ ਐਸਾ ਆਉਂਦਾ ਹੈ, ਅਸੀਂ ਕਹਿ ਦਿੰਦੇ ਹਾਂ ਕਿ ਨਹੀਂ ਹੈ। ਅਸੀਂ ਕਹਿੰਦੇ ਹਾਂ ਕਿ ਜਵਾਨੀ ਹੈ ਔਰ ਇਕ ਦਿਨ ਐਸਾ ਆ ਜਾਂਦਾ ਹੈ, ਕਹਿ ਦਿੰਦੇ ਹਾਂ ਕਿ ਜਵਾਨੀ ਨਹੀਂ ਹੈ। ਔਰ ਇਕ ਦਿਨ ਐਸਾ ਆ ਜਾਂਦਾ ਹੈ, ਜਦੋਂ ਕਹਿ ਦਿੰਦੇ ਹਾਂ ਕਿ ਇਹ ਬੁਢੇਪਾ ਹੈ, ਬੁੱਢਾ ਹੈ, ਪਰ ਇਕ ਦਿਨ ਐਸਾ ਵੀ ਹੋ ਜਾਂਦਾ ਹੈ, ਨਹੀਂ ਰਿਹਾ ਬੁੱਢਾ। ਅੱਜ ਹੈ ਤੇ ਕੱਲ ਨਾ ਰਹੇ, ਉਸੇ ਨੂੰ ਮਾਇਆ ਕਹਿੰਦੇ ਨੇ। ਜੋ ਹੈ ਤੇ ਸਦੀਵੀ ਹੈ, ਉਸ ਨੂੰ ਸੱਚ ਕਹਿੰਦੇ ਨੇ, ਪਰਮਾਤਮਾ ਕਹਿੰਦੇ ਨੇ, ਈਸ਼ਵਰ ਕਹਿੰਦੇ ਨੇ। ਤੋ ਈਸ਼ਵਰ ਤੋਂ ਬਾਅਦ ਅਗਰ ਕੋਈ ਸਮਝਣ ਵਾਸਤੇ, ਧਾਰਮਿਕ ਦੁਨੀਆ ਵਿਚ, ਹੋਰ ਵਿਸ਼ਾ ਹੈ ਤਾਂ ਉਹ ਹੈ ਮਾਇਆ, ਉਹ ਹੈ ਹਊਆ।

•

# ਵੈਦ ਰਾਜ

ਅਵਤਾਰੀ ਪੁਰਸ਼ਾਂ ਨੂੰ ਸੁਤੇ-ਸਿੱਧ ਜਗਤ ਵਲੋਂ ਕੁਛ ਉਪਨਾਮ ਮਿਲਦੇ ਨੇ, ਜਿਸ ਨੂੰ ਤਖ਼ੱਲਸ ਕਹਿੰਦੇ ਨੇ। ਕੋਈ ਖ਼ਾਸੀਅਤ ਦੇਖ ਕੇ, ਕੋਈ ਖ਼ਾਸ ਅਹਿਮੀਅਤ ਦੇਖ ਕੇ ਉਨ੍ਹਾਂ ਨੂੰ ਨਾਮ ਦਿੱਤਾ ਜਾਂਦਾ ਹੈ। ਸਮੁੱਚੀ ਜ਼ਿੰਦਗੀ ਮਰਯਾਦਾ ਵਿਚ ਬੱਝੀ ਹੋਈ ਦੇਖ ਕੇ ਜਗਤ ਦੇ ਮੂੰਹ ਵਿੱਚੋਂ ਨਿਕਲਿਆ ਮਰਯਾਦਾ ਪੁਰਸ਼ੋਤਮ ਰਾਮ। ਜ਼ਿੰਦਗੀ ਇਕ ਖੇਲ ਹੈ, ਤਮਾਸ਼ਾ ਹੈ; ਜਨਮ ਵੀ ਇਕ ਖੇਲ ਹੈ, ਮਰਨ ਵੀ ਖੇਲ ਹੈ; ਨਫ਼ਾ ਵੀ ਖੇਲ, ਨੁਕਸਾਨ ਵੀ ਖੇਲ; ਜਵਾਨੀ ਵੀ ਖੇਲ, ਬੁਢਾਪਾ ਵੀ ਇਕ ਖੇਲ। ਜਿਸ ਨੇ ਐਸਾ ਸਮਝਿਆ ਔਰ ਜਿਸ ਨੇ ਐਸਾ ਜਾਣਿਆ, ਦੇਸ਼ਵਾਸੀਆਂ ਨੇ ਉਸਨੂੰ ਕਿਹਾ—ਲੀਲ੍ਹਾ ਪੁਰਸ਼ੋਤਮ ਕ੍ਰਿਸ਼ਨ। ਔਰ ਜਿਸ ਨੇ ਇਹ ਮਹਿਸੂਸ ਕੀਤਾ ਕਿ ਜਗਤ ਵਿਚ ਦੁੱਖ ਹੈ, ਜਗਤ ਰੋਗ ਹੈ, ਜਗਤ ਮਿਥਿਆ ਹੈ, ਜਗਤ ਤਾਂ ਵਗਦੇ ਹੋਏ ਹੰਝੂ ਨੇ, ਜਗਤ ਤਾਂ ਇਕ ਪੀੜਾ ਹੈ, ਇਕ ਵੇਦਨਾ ਹੈ, ਜੋ ਸਮੱਸਤ ਜਗਤ ਦੀ ਪੀੜਾ ਨਾਲ ਭਰ ਗਿਆ ਔਰ ਬੁਲੰਦ ਜ਼ਬਾਨ ਨਾਲ ਕਹਿ ਉਠਿਆ ਕਿ ਜਗਤ ਇਕ ਪੀੜਾ ਹੈ, ਇਕ ਰੋਗ ਹੈ ਔਰ ਉਸ ਰੋਗ ਦਾ ਸਮਾਧਾਨ ਲੈ ਕੇ, ਉਸ ਰੋਗ ਦੀ ਔਸ਼ਧੀ ਲੈ ਕੇ, ਜਿਸ ਨੇ ਦੇਸ਼-ਦਿਸ਼ਾਂਤਰਾਂ ਦਾ ਰਟਨ ਕੀਤਾ ਔਰ ਰੋਗੀਆਂ ਨੂੰ ਸਵਸਥ ਕਰਦਾ ਰਿਹਾ, ਸਮੱਸਤ ਦੁਨੀਆ ਦੀ ਜ਼ਬਾਨ ਤੋਂ ਇਹ ਸ਼ਬਦ ਬੁਲੰਦ ਹੋਇਆ—"ਬਾਬਾ ਵੈਦ ਰੋਗੀਆਂ ਦਾ।"

ਇਹ ਤਾਂ ਐਸਾ ਬਾਬਾ ਆਇਆ, ਜੋ ਰੋਗੀਆਂ ਲਈ ਵੈਦ ਹੈ, ਇਸ ਦੇ ਕੋਲ ਔਸ਼ਧੀ ਹੈ। ਪ੍ਰਿਥਮ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਇਸ ਗੱਲ ਨੂੰ ਸਮਝਣਾ ਹੋਵੇਗਾ ਕਿ ਜਗਤ ਇਕ ਪੀੜਾ ਹੈ ਤੇ ਜਗਤ ਤੋਂ ਕੀ ਮੁਰਾਦ ਹੈ ? ਮਨੁੱਖ ਤਾਂ ਸਵੈਮ ਇਕ ਪੀੜਾ ਹੈ, ਮਨੁੱਖ ਖ਼ੁਦ ਹੀ ਇਕ ਸਮੱਸਿਆ ਹੈ। ਇਹ ਨਹੀਂ ਕਿ ਮਨੁੱਖ ਦੀਆਂ ਸਮੱਸਿਆਵਾਂ ਨੇ, ਨਹੀਂ, ਮਨੁੱਖ ਖ਼ੁਦ ਹੀ ਇਕ ਸਮੱਸਿਆ ਹੈ। ਐਸਾ ਨਹੀਂ ਹੈ ਕਿ ਮਨੁੱਖ ਦੀਆਂ ਵੇਦਨਾਵਾਂ ਨੇ, ਮਨੁੱਖ ਦੇ ਦੁੱਖ ਨੇ, ਬਿਲਕੁਲ ਐਸਾ ਨਹੀਂ, ਬਲਕਿ ਮਨੁੱਖ ਖ਼ੁਦ ਹੀ ਇਕ ਦੁੱਖ ਹੈ, ਮਨੁੱਖ ਖ਼ੁਦ ਹੀ ਇਕ ਪੀੜਾ ਹੈ, ਮਨੁੱਖ ਖ਼ੁਦ ਹੀ ਇਕ ਵੇਦਨਾ ਹੈ। ਜਦ ਮਨੁੱਖ ਹੈ

ਤੋ ਪੀੜਾ ਹੈ, ਮਨੁੱਖ ਹੈ ਤੋ ਦੁੱਖ ਹੈ। ਔਰ ਗੁਰੂ ਨਾਨਕ ਸਾਹਿਬ ਇਸ ਦੀ ਸ਼ੁਰੂਆਤ ਇੰਜ ਕਰਦੇ ਨੇ—ਜੀਵਨ ਦੁੱਖ ਹੈ, ਜਨਮ ਦੁੱਖ ਹੈ, ਮਰਨ ਦੁੱਖ ਹੈ, ਸੁੱਖ ਤਾਂ ਕਿਧਰੇ ਵੀ ਦਿਖਾਈ ਨਹੀਂ ਦਿੰਦਾ। ਜਨਮ ਵੀ ਪੀੜਾ ਹੈ, ਜੀਵਨ ਵੀ ਪੀੜਾ ਹੈ, ਮਰਨ ਵੀ ਪੀੜਾ ਹੈ। ਇਕ ਭ੍ਰਾਂਤੀ ਹੈ ਮਨੁੱਖਾਂ ਨੂੰ ਕਿ ਜਨਮ ਸੁੱਖ ਹੈ, ਜੀਵਨ ਸੁੱਖ ਹੈ ਤੇ ਸਿਰਫ਼ ਮਰਨ ਹੀ ਦੁੱਖ ਹੈ। ਪੀੜਾ ਹੈ ਤੇ ਜੀਵਨ ਭਰ ਜਨਮ ਦਿਨ ਮਨਾਉਣਾ ਹੈ, ਕਿਉਂਕਿ ਜਨਮ ਸੁੱਖ ਹੈ, ਜੀਵਨ ਦੀ ਲਾਲਸਾ ਰੱਖਣੀ ਹੈ, ਜੀਵਨ ਰਸ ਹੈ; ਮੌਤ ਪੀੜਾ ਹੈ, ਇਸ ਨੂੰ ਭੁਲਾਣਾ ਹੈ। ਮੌਤ ਵੇਦਨਾ ਹੈ, ਇਸ ਨੂੰ ਗ਼ਲਤ ਕਰਨਾ ਹੈ। ਮੌਤ ਹੀ ਦੁੱਖ ਹੈ, ਇਹ ਚੇਤੇ ਨਾ ਆਵੇ, ਇਸ ਲਈ ਮਨੁੱਖ ਨੇ ਸ਼ਮਸ਼ਾਨ-ਘਾਟ ਵੀ ਬਸਤੀਆਂ ਤੋਂ ਦੂਰ ਬਣਾਏ; ਕਬਰਿਸਤਾਨ ਸ਼ਹਿਰਾਂ ਤੋਂ ਦੂਰ ਬਣਾਏ ਤਾਂ ਕਿ ਜਿਊਂਦੇ ਜਾਗਦੇ ਮਨੁੱਖ ਦਿਖਾਈ ਦੇਣ, ਕਬਰਿਸਤਾਨ ਨਾ ਦਿਖਾਈ ਦੇਵੇ। ਹੱਸਦੇ ਖਿੜਦੇ ਹੋਏ ਚਿਹਰੇ ਦਿਖਾਈ ਦੇਣ, ਜਲਦੀਆਂ ਹੋਈਆਂ ਲਾਸ਼ਾਂ ਦਿਖਾਈ ਨਾ ਦੇਣ। ਔਰ ਘਰ ਵਿਚ ਕੋਈ ਮ੍ਰਿਤੂ ਹੋ ਗਈ ਹੈ ਤੇ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਕਿਧਰੇ ਸਾਰਿਆਂ ਦੇ ਅੰਤਸ਼ਕਰਨ ਵਿਚ ਮੌਤ ਨਾ ਬੈਠ ਜਾਏ, ਉਸ ਤੋਂ ਪਹਿਲੋਂ ਇਸ ਨੂੰ ਘਰੋਂ ਕੱਢੋ, ਜਲਾ ਕੇ ਖ਼ਾਕ ਕਰ ਦਿਉ। ਜੀਵਨ ਚੇਤੇ ਰਹੇ, ਜਨਮ ਚੇਤੇ ਰਹੇ, ਮਰਨ ਭੁਲਾਉ। ਇਹ ਪਹਿਲਾ ਅਵਤਾਰੀ ਪੁਰਖ ਰੂਏ ਜ਼ਮੀਨ 'ਤੇ ਆਇਆ, ਜਿਸ ਨੇ ਮਨੁੱਖਤਾ ਦੇ ਸਾਹਮਣੇ ਬੁਲੰਦ ਆਵਾਜ਼ ਦੇ ਕੇ ਕਿਹਾ—ਜਨਮ ਦੁੱਖ ਹੈ। ਸ਼ਾਇਦ ਤੁਸੀਂ ਸਾਰੇ ਹੀ ਜਨਮ ਦਾ ਦੁੱਖ ਮਨਾ ਰਹੇ ਹੋ ਔਰ ਦੁੱਖ ਦੇ ਜਨਮ ਦੀਆਂ ਖ਼ੁਸ਼ੀਆਂ ਮਨਾਉਂਦੇ ਹੋ, ਟੱਪ ਰਹੇ ਹੋ, ਨੱਚ ਰਹੇ ਹੋ। ਐਸਾ ਕਿਉਂ ਹੋ ਰਿਹਾ ਹੈ ? ਦਰਅਸਲ ਬੋਧ ਨਹੀਂ ਹੈ, ਸਮਝ ਨਹੀਂ ਹੈ। ਮਨੁੱਖ ਨੂੰ ਦੁੱਖ ਦੀ ਵੀ ਸਮਝ ਨਹੀਂ ਹੈ। ਉਸ ਨੂੰ ਸਮਝ ਨਹੀਂ ਕਿ ਜਨਮ ਦੁੱਖ ਹੈ। ਕਿਉਂਕਿ ਜਨਮ ਦਾ ਬੋਧ ਨਹੀਂ ਹੈ, ਇਸ ਵਾਸਤੇ ਦੁੱਖ ਦਾ ਬੋਧ ਨਹੀਂ ਹੈ; ਦੁੱਖ ਦਾ ਬੋਧ ਨਹੀਂ ਹੈ, ਇਸ ਵਾਸਤੇ ਜਨਮ ਦਾ ਬੋਧ ਨਹੀਂ ਹੈ। ਜੀਵਨ ਦੀ ਲਾਲਸਾ ਹੈ, ਇਸ ਲਈ ਦੁੱਖ ਦਾ ਗਿਆਨ ਨਹੀਂ ਹੈ। ਇਸ ਵਾਸਤੇ ਕਹਿ ਸਕਦੇ ਹਾਂ ਕਿ ਜੀਵਨ ਦਾ ਵੀ ਗਿਆਨ ਨਹੀਂ ਹੈ। ਔਰ ਧਾਰਮਿਕ ਦਾਰਸ਼ਨਿਕ ਐਸਾ ਕਹਿੰਦੇ ਨੇ ਕਿ ਜੋ ਮੇਰੀ ਸਮਝ ਵਿਚ ਨਹੀਂ ਹੈ, ਉਹ ਨਹੀਂ ਹੈ, ਕਮ-ਅਜ਼-ਕਮ ਮੇਰੀ ਦੁਨੀਆ ਵਿਚ ਤਾਂ ਨਹੀਂ ਹੈ। ਹੋਵੇਗਾ ਪਰਮਾਤਮਾ, ਹੋਵੇਗਾ ਕਿਧਰੇ ਸੁੱਖ, ਹੋਵੇਗਾ ਦੁੱਖ, ਹੋਵੇਗਾ ਕਿਧਰੇ ਕਲੇਸ਼, ਪਰ ਮੇਰੀ ਸਮਝ ਵਿਚ ਨਹੀਂ ਹੈ ਤੋ ਨਹੀਂ ਹੈ। ਜੈਸੇ ਪੱਥਰ ਦੀ ਦੁਨੀਆ ਵਿਚ ਕੋਈ ਦੁੱਖ ਨਹੀਂ ਹੈ, ਕੋਈ ਕਲੇਸ਼ ਨਹੀਂ ਹੈ। ਨਾ ਦੁੱਖ ਦਾ ਬੋਧ, ਨਾ ਸੁੱਖ ਦਾ ਬੋਧ; ਨਾ ਦੁੱਖ ਦਾ ਗਿਆਨ, ਨਾ ਸੁੱਖ ਦਾ ਗਿਆਨ; ਨਾ ਸਰਦੀ ਮਹਿਸੂਸ ਹੁੰਦੀ ਹੈ, ਨਾ ਗਰਮੀ ਮਹਿਸੂਸ ਹੁੰਦੀ ਹੈ। ਪੱਥਰ ਹੀ ਸਿਰਫ਼ ਪੱਥਰ ਨਹੀਂ, ਬਹੁਤੇ ਮਨੁੱਖਾਂ ਦੇ ਦਿਲ

ਦਿਮਾਗ਼ ਵੀ ਪੱਥਰ ਹੀ ਹਨ, ਬਿਲਕੁਲ ਪੱਥਰ ਨੇ। ਅਗਰ ਦੁੱਖ ਦਾ ਬੋਧ ਨਹੀਂ ਔਰ ਵਾਕਈ ਨਹੀਂ ਹੈ ਔਰ ਸੁੱਖ ਦਾ ਗਿਆਨ ਨਹੀਂ ਔਰ ਵਾਕਈ ਨਹੀਂ ਹੈ। ਤੋ ਇਸ ਦਿਲ ਨੂੰ ਕੀ ਕਹੀਏ, ਇਸ ਦਿਮਾਗ਼ ਨੂੰ ਕੀ ਆਖੀਏ, ਇਹ ਤਾਂ ਪੱਥਰ ਹੈ। ਜੋ ਮੇਰੀ ਸਮਝ ਵਿਚ ਨਹੀਂ ਹੈ ਉਹ ਨਹੀਂ ਹੈ, ਕਮ-ਅਜ਼-ਕਮ ਮੇਰੀ ਦੁਨੀਆ ਵਿਚ ਤਾਂ ਨਹੀਂ ਹੈ, ਕਿਉਂਕਿ ਮੇਰੀ ਸਮਝ ਵਿਚ ਨਹੀਂ ਹੈ। ਜਿਸ ਜਿਸ ਚੀਜ਼ ਦੀ ਮੈਨੂੰ ਸਮਝ ਨਹੀਂ ਹੈ, ਉਹ ਮੇਰੀ ਦੁਨੀਆਂ ਵਿਚ ਨਹੀਂ ਹੈ। ਅਗਰ ਪਰਮਾਤਮਾ ਮੇਰੀ ਸਮਝ ਵਿਚ ਨਹੀਂ ਹੈ ਤੋ ਮੇਰੀ ਦੁਨੀਆ ਵਿਚ ਪਰਮਾਤਮਾ ਨਹੀਂ ਹੈ, ਭਾਵੇਂ ਕਿ ਉਹ ਹੈ, ਭਾਵੇਂ ਜਗਤ ਦੇ ਵਿਚ ਹੈ, ਪਰ ਮੇਰੀ ਦੁਨੀਆ ਵਿਚ ਨਹੀਂ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਐਸਾ ਫ਼ੁਰਮਾਨ ਕਰਦੇ ਨੇ—ਬਹੁਤੀ ਮਨੁੱਖਤਾ ਪਰਮਾਤਮਾ ਦੀ ਸਮਝ ਤੋਂ ਬਗ਼ੈਰ ਜੀਅ ਰਹੀ ਹੈ ਔਰ ਸਮਝ ਨਹੀਂ ਤੋ ਪਰਮਾਤਮਾ ਨਹੀਂ ਹੈ। ਕਹਿ ਲਈਏ ਕਿ ਬਹੁਤੀ ਮਨੁੱਖਤਾ ਪਰਮਾਤਮਾ ਦੇ ਹੁੰਦਿਆਂ ਹੋਇਆਂ ਪਰਮਾਤਮਾ ਤੋਂ ਬਿਨਾਂ ਜੀਅ ਰਹੀ ਹੈ। ਜੈਸੇ ਅੰਧਾ ਸੂਰਜ ਦੇ ਹੁੰਦਿਆਂ ਸੂਰਜ ਤੋਂ ਬਿਨਾਂ ਜੀਅ ਰਿਹਾ ਹੈ। ਰੌਸ਼ਨੀ ਤਾਂ ਚਾਰੋਂ ਪਾਸੇ ਫੈਲੀ ਹੈ, ਪ੍ਰਕਾਸ਼ ਤਾਂ ਡੁੱਲ੍ਹ ਡੁੱਲ੍ਹ ਪੈ ਰਿਹਾ ਹੈ, ਪਰ ਅੰਧਾ ਇਤਨੇ ਪ੍ਰਕਾਸ਼ ਦੇ ਹੁੰਦਿਆਂ ਵੀ ਪ੍ਰਕਾਸ਼ ਤੋਂ ਬਿਨਾਂ ਜੀਅ ਰਿਹਾ ਹੈ। ਇਵੇਂ ਹੀ ਪਰਮਾਤਮਾ ਦੇ ਹੁੰਦਿਆਂ ਬਹੁਤੀ ਮਨੁੱਖਤਾ ਪਰਮਾਤਮਾ ਤੋਂ ਬਿਨਾਂ ਜੀਅ ਰਹੀ ਹੈ। ਇਕ ਸੱਚਾਈ ਹੈ, ਇਕ ਹਕੀਕਤ ਹੈ। ਇਤਨੀ ਵੀ ਅਗਰ ਸਮਝ ਆ ਜਾਏ ਤੋ ਸਮਝ ਲੈਣਾ ਚਾਹੀਦਾ ਹੈ ਕਿ ਸਮਝ ਦੀ ਦੁਨੀਆ ਆਰੰਭ ਹੋ ਗਈ, ਸਮਝ ਦੇ ਮਾਰਗ 'ਤੇ ਮਨੁੱਖ ਚੱਲ ਪਿਆ ਹੈ। ਕਿਹੜੀ ਸਮਝ ? ਜੋ ਮੇਰੀ ਸਮਝ ਵਿਚ ਨਹੀਂ ਹੈ, ਉਹ ਨਹੀਂ ਹੈ; ਇਹ ਸਭ ਤੋਂ ਵੱਡੀ ਸਮਝ ਹੈ। ਜੋ ਮੇਰੀ ਸਮਝ ਵਿਚ ਨਹੀਂ, ਜੋ ਮੇਰੇ ਬੋਧ ਵਿਚ ਨਹੀਂ, ਉਹ ਨਹੀਂ ਹੈ, ਇਹੀ ਸਭ ਤੋਂ ਵੱਡਾ ਗਿਆਨ ਹੈ।

ਕਹਿੰਦੇ ਨੇ, ਗਿਆਨ ਦੀ ਯਾਤਰਾ ਅਗਿਆਨ ਦੇ ਬੋਧ ਤੋਂ ਸ਼ੁਰੂ ਹੁੰਦੀ ਹੈ; ਰੌਸ਼ਨੀ ਦੀ ਯਾਤਰਾ ਅੰਧੇਰੇ ਦੀ ਸਮਝ ਤੋਂ ਸ਼ੁਰੂ ਹੁੰਦੀ ਹੈ। ਇਹ ਵੀ ਠੀਕ ਹੈ ਕਿ ਅੰਧੇ ਨੂੰ ਅੰਧੇਰੇ ਦਾ ਗਿਆਨ ਨਹੀਂ ਹੈ। ਜੋ ਜਨਮ ਤੋਂ ਅੰਧਾ ਹੈ, ਉਸ ਨੂੰ ਅੰਧੇਰੇ ਦਾ ਕੋਈ ਗਿਆਨ ਨਹੀਂ ਹੁੰਦਾ, ਕਿਉਂਕਿ ਅੰਧੇਰੇ ਨੂੰ ਵੇਖਣ ਲਈ ਵੀ ਤਾਂ ਰੌਸ਼ਨੀ ਚਾਹੀਦੀ ਹੈ, ਅੱਖਾਂ ਵਿਚ ਨੂਰ ਚਾਹੀਦਾ ਹੈ। ਬਹੁਤੀ ਦੁਨੀਆ ਮੂਰਖਤਾ ਵਿਚ ਜਿਊਂਦੀ ਹੈ ਤੋ ਮੂਰਖਤਾ ਦਿਖਾਈ ਨਹੀਂ ਦੇਂਦੀ। ਬਹੁਤੀ ਦੁਨੀਆ ਗ਼ਲਤੀਆਂ ਵਿਚ ਜਿਊਂਦੀ ਹੈ, ਉਸਨੂੰ ਗ਼ਲਤੀਆਂ ਮਹਿਸੂਸ ਨਹੀਂ ਹੁੰਦੀਆਂ। ਦੁਨੀਆ ਪਾਪ ਵਿਚ ਜਿਊਂਦੀ ਹੈ, ਉਸਨੂੰ ਪਾਪ ਨਹੀਂ ਦਿਖਾਈ ਦਿੰਦਾ। ਤੋ ਜਨਮ ਤੋਂ ਜੋ ਅੰਧਾ ਹੈ, ਉਸ ਨੂੰ ਅੰਧੇਰੇ ਦਾ ਕੋਈ ਗਿਆਨ ਨਹੀਂ, ਪਾਪੀਆਂ ਨੂੰ ਪਾਪ ਦਾ ਕੋਈ ਬੋਧ ਨਹੀਂ, ਮੂਰਖਾਂ ਨੂੰ ਮੂਰਖਤਾ ਦੀ ਕੋਈ ਸਮਝ

ਨਹੀਂ। ਗ਼ਲਤੀਆਂ ਬਾਰ ਬਾਰ ਜੁ ਹੋ ਰਹੀਆਂ ਨੇ, ਗ਼ਲਤੀ ਦਿਖਾਈ ਨਹੀਂ ਦੇ ਰਹੀ ਔਰ ਇਹ ਇਸ ਤਰ੍ਹਾਂ ਹੈ ਜਿਸ ਤਰ੍ਹਾਂ ਜਨਮ ਦੇ ਅੰਧੇ ਨੂੰ ਅੰਧੇਰਾ ਨਹੀਂ ਦਿਖਾਈ ਦਿੰਦਾ। ਅਗਰ ਗ਼ਲਤੀ ਮਹਿਸੂਸ ਹੋਣ ਲੱਗ ਪਈ ਹੈ, ਭੁੱਲ ਦਿਖਾਈ ਦੇਣ ਲੱਗ ਪਈ ਹੈ, ਮੂਰਖਤਾ ਮਹਿਸੂਸ ਹੋਣ ਲੱਗ ਪਈ ਹੈ ਤਾਂ ਧਾਰਮਿਕ ਅਨੁਭਵੀ ਪੁਰਸ਼ ਕਹਿੰਦੇ ਨੇ ਕਿ ਹੁਣ ਇਸ ਨੂੰ ਮੂਰਖ ਨਹੀਂ ਕਹਿਣਾ ਚਾਹੀਦਾ, ਹੁਣ ਇਸ ਨੂੰ ਅੰਧਾ ਨਹੀਂ ਕਹਿਣਾ ਚਾਹੀਦਾ, ਅੰਧੇਰਾ ਜੁ ਦਿਖਾਈ ਦੇਣ ਲੱਗ ਪਿਆ ਹੈ, ਵਰਨਾ ਅੰਧੇ ਨੂੰ ਅੰਧੇਰਾ ਵੀ ਤਾਂ ਨਹੀਂ ਦਿਖਾਈ ਦੇਣਾ ਚਾਹੀਦਾ। ਹੁਣ ਇਸ ਨੂੰ ਮੂਰਖ ਨਹੀਂ ਕਹਿਣਾ ਚਾਹੀਦਾ, ਕਿਉਂਕਿ ਹੁਣ ਇਸ ਨੂੰ ਮੂਰਖਤਾ, ਭਟਕਣ, ਗ਼ਲਤੀਆਂ, ਪਾਪ ਦਿਖਾਈ ਦੇਣ ਲੱਗ ਪਏ ਨੇ। ਪਾਪ ਜਿਸ ਦਿਨ ਦਿਖਾਈ ਦਿੰਦੇ ਨੇ, ਪੁੰਨ ਦੀ ਤੜਪ ਉਸੇ ਦਿਨ ਦਿਖਾਈ ਦਿੰਦੀ ਹੈ। ਗ਼ਲਤੀ ਜਿਸ ਦਿਨ ਦਿਖਾਈ ਦਿੰਦੀ ਹੈ, ਸੁਧਾਰ ਦੀ ਤੜਪ ਉਸੇ ਦਿਨ ਦਿਖਾਈ ਦਿੰਦੀ ਹੈ। ਪੀੜਾ, ਕਲਹ, ਕਲੇਸ਼ ਜਿਸ ਦਿਨ ਦਿਖਾਈ ਦਿੰਦੇ ਨੇ, ਪਰਮਾਤਮਾ ਦੀ ਪਿਆਸ ਉਸੇ ਦਿਨ ਪੈਦਾ ਹੁੰਦੀ ਹੈ। ਉਸ ਤੋਂ ਪਹਿਲਾਂ ਹੁੰਦੀ ਹੀ ਨਹੀਂ, ਕਿਸੇ ਵੀ ਕੀਮਤ 'ਤੇ ਨਹੀਂ ਹੁੰਦੀ। ਇਸ ਵਾਸਤੇ ਅਸੀਂ ਦੇਖਦੇ ਹਾਂ ਕਿ ਅਨੰਤ ਅਵਤਾਰੀ ਪੁਰਸ਼ ਆਏ ਨੇ, ਮਨੁੱਖਤਾ ਨੂੰ ਸਮਝਾਉਣ ਲਈ, ਪਰ ਮਨੁੱਖ ਨਹੀਂ ਸਮਝਿਆ :

*ਹਜ਼ਾਰੋਂ ਖ਼ਿਜ਼ਰ ਪੈਦਾ ਕਰ ਚੁਕੀ ਹੈ ਨਸਲ ਆਦਮ ਕੀ।*
*ਯਿਹ ਸਭ ਤਸਲੀਮ ਪਰ ਆਦਮੀ ਅਬ ਤਕ ਭਟਕਤਾ ਹੈ।*

ਇਹ ਠੀਕ ਹੈ ਐਸੇ ਜਮਾਂਦਰੂ ਅੰਧੇ ਥੋੜ੍ਹੇ ਨੇ, ਬਹੁਤ ਥੋੜ੍ਹੇ ਨੇ, ਜਿਨ੍ਹਾਂ ਨੂੰ ਅੰਧੇਰਾ ਵੀ ਦਿਖਾਈ ਨਾ ਦਿੰਦਾ ਹੋਵੇ; ਪਰ ਐਸੇ ਅੰਧਿਆਂ ਨਾਲ ਸੰਸਾਰ ਭਰਿਆ ਪਿਆ ਹੈ, ਜਿਨ੍ਹਾਂ ਨੂੰ ਆਪਣੀ ਮੂਰਖਤਾ ਨਹੀਂ ਦਿਸਦੀ। ਆਪਣੇ ਕੀਤੇ ਹੋਏ ਗੁਨਾਹ, ਭੁੱਲਾਂ ਦਿਖਾਈ ਨਹੀਂ ਦਿੰਦੀਆਂ। ਸਵੇਰ ਤੋਂ ਸ਼ਾਮ ਤਕ ਭੁੱਲਾਂ ਵਿਚ ਜੀਵਣਾ, ਰਾਹਤ ਦੀ ਆਰੰਭਤਾ ਤੋਂ ਸ੍ਵਾਂਤ ਤਕ ਗ਼ਲਤੀਆਂ ਵਿਚ ਜੀਵਣਾ, ਸਵੇਰੇ ਉਠਦਿਆਂ ਸਾਰ ਜਾਗਣਾ, ਗ਼ਲਤੀਆਂ ਵਿਚ ਜਾਗਣਾ, ਗ਼ਲਤੀਆਂ ਵਿਚ ਜੀਵਣਾ ਔਰ ਰਾਤ ਨੂੰ ਸੌਣ ਲੱਗਿਆਂ ਇੰਜ ਕਹਿ ਲਵੋ ਕਿ ਭੁੱਲਾਂ ਵਿਚ ਸੌਣਾ। ਨੀਂਦ ਵੀ ਭੁੱਲ ਵਿਚ, ਜਾਗ੍ਰਿਤੀ ਵੀ ਭੁੱਲ ਵਿਚ। ਐਸੇ ਮਨੁੱਖ ਦਾ ਸੌਣਾ ਤੇ ਜਾਗਣਾ ਵਿਅਰਥ ਹੁੰਦਾ ਹੈ। ਐਸੇ ਮਨੁੱਖ ਦੀ ਨੀਂਦ ਵਿਚ ਭਿਅੰਕਰ ਸੁਪਨੇ ਆਉਣਗੇ ਕਿ ਇਹ ਸੁੱਤਾ ਹੋਇਆ ਵੀ ਤੜਪਦਾ ਰਹੇਗਾ, ਬੇਚੈਨ ਤੇ ਵਿਆਕੁਲ ਰਹੇਗਾ, ਜੈਸੇ ਕਿ ਦਿਨ ਦੇ ਸਮੇਂ ਤੜਪਦਾ ਹੋਵੇ।

ਸ਼ੇਖ਼ ਸਾਅਦੀ ਸਾਹਿਬ ਕਿਹਾ ਕਰਦੇ ਸਨ ਕਿ ਮੂਰਖ ਮਨੁੱਖ ਦਾ ਸਭ ਤੋਂ ਵੱਡਾ ਗੁਣ ਹੈ ਚੁੱਪ ਰਹਿਣਾ, ਕਿਉਂਕਿ ਬੋਲਦਿਆਂ ਹੀ ਮੂਰਖਤਾ ਪ੍ਰਗਟ ਹੋ ਜਾਂਦੀ

ਹੈ ਔਰ ਉਸ ਪਾਸ ਮੂਰਖਤਾ ਪ੍ਰਗਟ ਕਰਨ ਦਾ ਹੋਰ ਤਾਂ ਕੋਈ ਵਸੀਲਾ ਹੀ ਨਹੀਂ ਹੈ। ਕੇਵਲ ਦੇਖ ਕੇ ਮੂਰਖਤਾ ਪ੍ਰਗਟ ਨਹੀਂ ਹੁੰਦੀ। ਸੁਣ ਕੀ ਰਿਹਾ ਹੈ, ਚੱਲ ਕਿਹੜੇ ਪਾਸੇ ਰਿਹਾ ਹੈ, ਮੂਰਖਤਾ ਪ੍ਰਗਟ ਨਹੀਂ ਹੁੰਦੀ। ਮੂਰਖਤਾ ਕੇਵਲ ਬੋਲ ਕੇ ਹੀ ਪ੍ਰਗਟ ਹੁੰਦੀ ਹੈ। ਤੋ ਮੂਰਖ ਦਾ ਸਭ ਤੋਂ ਵੱਡਾ ਗੁਣ ਹੈ—ਚੁੱਪ ਰਹਿਣਾ। ਜੇ ਕਿਧਰੇ ਮੂਰਖ ਨੂੰ ਸਮਝ ਆ ਜਾਏ ਕਿ ਚੁੱਪ ਰਹਿਣਾ ਮੇਰੇ ਵਿਚ ਵੱਡਾ ਗੁਣ ਹੈ ਤਾਂ ਸਮਝ ਲਵੋ ਉਸ ਦੀ ਮੂਰਖਤਾ ਦੀ ਸਮਾਪਤੀ ਹੋ ਗਈ। ਉਸਨੂੰ ਕੋਈ ਝਲਕ ਮਿਲ ਗਈ। ਸਤਿਸੰਗ ਦਾ ਏਹੀ ਲਾਭ ਹੈ। ਸਤਿ ਪੁਰਸ਼ਾਂ ਦੀ ਸੁਹਬਤ ਦਾ ਏਹੀ ਲਾਭ ਹੈ। ਧਰਮ ਗ੍ਰੰਥਾਂ ਦੇ ਪਾਠ ਪੜ੍ਹਨ ਦਾ ਏਹੀ ਲਾਭ ਹੈ ਕਿ ਕਿਸੇ ਦਿਨ ਮੂਰਖ ਨੂੰ ਆਪਣੀ ਮੂਰਖਤਾ ਦਿਖਾਈ ਦੇ ਜਾਏ। ਇਹ ਜਿਹੜੀ ਆਮ ਕਥਾ ਕਹਾਣੀ ਦੀ ਸਤਿਸੰਗ ਵਿਚ ਗੱਲ ਕੀਤੀ ਜਾ ਰਹੀ ਹੈ ਕਿ ਪਰਮਾਤਮਾ ਦਿਖਾਈ ਦੇ ਜਾਏ; ਨਹੀਂ; ਇਹ ਨੰਬਰ ਦੋ ਤੇ ਨੰਬਰ ਤਿੰਨ ਦੀ ਗੱਲ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਅੰਧੇਰਾ ਦਿਖਾਈ ਦੇ ਜਾਏ, ਮੂਰਖਤਾ ਦਿਖਾਈ ਦੇ ਜਾਏ। ਪਰਮਾਤਮਾ ਦੇ ਅੱਖਰੀ ਅਰਥ ਨੇ—ਪ੍ਰਕਾਸ਼ (ਨੂਰ)। ਪਰ ਜਿਸਨੂੰ ਅੰਧੇਰਾ ਹੀ ਦਿਖਾਈ ਨਹੀਂ ਦੇ ਰਿਹਾ, ਉਸਨੂੰ ਪ੍ਰਕਾਸ਼ ਕਿਥੇ ਦਿਖਾਈ ਦੇਵੇਗਾ।

ਦੂਸਰਾ, ਅੰਧੇਰੇ ਵਿਚ ਚੱਲਣਾ, ਚੱਲਣਾ ਨਹੀਂ ਹੁੰਦਾ, ਬਲਕਿ ਭਟਕਣਾ ਹੁੰਦਾ ਹੈ। ਰਸਤਾ ਦਿਖਾਈ ਨਹੀਂ ਦੇ ਰਿਹਾ, ਮੈਂ ਚੱਲ ਰਿਹਾ ਹਾਂ। ਠੀਕ ਹੈ, ਮੈਂ ਚੱਲ ਰਿਹਾ ਹਾਂ, ਪਰ ਇਸ ਚੱਲਣ ਨੂੰ ਕਹਿੰਦੇ ਨੇ—ਭਟਕਣਾ। ਭਟਕਣਾ ਵਿਚ ਨਾ ਰਸਤਾ ਦਿਖਾਈ ਦਿੰਦਾ ਹੈ, ਨਾ ਮੰਜ਼ਿਲ ਹੀ ਦਿਖਾਈ ਦਿੰਦੀ ਹੈ। ਮਨੁੱਖ ਦੀ ਸਾਰੀ ਜ਼ਿੰਦਗੀ ਕਿਰਤ ਵਿਚ ਬੀਤਦੀ ਹੈ। ਨਾ ਕਿਰਤ ਦਿਖਾਈ ਦਿੰਦੀ ਹੈ ਨਾ ਕਿਰਤ ਦਾ ਅੰਜਾਮ ਹੀ ਦਿਖਾਈ ਦਿੰਦਾ ਹੈ। ਨਾ ਕਰਮ ਦਿਖਾਈ ਦਿੰਦਾ ਹੈ, ਨਾ ਕਰਮ ਦੀ ਆਖ਼ਰਤ ਹੀ ਦਿਖਾਈ ਦਿੰਦੀ ਹੈ। ਤਾਂ ਇਸਨੂੰ ਕਰਨਾ ਆਖੋਗੇ ? ਨਹੀਂ, ਇਹ ਭਟਕਣਾ ਹੈ। ਕੀ ਇਸ ਨੂੰ ਚੱਲਣਾ ਆਖੋਗੇ ? ਨਹੀਂ, ਇਹ ਤਾਂ ਭਟਕਣਾ ਹੈ।

ਹਜ਼ਾਰ ਅੰਧੇ ਇਕ ਸਮਤ ਵਿਚ ਆ ਰਹੇ ਹਨ ਤੇ ਹਜ਼ਾਰ ਬੰਦੇ ਇਕ ਦੂਸਰੀ ਸਮਤ ਵਿਚ ਆ ਰਹੇ ਨੇ, ਟਕਰਾ ਹੀ ਜਾਣਗੇ। ਜਗਤ ਟਕਰਾਉ ਹੈ। ਕੌਮਾਂ ਟਕਰਾ ਰਹੀਆਂ ਨੇ, ਦੇਸ਼ ਟਕਰਾ ਰਹੇ ਨੇ, ਪਰਿਵਾਰ ਟਕਰਾ ਰਹੇ ਨੇ, ਵਿਅਕਤੀ ਟਕਰਾ ਰਹੇ ਨੇ, ਕਿਉਂਕਿ ਅੰਧੇਰਾ ਹੀ ਅੰਧੇਰਾ ਹੈ। ਸਿਰਮੌਰ ਭਗਤ ਕਬੀਰ ਜੀ ਕਹਿੰਦੇ ਨੇ :

**ਮਨ ਰੇ ਸੰਸਾਰੁ ਅੰਧ ਗਹੇਰਾ॥** *(ਸੋਰਠਿ ਕਬੀਰ ਜੀ, ਪੰਨਾ 654)*

ਸਮੱਸਤ ਸੰਸਾਰ ਅੰਧੇਰੇ ਵਿਚ ਹੀ ਜੀਅ ਰਿਹਾ ਹੈ, ਸਮੱਸਤ ਸੰਸਾਰ

ਅੰਧਕਾਰ ਵਿਚ ਜੀਅ ਰਿਹਾ ਹੈ, ਦੁੱਖਤਾ ਵਿਚ ਜੀਅ ਰਿਹਾ ਹੈ, ਅਚੇਤਪੁਣੇ ਵਿਚ ਜੀਅ ਰਿਹਾ ਹੈ। ਇਸ ਵਾਸਤੇ ਇਸਦਾ ਸਾਰੇ ਦਾ ਸਾਰਾ ਕਰਨਾ ਗ਼ਲਤ ਹੈ। ਅੰਧੇ ਦਾ ਚੱਲਣਾ ਭਟਕਣਾ ਹੈ। ਮੂਰਖ ਦਾ ਪੂਜਾ ਪਾਠ ਵੀ ਵਿਅਰਥ ਹੈ। ਮੂਰਖਤਾ ਵਿਚ ਕੀਤਾ ਹੋਇਆ ਦਾਨ ਵੀ ਵਿਅਰਥ ਹੈ। ਮੂਰਖ ਦੇ ਹਰ ਕਰਮ ਵਿੱਚੋਂ ਅਹੰਕਾਰ ਦੀ ਬੂ ਆਵੇਗੀ, ਨਿਰੰਕਾਰ ਦੀ ਸੁਗੰਧ ਨਹੀਂ। ਮੂਰਖ ਦੀ ਹਰ ਕਿਰਤ ਵਿਚ ਬਦਬੂ ਹੀ ਬਦਬੂ ਹੋਵੇਗੀ ਵਾਸ਼ਨਾ ਦੀ, ਪ੍ਰਾਰਥਨਾ ਦੀ ਸੁਗੰਧ ਨਹੀਂ ਹੋਵੇਗੀ, ਪ੍ਰਾਰਥਨਾ ਦੀ ਮਹਿਕ ਨਹੀਂ ਹੋਵੇਗੀ। ਇਸ ਵਾਸਤੇ ਮੇਰੇ ਦੇਖੇ ਉਨ੍ਹਾਂ ਵਿੱਚੋਂ ਇਕ ਹੀ ਸਿਰਮੌਰ ਪੁੰਨ ਹੈ—ਸਾਵਧਾਨ ਹੋ ਜਾਣਾ, ਸਮਝ ਆ ਜਾਣੀ, ਔਰ ਇੱਕੋ ਹੀ ਗੁਨਾਹ ਹੈ, ਜੋ ਸਾਰੇ ਗੁਨਾਹਾਂ ਦੀ ਜੜ੍ਹ ਹੈ, ਇੱਕੋ ਹੀ ਪਾਪ ਹੈ, ਜੋ ਸਾਰੇ ਪਾਪਾਂ ਦਾ ਪਿਤਾਮਾ ਹੈ, ਉਹ ਹੈ ਅਗਿਆਨ, ਮੂਰਖਤਾ। ਬਸ, ਇਸੇ ਤੋਂ ਸਾਰੇ ਗੁਨਾਹ ਜਨਮ ਲੈਂਦੇ ਨੇ, ਇਸੇ ਤੋਂ ਹੀ ਸਾਰੇ ਪਾਪ ਜਨਮ ਲੈਂਦੇ ਨੇ ਅਤੇ ਇਹ ਕਹਿਣ ਤੋਂ ਕੋਈ ਸੰਕੋਚ ਨਹੀਂ ਕਿ ਜੋ ਮੇਰੀ ਸਮਝ ਵਿਚ ਨਹੀਂ, ਉਹ ਨਹੀਂ ਹੈ। ਜੈਸੇ ਨਾਨਕੇ, ਦਾਦਕੇ, ਸਹੁਰੇ ਪਸ਼ੂਆਂ ਦੇ ਵੀ ਹਨ। ਨਾਨੀ, ਸੱਸ, ਦਾਦੀ ਉਨ੍ਹਾਂ ਦੀ ਵੀ ਹੈ। ਭੈਣ-ਭਰਾ ਉਨ੍ਹਾਂ ਦੇ ਵੀ ਹਨ। ਚਾਚੇ, ਤਾਏ, ਮਾਮੇ, ਮਾਮੀਆਂ, ਮਾਸੜ, ਮਾਸੀਆਂ ਉਨ੍ਹਾਂ ਦੀਆਂ ਵੀ ਹਨ, ਪਰ ਸਮਝ ਨਹੀਂ ਹੈ। ਚੂੰਕਿ ਸਮਝ ਨਹੀਂ ਹੈ ਤੋ ਪਸ਼ੂਆਂ ਦੀ ਦੁਨੀਆ ਵਿਚ ਪਰਿਵਾਰ ਨਹੀਂ ਹੈ। ਅਗਰ ਸਮਝ ਨਹੀਂ ਹੈ ਤੋ ਮਨੁੱਖਾਂ ਦੀ ਦੁਨੀਆ ਵਿਚ ਨਿਰੰਕਾਰ ਨਹੀਂ ਹੈ।

ਪਰਿਵਾਰ ਹੁੰਦਿਆਂ ਹੋਇਆਂ ਵੀ ਪਸ਼ੂ ਪਰਿਵਾਰ ਤੋਂ ਬਿਨਾਂ ਜੀਂਵਦਾ ਹੈ। ਨਿਰੰਕਾਰ ਦੇ ਹੁੰਦਿਆਂ ਹੋਇਆਂ ਵੀ ਮਨੁੱਖ ਨਿਰੰਕਾਰ ਤੋਂ ਬਿਨਾਂ ਜੀਂਵਦਾ ਹੈ, ਈਸ਼ਵਰ ਤੋਂ ਬਿਨਾਂ ਜੀਂਵਦਾ ਹੈ। ਜੀਅ ਰਿਹਾ ਹੈ, ਈਸ਼ਵਰ ਤੋਂ ਬਿਨਾਂ ਜੀਅ ਰਿਹਾ ਹੈ। ਪਸ਼ੂ ਜੈਸੇ ਭੈਣ-ਭਰਾ ਦੇ ਸੰਬੰਧਾਂ ਤੋਂ ਬਗ਼ੈਰ ਜੀਅ ਰਿਹਾ ਹੈ; ਮਾਮੇ, ਚਾਚੇ, ਤਾਏ, ਤਾਈਆਂ ਦੇ ਸੰਬੰਧਾਂ ਤੋਂ ਬਿਨਾਂ ਜੀਅ ਰਿਹਾ ਹੈ; ਨਾਨਕੇ, ਦਾਦਕੇ, ਸਹੁਰੇ ਹੁੰਦਿਆਂ ਹੋਇਆਂ ਵੀ ਉਨ੍ਹਾਂ ਦੇ ਬੋਧ ਤੋਂ ਬਿਨਾਂ ਜੀਅ ਰਿਹਾ ਹੈ, ਇਵੇਂ ਹੀ ਪਰਮਾਤਮਾ ਦੇ ਹੁੰਦਿਆਂ ਹੋਇਆਂ ਵੀ ਮਨੁੱਖ ਪਰਮਾਤਮਾ ਦੇ ਬੋਧ ਤੋਂ ਬਿਨਾਂ ਜੀਅ ਰਿਹਾ ਹੈ। ਸ਼ਾਇਦ ਇਸੇ ਵਾਸਤੇ ਹੀ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਤੇ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਐਲਾਨੀਆ ਕਹਿ ਦਿੱਤਾ ਕਿ ਗਿਆਨ ਹੀ ਗੁਰੂ ਹੈ, ਗੁਰੂ ਹੀ ਗਿਆਨ ਹੈ:

**ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ ॥**

*(ਰਾਮਕਲੀ ਪਾਤਸ਼ਾਹੀ ੧੦)*

**ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸ ॥**

*(ਮਾਝ ਦੀ ਵਾਰ ਮਹਲਾ ੧, ਪੰਨਾ 143)*

ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ ਕਿ ਪੰਜਾਹ ਜਲਦੇ ਚਿਰਾਗ਼ ਸਾਹਮਣੇ ਨੇ, ਅਗਰ ਮਨੁੱਖ ਅੰਧਾ ਹੈ ਤੋ ਪੰਜਾਹ ਦੀਵੇ ਵਿਅਰਥ ਹੋ ਗਏ। ਔਰ ਪਤਾ ਨਹੀਂ ਮਨੁੱਖਤਾ ਦੇ ਸਾਹਮਣੇ ਕਿਤਨੇ ਕੁ ਅਵਤਾਰ ਵਿਅਰਥ ਹੋ ਗਏ ਨੇ, ਕਿਤਨੇ ਜਲਦੇ ਹੋਏ ਦੀਵੇ ਵਿਅਰਥ ਹੋ ਗਏ ਨੇ। ਜਲਦੇ ਰਹੇ, ਵੰਡਦੇ ਰਹੇ ਰੌਸ਼ਨੀ ਔਰ ਜ਼ਿੰਦਗੀ ਦੇ ਦੀਵੇ ਵਿਚ ਉਹ ਆਪਣਾ ਖ਼ੂਨ ਜਲਾਉਂਦੇ ਰਹੇ, ਆਪਣਾ ਸਮਾਂ ਜਲਾਉਂਦੇ ਰਹੇ, ਆਪਣੀ ਸ਼ਕਤੀ ਜਲਾਉਂਦੇ ਰਹੇ ਔਰ ਇਸ ਤੋਂ ਜੋ ਰੌਸ਼ਨੀ ਹੋਈ, ਉਨ੍ਹਾਂ ਦੀ ਕੋਸ਼ਿਸ਼ ਸੀ ਕਿ ਜਗਤ ਨੂੰ ਕੁਝ ਮਿਲੇ। ਤੋ ਗੁਰੂ ਨਾਨਕ ਦੇਵ ਜੀ ਕਹਿੰਦੇ ਨੇ:

**ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸ॥**

ਜਲਦੇ ਪੰਜਾਹ ਦੀਵੇ ਵਿਅਰਥ ਨੇ ਅੰਧੇ ਦੇ ਸਾਹਮਣੇ। ਪਤਾ ਨਹੀਂ ਮਨੁੱਖਤਾ ਅੱਜ ਤਕ ਕਿਤਨੇ ਅਵਤਾਰਾਂ ਨੂੰ ਨਕਾਰਾ ਕਰ ਚੁੱਕੀ ਹੈ। ਕਹਿੰਦੇ ਨੇ ਕਿ ਜਿਸ ਸਕੂਲ ਦੀ ਕਲਾਸ ਵਿਚ ਬੱਚੇ ਬਹੁਤ ਫ਼ੇਲ੍ਹ ਹੋ ਜਾਣ, ਪਾਸ ਨਾ ਹੋ ਸਕਣ, ਸਕੂਲ ਦੇ ਮੁੰਤਜ਼ਿਮ ਸੋਚਦੇ ਨੇ ਕਿ ਟੀਚਰ (ਉਸਤਾਦ) ਬਦਲੀਏ। ਇਤਨੇ ਬੱਚੇ ਫ਼ੇਲ੍ਹ ਹੋ ਜਾਂਦੇ ਨੇ, ਸ਼ਾਇਦ ਇਹ ਠੀਕ ਢੰਗ ਨਾਲ ਪੜ੍ਹਾ ਨਹੀਂ ਰਿਹਾ। ਠੀਕ ਢੰਗ ਨਾਲ ਪੜ੍ਹਾਇਆ ਵੀ ਜਾਏ, ਅਗਰ ਕੋਈ ਠੀਕ ਢੰਗ ਨਾਲ ਪੜ੍ਹੇ ਹੀ ਨਾ, ਫਿਰ ਕੀ ਹੋਵੇਗਾ। ਪ੍ਰਕਿਰਤੀ ਅਧਿਆਪਕ ਬਦਲਦੀ ਰਹੀ ਔਰ ਇੱਕੋ ਹੀ ਸ਼੍ਰੇਣੀ ਸਨਾਤਨ ਮੱਤ ਵਿਚ ਚੌਬੀਸ ਅਵਤਾਰ ਆਏ। ਗੁਰੂ ਨਾਨਕ ਨੇ ਦਸ ਰੂਪ ਧਾਰਨ ਕੀਤੇ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ, ਗੁਰੂ ਅੰਗਦ ਦੇਵ ਜੀ ਦੇ ਰੂਪ ਵਿਚ, ਗੁਰੂ ਅਮਰਦਾਸ ਜੀ ਦੇ ਰੂਪ ਵਿਚ, ਗੁਰੂ ਰਾਮਦਾਸ ਜੀ ਦੇ ਰੂਪ ਵਿਚ, ਫਿਰ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਦੇ ਰੂਪ ਵਿਚ, ਫਿਰ ਛੇਵੇਂ ਪਾਤਸ਼ਾਹ ਧੰਨ ਗੁਰੂ ਹਰਿਗੋਬਿੰਦ ਜੀ ਦੇ ਰੂਪ ਵਿਚ, ਫਿਰ ਸ਼ਮ੍ਹਾ ਜਲੀ ਗੁਰੂ ਹਰਿਰਾਏ ਦੇ ਰੂਪ ਵਿਚ, ਫਿਰ ਬਾਲਕ ਰੂਪ ਧੰਨ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਦੀਪਕ ਲੈ ਕੇ ਅੱਗੇ ਆਏ। ਫਿਰ ਸੱਚ ਦੀ ਮਸ਼ਾਲ ਲੈ ਕੇ ਅੱਗੇ ਆਏ ਧੰਨ ਗੁਰੂ ਤੇਗ਼ ਬਹਾਦਰ ਜੀ। ਫਿਰ ਰੌਸ਼ਨ ਜ਼ਮੀਰ ਬਣ ਕੇ, ਚਿਰਾਗ਼ ਬਣ ਕੇ, ਮਹਾਂ ਸੂਰਜ ਬਣ ਕੇ ਪ੍ਰਗਟ ਹੋਏ, ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜ਼ੀ ਮਹਾਰਾਜ। ਪਰ ਮਨੁੱਖਤਾ ਦੀ ਦੁਨੀਆ ਵਿਚ ਅੰਧੇਰਾ ਹੀ ਅੰਧੇਰਾ ਰਿਹਾ। ਜ਼ਰਦੁਸ਼ਤ ਆਏ, ਈਸਾ ਜੀ ਆਏ, ਮੁਹੰਮਦ ਸਾਹਿਬ ਜੀ ਆਏ, ਮੂਸਾ ਆਏ। ਕਹਿਣ ਵਿਚ ਕੋਈ ਸੰਕੋਚ ਨਹੀਂ ਕਿ ਅਰਬ ਅੱਜ ਵੀ ਸਾਰਾ ਅੰਧੇਰੇ ਵਿਚ ਹੈ। ਮੱਧ ਪੂਰਬ ਅੱਜ ਵੀ ਸਾਰਾ ਅੰਧੇਰੇ ਵਿਚ ਹੈ।

ਅਵਤਾਰਾਂ ਦੀ ਕਹਿਲਾਣ ਵਾਲੀ ਧਰਤੀ ਇਹ ਹਿੰਦੁਸਤਾਨ, ਇਹ

ਭਾਰਤ, ਅੱਜ ਵੀ ਅੰਧੇਰੇ ਵਿਚ ਹੈ, ਅੱਜ ਵੀ ਭਟਕ ਰਿਹਾ ਹੈ। ਲਾਉਤਸੇ ਜੈਸੇ ਮਹਾਨ ਦਾਰਸ਼ਨਿਕ ਤੇ ਸੰਤ ਚੀਨ ਦੀ ਧਰਤੀ ਨੇ ਪੈਦਾ ਕੀਤੇ, ਸਮੱਸਤ ਚੀਨ ਅੱਜ ਵੀ ਅੰਧੇਰੇ ਵਿਚ ਹੈ। ਸੂਫ਼ੀ ਫ਼ਕੀਰਾਂ ਨੂੰ ਜਨਮ ਦੇਣ ਵਾਲੀ ਈਰਾਨ ਦੀ ਧਰਤੀ, ਅਲੀ ਹਾਫ਼ਿਜ਼, ਮੌਲਾਨਾ ਰੋਮ, ਸ਼ਮਸ ਤਬਰੇਜ਼ ਔਰ ਇਸ ਤਰੀਕੇ ਦੇ ਨਾਲ ਹਾਫ਼ਿਜ਼, ਉਮਰ ਖ਼ਿਆਮ, ਇਕ ਤੋਂ ਇਕ ਮਹਾਨ ਦੀਵਾ ਜਲਿਆ, ਈਰਾਨ ਅੱਜ ਵੀ ਅੰਧੇਰੇ ਵਿਚ ਹੈ ਤੇ ਭਟਕ ਰਿਹਾ ਹੈ। ਹਜ਼ਾਰਾਂ ਚਿਰਾਗ਼ ਬੇਕਾਰ ਹੋ ਜਾਣਗੇ ਉਨ੍ਹਾਂ ਮਨੁੱਖਾਂ ਦੇ ਸਾਹਮਣੇ ਜੋ ਅੰਧੇ ਨੇ। ਇਹ ਅੰਧਾਪਨ ਕਿਹੜੀ ਗੱਲ ਦਾ ਹੈ ? ਕਿਆ ਪ੍ਰਕਿਰਤੀ ਅੰਧਿਆਂ ਨੂੰ ਜਨਮ ਦਿੰਦੀ ਹੈ ? ਨਹੀਂ। ਕਿਧਰੇ ਹਜ਼ਾਰਾਂ ਬੱਚਿਆਂ ਵਿੱਚੋਂ ਇਕ ਅੱਧ ਐਸਾ ਬੱਚਾ ਅਸੀਂ ਦੇਖ ਸਕਦੇ ਹਾਂ, ਜੋ ਜਨਮ ਤੋਂ ਅੰਧਾ ਹੋਵੇ। ਪ੍ਰਕਿਰਤੀ ਤਾਂ ਸੁਜਾਖਿਆਂ ਨੂੰ ਪੈਦਾ ਕਰਦੀ ਹੈ। ਪ੍ਰਕਿਰਤੀ 'ਤੇ ਦੋਸ਼ ਆਇਦ (ਲਾਗੂ) ਨਹੀਂ ਕਰ ਸਕਦੇ। ਪਰਮਾਤਮਾ ਤਾਂ ਗਿਆਨੀਆਂ ਨੂੰ ਪੈਦਾ ਕਰਦਾ ਹੈ। ਗਊ ਦੇ ਬਛੜੇ ਨੇ ਜਨਮ ਲਿਆ। ਥੋੜ੍ਹੀ ਦੇਰ ਬਾਅਦ ਉਠਦਾ ਹੈ ਔਰ ਆਪਣੀ ਮਾਂ ਗਊ ਦੇ ਥਣਾਂ ਦੀ ਤਰਫ਼ ਲਪਕਦਾ ਹੈ। ਇਸ ਬਛੜੇ ਨੂੰ ਗਿਆਨ ਕਿਸ ਨੇ ਦੇ ਦਿੱਤਾ ਕਿ ਮੇਰੀ ਖ਼ੁਰਾਕ ਇਨ੍ਹਾਂ ਥਣਾਂ ਦੇ ਵਿਚ ਹੈ, ਮੇਰਾ ਰਿਜ਼ਕ ਇਨ੍ਹਾਂ ਥਣਾਂ ਦੇ ਵਿਚ ਹੈ ਤੇ ਫਿਰ ਇਸ ਨੂੰ ਚੁੰਘਣ ਦਾ ਬੋਧ ਕਿਸ ਨੇ ਦੇ ਦਿੱਤਾ ? ਇਹ ਤਾਂ ਸਭ ਕਿਛ ਪ੍ਰਕਿਰਤੀ ਦੇ ਰਹੀ ਹੈ। ਰਿਜ਼ਕ ਦੀ ਤਲਾਸ਼ ਦਾ ਬੋਧ ਪਰਮਾਤਮਾ ਦੇ ਰਿਹਾ ਹੈ। ਰਾਜ਼ਕ ਰਹੀਮ ਦੀ ਤਲਾਸ਼ ਦਾ ਬੋਧ ਵੀ ਰਹੀਮ ਦੇ ਰਿਹਾ ਹੈ, ਪਰਮਾਤਮਾ ਦੇ ਰਿਹਾ ਹੈ, ਸਭ ਨੂੰ ਦੇ ਰਿਹਾ ਹੈ, ਸਭ ਨੂੰ ਸੂਝ ਦੇ ਰਿਹਾ ਹੈ। ਪਰ ਇਹ ਅੰਧਾਪਨ ਕਿਉਂ ਹੈ ? ਇਕ ਤਾਂ ਉਸ ਨੂੰ ਕਹਿ ਦੇਈਏ ਜੋ ਜਨਮ ਤੋਂ ਅੰਧਾ ਹੈ, ਜਿਸ ਦੀਆਂ ਅੱਖਾਂ ਹੀ ਨਹੀਂ ਹਨ। ਇਕ ਉਹ ਅੰਧਾ ਹੈ, ਜੋ ਅੱਖਾਂ ਖੋਲ੍ਹੇ ਹੀ ਨਾ, ਬਸ ਇਨ੍ਹਾਂ ਹੀ ਅੰਧਿਆਂ ਦੀ ਤਾਦਾਦ ਜ਼ਿਆਦਾ ਹੈ, ਜੋ ਦੀਵੇ ਦੇ ਜਲਦਿਆਂ ਹੋਇਆਂ ਅੱਖਾਂ ਖੋਲ੍ਹਦੇ ਹੀ ਨਹੀਂ। ਔਰ ਲੰਬੇ ਸਮੇਂ ਤਕ ਅੱਖਾਂ ਬੰਦ ਕਰਨ ਕਰਕੇ ਅੱਖਾਂ ਵਿੱਚੋਂ ਦੇਖਣ ਦੀ ਤਾਬ ਹੀ ਗਵਾ ਲੈਂਦੇ ਨੇ ਔਰ ਫਿਰ ਜੀਵਨ ਇਸ ਤਰ੍ਹਾਂ ਜੀਂਵਦੇ ਨੇ, ਬਾਕੌਲੇ ਧੰਨ ਗੁਰੂ ਅਰਜਨ ਦੇਵ ਜੀ—ਜੈਸੇ ਉੱਲੂ। ਸੂਰਜ ਚੜ੍ਹਿਆ ਹੋਇਆ ਹੈ, ਚਾਨਣਾ ਹੈ, ਪਰ ਉੱਲੂ ਦੀ ਦੁਨੀਆ ਵਿਚ ਹਨੇਰਾ ਹੇ। ਜੇ ਉੱਲੂ ਦੀ ਦੁਨੀਆ ਵਿਚ ਅੰਧੇਰਾ ਹੀ ਅੰਧੇਰਾ ਹੈ ਤਾਂ ਉਸ ਮਨੁੱਖ ਨੂੰ ਫਿਰ ਕੀ ਆਖਾਂਗੇ, ਜਿਸ ਦੀ ਦੁਨੀਆ ਵਿਚ ਵੀ ਅੰਧੇਰਾ ਹੀ ਅੰਧੇਰਾ ਹੈ। ਕਿਧਰੇ ਐਸਾ ਤਾਂ ਨਹੀਂ, ਜਿਵੇਂ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਆਖਿਆ ਹੈ, ਕਹਿਣ ਵਿਚ ਕੋਈ ਸੰਕੋਚ ਨਹੀਂ—ਉੱਲੂ ਅੰਧੇਰੇਂ ਵਿਚ ਜੀਅ ਰਿਹਾ ਹੈ ਔਰ ਮਨੁਖਤਾ ਅੰਧਕਾਰ ਵਿਚ ਜੀਅ ਰਹੀ ਹੈ, ਤਾਂ ਇਸ ਨੂੰ ਉੱਲੂ ਕਹਿਣ ਵਿਚ ਕੀ ਸੰਕੋਚ ਹੈ :

**ਸੰਪਤ ਦੋਲ ਝੋਲ ਸੰਗਿ ਝੂਲਤ ਮਾਇਆ ਮਗਨ ਭ੍ਰਮਤ ਘੁਘਨਾ॥**

*(ਸਵਯੇ ਸ੍ਰੀ ਮੁਖਵਾਕ੍ ਮ: ੫, ਪੰਨਾ 1387)*

ਪੰਜਾਬੀ ਵਿਚ ਉੱਲੂ ਨੂੰ ਘੁੱਗੂ ਕਹਿੰਦੇ ਨੇ। ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਵਾਕ:

**ਸੰਪਤ ਦੋਲ ਝੋਲ ਸੰਗਿ ਝੂਲਤ ਮਾਇਆ ਮਗਨ ਭ੍ਰਮਤ ਘੁਘਨਾ॥**

ਕੋਈ ਪਰਮਾਤਮਾ ਦੀ ਸਮਝ ਨਹੀਂ, ਅੰਧੇਰਾ ਹੀ ਜ਼ਿੰਦਗੀ ਬਣ ਗਈ ਹੈ, ਅੰਧੇਰਾ ਹੀ ਆਨੰਦ ਬਣ ਗਿਆ ਹੈ, ਅੰਧੇਰਾ ਹੀ ਸੁੱਖ ਬਣ ਗਿਆ ਹੈ। ਕਿਤਨਾ ਤਰਸ ਆਏਗਾ ਉਸ ਮਨੁੱਖ ਦੀ ਜ਼ਿੰਦਗੀ 'ਤੇ, ਭਟਕਣਾ ਹੀ ਜਿਸਦੀ ਜ਼ਿੰਦਗੀ ਬਣ ਜਾਏ, ਭਟਕਣਾ ਹੀ ਜਿਸਦੀ ਚਾਲ ਬਣ ਜਾਏ, ਟਕਰਾਉ ਹੀ ਜਿਸਦੀ ਜ਼ਿੰਦਗੀ ਦਾ ਆਧਾਰ ਬਣ ਜਾਏ ਤੇ ਕਲਹ, ਕਲੇਸ਼ ਜਿਸਦੀ ਜ਼ਿੰਦਗੀ ਦਾ ਲਕਸ਼ ਬਣ ਜਾਏ, ਕਿਤਨਾ ਤਰਸ ਆਏਗਾ, ਕਿਤਨੀ ਦਇਆ ਆਏਗੀ! ਇਸ ਦਇਆ ਨੂੰ ਹਿਰਦੇ ਵਿਚ ਧਾਰਨ ਕਰ ਕੇ, ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਸੁਲਤਾਨਪੁਰ ਦੀ ਧਰਤੀ ਤੋਂ ਚੱਲ ਪਏ ਨੇ, ਔਸ਼ਧੀਆਂ ਨਾਲ ਭਰਿਆ ਹੋਇਆ ਝੋਲਾ ਲੈ ਕੇ, ਆਪਣੇ ਹਿਰਦੇ ਵਿਚ ਤਰ੍ਹਾਂ ਤਰ੍ਹਾਂ ਦੀ ਔਸ਼ਧੀ ਰੱਖ ਕੇ। ਜਗਤ ਇਕ ਰੋਗ ਹੈ, ਮਨੁੱਖ ਇਕ ਸਮੱਸਿਆ ਹੈ ਤੇ ਸਾਰੀਆਂ ਸਮੱਸਿਆਵਾਂ ਦਾ ਸਮਾਧਾਨ ਲੈ ਕੇ ਨੌਂ ਖੰਡ ਪ੍ਰਿਥਵੀ ਦੇ ਭ੍ਰਮਣ ਲਈ ਚੱਲ ਪਏ ਨੇ—ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ। ਜਿਥੇ ਜਿਥੇ ਇਹ ਔਸ਼ਧੀ ਕਾਰਗਰ ਸਾਬਤ ਹੋਈ, ਮਨੁੱਖਤਾ ਦੀ ਜ਼ਬਾਨ ਵਿੱਚੋਂ ਨਿਕਲਿਆ—ਬਾਬਾ ਵੈਦ ਰੋਗੀਆਂ ਦਾ.....। ਬਾਬਾ ਵੈਦ ਰੋਗੀਆਂ ਦਾ....., ਬਾਬਾ ਵੈਦ ਰੋਗੀਆਂ ਦਾ। ਤੇ ਰੋਗ ਵਿਆਪਕ ਹੈ।

**ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ॥**

*(ਧਨਾਸਰੀ ਮਹਲਾ ੧ ਛੰਤ, ਪੰਨਾ 687)*

ਸਮੱਸਤ ਸੰਸਾਰ ਰੋਗੀ ਹੈ ਔਰ ਹੈਰਾਨਗੀ ਹੈ ਕਿ ਰੋਗ ਨੂੰ ਨਵਿਰਤ ਕਰਨ ਦੇ ਸਾਧਨ ਮਨੁੱਖਤਾ ਆਦਿ ਕਾਲ ਤੋਂ ਲੱਭਦੀ ਰਹੀ ਹੈ। ਬਹੁਤ ਕੁਛ ਲੱਭਿਆ। ਆਯੁਰਵੈਦ ਆਚਾਰੀਆ ਅੱਗੇ ਆਏ, ਤਰ੍ਹਾਂ ਤਰ੍ਹਾਂ ਦੀਆਂ ਜੜ੍ਹੀਆਂ ਬੂਟੀਆਂ ਲੈ ਕੇ। ਅਸੀਂ ਦੇਖਦੇ ਹਾਂ ਕਿ ਹੋਮੀਓਪੈਥੀ ਅੱਗੇ ਆਈ, ਨੇਚਰਪੈਥੀ ਅੱਗੇ ਆਈ, ਐਲੋਪੈਥੀ ਦਾ ਬੋਲਬਾਲਾ ਹੋਇਆ। ਪਰ ਇਹ ਸਭ ਕੁਛ ਹੁੰਦਿਆਂ ਹੋਇਆਂ ਰੋਗਾਂ ਦਾ ਵੀ ਬੋਲਬਾਲਾ ਹੈ। ਇਤਨੇ ਜ਼ੋਰ ਨਾਲ ਇਹ ਔਸ਼ਧੀਆਂ ਨਹੀਂ ਬੋਲ ਰਹੀਆਂ, ਜਿਤਨੀ ਜ਼ੋਰ ਨਾਲ ਰੋਗਾਂ ਦੀ ਪੀੜਾ ਪ੍ਰਗਟ ਹੋ ਰਹੀ ਹੈ, ਰੋਗਾਂ ਦਾ ਰੁਦਨ ਪ੍ਰਗਟ ਹੋ ਰਿਹਾ ਹੈ। ਮੈਡੀਕਲ ਸਟੋਰ ਦਵਾਈਆਂ ਨਾਲ ਭਰੇ ਪਏ ਨੇ, ਮਨੁੱਖਤਾ ਦੀ ਕਾਇਆ ਰੋਗਾਂ ਨਾਲ ਭਰੀ ਪਈ ਹੈ। ਐਸਾ ਨਹੀਂ ਹੈ

ਕਿ ਰੋਗ ਮਨੁੱਖ ਨੂੰ ਚੰਬੜੇ ਪਏ ਨੇ, ਬਲਕਿ ਮਨੁੱਖ ਖ਼ੁਦ ਹੀ ਇਕ ਰੋਗ ਹੈ, ਮਨੁੱਖ ਖ਼ੁਦ ਹੀ ਇਕ ਸਮੱਸਿਆ ਹੈ। ਅਗਰ ਮਨੁੱਖ ਹੀ ਰੋਗ ਹੈ ਤਾਂ ਗੁਰਬਾਣੀ ਇਸਦਾ ਦੋ ਹਿੱਸਿਆਂ ਵਿਚ ਤਵਾਜ਼ਨ ਕਰਦੀ ਹੈ:

1. ਤਨ ਰੋਗ ਹੈ।
2. ਮਨ ਰੋਗ ਹੈ।

ਤਨ ਦੇ ਵਿਚ ਜੋ ਰੋਗ ਹੈ, ਅਨੰਤ ਬੀਮਾਰੀਆਂ ਨੇ। ਮਨ ਦੇ ਵਿਚ ਜੋ ਰੋਗ ਹੈ, ਅਨੰਤ ਚਿੰਤਾਵਾਂ ਨੇ ਤੇ ਸੋਗ ਨੇ। ਇੰਜ ਕਹਿ ਲਵੋ ਕਿ ਤਨ ਵਿਚ ਰੋਗ, ਮਨ ਵਿਚ ਸੋਗ। ਅਨੰਤ ਚਿੰਤਾਵਾਂ ਦਾ ਜੋ ਸਮੂਹ ਹੈ—ਉਹ ਸੋਗ ਹੈ ਤੇ ਅਨੰਤ ਬੀਮਾਰੀਆਂ ਦਾ ਜੋ ਇਕੱਠ ਹੈ—ਉਹ ਰੋਗ ਹੈ। ਇਹ ਚਲਦਾ ਫਿਰਦਾ ਮਨੁੱਖ, ਇੰਜ ਕਹਿ ਲਵੋ ਕਿ ਰੋਗ ਚੱਲ ਰਿਹਾ ਹੈ, ਸੋਗ ਚੱਲ ਰਿਹਾ ਹੈ। ਦੋ ਮਨੁੱਖ ਕਿਧਰੇ ਮਿਲਣ, ਸਮਝੋ ਰੋਗਾਂ ਦਾ ਮਿਲਾਪ ਹੋਇਐ, ਸੋਗਾਂ ਦਾ ਮਿਲਾਪ ਹੋਇਐ। ਦੋ ਮਨੁੱਖਾਂ ਦੀ ਗ਼ੁਫ਼ਤਗੂ ਵਿਚ ਰੋਗ ਹੀ ਹੋਣਗੇ, ਰੋਗਾਂ ਦੀਆਂ ਹੀ ਸਮੱਸਿਆਵਾਂ ਹੋਣਗੀਆਂ। ਇਕ ਨੇ ਆਪਣਾ ਸੋਗ ਦੱਸਣਾ ਹੈ, ਦੂਜੇ ਨੇ ਆਪਣਾ ਸੋਗ ਦੱਸਣਾ ਹੈ। ਇਹ ਇਕ ਸੱਚਾਈ ਹੋ ਗਈ ਹੈ ਕਿ ਰੋਗ ਦੇ ਨਾਲ ਰੋਗ ਮਿਲਿਆ ਹੋਇਆ ਹੈ, ਸੋਗ ਹੀ ਸੋਗ ਨਾਲ ਮਿਲਿਆ ਹੋਇਆ ਹੈ। ਵੇਖਣ ਨੂੰ ਤਾਂ ਇੰਜ ਦਿਖਾਈ ਦੇ ਰਿਹਾ ਹੈ ਕਿ ਮਿੱਤਰ ਨੂੰ ਮਿੱਤਰ ਮਿਲਿਆ ਹੈ, ਪਰ ਗੁਰਬਾਣੀ ਦੀ ਰੌਸ਼ਨੀ ਵਿਚ ਦੇਖੋ, ਨਹੀਂ, ਇਹ ਰੋਗ ਨਾਲ ਮਿਲਨ ਹੋਇਆ ਹੈ। ਉਂਜ ਤਾਂ ਇਹ ਪ੍ਰਤੀਤ ਹੋਵੇਗਾ ਕਿ ਪਤੀ ਤੇ ਪਤਨੀ ਦਾ ਮਿਲਨ ਹੋਇਆ ਹੈ, ਪਰ ਕੌਣ ਦੱਸੇ ਕਿ ਇਕ ਚਿੰਤਾ ਦੂਸਰੀ ਚਿੰਤਾ ਨਾਲ ਜਾ ਮਿਲੀ ਹੈ। ਇਕ ਰੋਗ ਦੂਸਰੇ ਰੋਗ ਦੇ ਬਗ਼ਲਗੀਰ ਹੋਇਆ ਹੈ। ਕਹਿੰਦੇ ਨੇ ਕਿ ਹਸਪਤਾਲ ਦੇ ਅੰਦਰ ਦਾਖ਼ਲ ਮਰੀਜ਼ਾਂ ਦੀ ਮਰੀਜ਼ਾਂ ਨਾਲ ਦੋਸਤੀ ਹੋ ਜਾਂਦੀ ਹੈ। ਰੋਗੀਆਂ ਦੀ ਰੋਗੀਆਂ ਨਾਲ ਦੋਸਤੀ ਹੋ ਜਾਂਦੀ ਹੈ। ਜੇਲ੍ਹ ਦੇ ਅੰਦਰ ਕੈਦੀਆਂ ਦੀ ਕੈਦੀਆਂ ਨਾਲ ਦੋਸਤੀ ਹੋ ਜਾਂਦੀ ਹੈ। ਸੁਤੰਤਰ ਬੰਦਿਆਂ ਨਾਲ ਦੋਸਤੀ ਕਰ ਸਕਣ, ਐਸਾ ਮਾਹੌਲ ਹੀ ਉਪਲਬਧ ਨਹੀਂ ਹੈ। ਤੇ ਕੈਦੀਆਂ ਦੀ ਦੋਸਤੀ ਕੈਦੀਆਂ ਨਾਲ ਹੋ ਜਾਂਦੀ ਹੈ, ਰੋਗੀਆਂ ਦੀ ਦੋਸਤੀ ਰੋਗੀਆਂ ਨਾਲ ਹੋ ਜਾਂਦੀ ਹੈ। ਤੇ ਜੇ ਮਨੁੱਖ ਦੇ ਅੰਤਸ਼ਕਰਣ ਵਿਚ ਝਾਤ ਮਾਰ ਕੇ ਦੇਖੀਏ ਤਾਂ ਰੋਗਾਂ ਦੇ ਭੰਡਾਰ ਤੋਂ ਬਿਨਾਂ ਹੋਰ ਹੈ ਹੀ ਕੀ। ਇਕ ਰੋਗ ਹੀ ਦੂਸਰੇ ਰੋਗ ਨੂੰ ਮਿਲ ਰਿਹਾ ਹੈ। ਇਕ ਚਿੰਤਾ ਹੀ ਦੂਸਰੀ ਚਿੰਤਾ ਨੂੰ ਮਿਲ ਰਹੀ ਹੈ। ਕੋਈ ਪੁੱਤਰ ਤੇ ਪਿਤਾ ਦਾ ਮਿਲਾਪ ਨਹੀਂ, ਦੋ ਸਮੱਸਿਆਵਾਂ ਦਾ ਮਿਲਾਪ ਹੋ ਰਿਹਾ ਹੈ। ਪਿਉ ਨੇ ਆਪਣੀਆਂ ਸਮੱਸਿਆਵਾਂ ਅੱਗੇ ਰੱਖ ਦਿੱਤੀਆਂ ਨੇ, ਪੁੱਤਰ ਨੇ ਆਪਣੀਆਂ ਸਮੱਸਿਆਵਾਂ ਅੱਗੇ ਰੱਖ ਦਿੱਤੀਆਂ ਨੇ। ਦੋ ਭੈਣ-ਭਰਾਵਾਂ ਦਾ ਮਿਲਾਪ ਨਹੀਂ, ਭੈਣ ਨੇ ਆਪਣੀਆਂ

ਸਮੱਸਿਆਵਾਂ ਅੱਗੇ ਰੱਖ ਦਿੱਤੀਆਂ ਨੇ, ਭਰਾ ਨੇ ਆਪਣੀਆਂ ਸਮੱਸਿਆਵਾਂ ਅੱਗੇ ਰੱਖ ਦਿੱਤੀਆਂ ਨੇ। ਅਗਰ ਗਹਿਰਾਈ ਨਾਲ ਦੇਖੀਏ ਤਾਂ ਕੋਈ ਪਤੀ-ਪਤਨੀ ਦਾ ਮਿਲਨ ਨਹੀਂ, ਇਕ ਦੂਜੇ ਦੇ ਰੋਗਾਂ ਦਾ ਮਿਲਨ ਹੋ ਰਿਹਾ ਹੈ, ਇਕ ਦੂਜੇ ਦੀਆਂ ਸਮੱਸਿਆਵਾਂ ਦਾ ਮਿਲਨ ਹੋ ਰਿਹਾ ਹੈ। ਔਰ ਕਿਤਨੀ ਬਦਕਿਸਮਤ ਇਹ ਦੁਨੀਆ ਹੈ ਕਿ ਦੋ ਰੋਗਾਂ ਦੇ ਮਿਲਾਪ 'ਤੇ ਖ਼ੁਸ਼ੀ ਜ਼ਾਹਿਰ ਕੀਤੀ ਜਾ ਰਹੀ ਹੈ! ਦੋ ਚਿੰਤਾਵਾਂ ਦੇ ਮਿਲਾਪ ਨੂੰ ਮਿਲਣੀ ਆਖਿਆ ਜਾਏ, ਦੋ ਮੁਸੀਬਤਾਂ ਦੇ, ਦੋ ਕਲਹ-ਕਲੇਸ਼ ਦੇ ਮਿਲਾਪ ਨੂੰ ਖ਼ੁਸ਼ੀ ਦਾ ਅਖਾੜਾ ਬਣਾਇਆ ਜਾਏ ਤਾਂ ਜਿਥੇ ਰੋਗ ਹੀ ਖ਼ੁਸ਼ੀ ਦਾ ਅਖਾੜਾ ਬਣ ਜਾਏ, ਉਥੇ ਤਾਂ ਤੰਦਰੁਸਤ ਹੋਣ ਦੀ ਸੰਭਾਵਨਾ ਹੀ ਨਹੀਂ ਰਹਿ ਜਾਂਦੀ। ਜਿਥੇ ਕਲਹ-ਕਲੇਸ਼ ਜੀਵਨ ਦਾ ਲਕਸ਼ ਬਣ ਜਾਏ, ਉਥੇ ਸੁੱਖ ਸ਼ਾਂਤੀ ਦੀ ਤਮੰਨਾ, ਇਹ ਤਾਂ ਸੁਪਨਾ ਹੋ ਜਾਂਦੀ ਹੈ। ਔਰ ਦੇਖਦੇ ਹਾਂ ਵਾਕਈ ਅੱਜ ਸਭ ਕੁਝ ਸੁਪਨਾ ਹੋ ਰਿਹਾ ਹੈ। ਬੜੇ ਬੜੇ ਇਤਿਹਾਸਕ ਮੰਦਿਰਾਂ ਦੇ ਦਰਵਾਜ਼ੇ ਬੰਦ ਹੁੰਦੇ ਜਾ ਰਹੇ ਨੇ। ਜਦ ਉਥੇ ਕੋਈ ਦਰਸ਼ਨ ਕਰਨ ਲਈ ਨਹੀਂ ਜਾ ਰਿਹਾ, ਜਦ ਅੰਦਰ ਕੋਈ ਭਾਵਨਾ ਅਥਵਾ ਅੰਦਰ ਉਮੰਗ ਹੀ ਨਹੀਂ, ਇਸ ਕਰਕੇ ਅੱਜ ਮੰਦਿਰਾਂ ਦੇ ਦਰਵਾਜ਼ੇ ਵੀ ਬੰਦ ਨੇ। ਯੂਰਪ ਦੇ ਵਿਚ ਬੜੇ ਬੜੇ ਚਰਚ ਅੱਜ ਬੰਦ ਹੋ ਚੁੱਕੇ ਨੇ। ਬੇਸ਼ਤਰ ਗੁਰਦੁਆਰਿਆਂ ਦੀਆਂ ਵੱਡੀਆਂ ਵੱਡੀਆਂ ਬਿਲਡਿੰਗਾਂ ਸਤਿਸੰਗੀਆਂ ਤੋਂ ਖ਼ਾਲੀ ਨੇ। ਕਾਰਨ ? ਰੋਗ ਦਾ ਰੋਗ ਨਾਲ ਮਿਲਨ। ਅਗਰ ਖ਼ੁਸ਼ੀ ਹੋ ਜਾਏ, ਤਾਂ ਕਿਸ ਨੇ ਗੁਰਦੁਆਰੇ ਦੀ ਸੁਧ ਲੈਣੀ ਹੈ, ਮਸਜਿਦ ਵਿਚ ਕਿਸ ਨੇ ਨਮਾਜ਼ ਪੜ੍ਹਨੀ ਹੈ, ਕੌਣ ਚਰਚ ਦੇ ਵਿਚ ਜਾਏਗਾ। ਇਸ ਵਾਸਤੇ ਸਮੱਸਤ ਸੰਸਾਰ ਰੋਗੀ ਹੈ। ਖ਼ੁਸ਼ੀ ਦੇ ਅਖਾੜੇ, ਖੇੜੇ ਦੇ ਅਖਾੜੇ ਸੁੰਞੇ ਹੁੰਦੇ ਜਾ ਰਹੇ ਨੇ। ਸਮੱਸਤ ਸੰਸਾਰ ਅੰਧਾ ਹੋ ਗਿਆ ਹੈ। ਮੰਦਿਰ ਵਿਚ ਜਲਦਾ ਹੋਇਆ ਗੀਤਾ ਦਾ ਚਿਰਾਗ਼ ਤੇ ਮਸਜਿਦ ਵਿਚ ਜਲਦੀ ਹੋਈ ਕੁਰਾਨ ਦੀ ਸ਼ਮ੍ਹਾ, ਚਰਚ ਦੇ ਵਿਚ ਜਲਦੇ ਹੋਏ ਬਾਈਬਲ ਦੇ ਦੀਪ ਔਰ ਇਸੇ ਤਰੀਕੇ ਨਾਲ ਗੁਰਦੁਆਰਿਆਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਚਾਨਣ, ਗੁਰੂਆਂ ਦੀ ਬਾਣੀ ਦੇ ਰੂਪ ਵਿਚ, ਭੱਟਾਂ ਦੀ ਬਾਣੀ ਦੇ ਰੂਪ ਵਿਚ, ਭਗਤਾਂ ਦੀ ਬਾਣੀ ਦੇ ਰੂਪ ਵਿਚ, ਬੇਅੰਤ ਫੈਲਿਆ ਹੋਇਆ ਇਹ ਪ੍ਰਕਾਸ਼ ਅੱਜ ਦੀ ਦੁਨੀਆ ਦੇ ਵਿਚ ਬੇ-ਮਾਅਨੀ ਹੋ ਗਿਆ ਹੈ। ਇਕ ਆਲਮ ਤਾਂ ਇੰਜ ਕਹਿੰਦਾ ਹੈ:

*ਬੁਝ ਚੁਕੇ ਚਿਰਾਗ਼ ਦੈਰੋ ਹਰਮ ਕੇ*
*ਦਿਲ ਜਲਾਓ ਕਿ ਰੌਸ਼ਨੀ ਕਮ ਹੈ।*

ਦਰਅਸਲ ਦੈਰੋ ਹਰਮ ਦੇ ਚਿਰਾਗ਼ ਬੁਝੇ ਨਹੀਂ, ਪਰ ਅੰਧਿਆਂ ਦੇ ਸਾਹਮਣੇ ਤਾਂ ਬੁਝੇ ਹੋਏ ਨੇ। ਅੰਧੇ ਨੇ ਤਾਂ ਕਹਿ ਦੇਣਾ ਹੈ ਕਿ ਕਿਥੇ ਹੈ ਦੀਵਾ, ਬੁਝਿਆ

ਹੋਇਆ ਹੈ। ਜਲਦੇ ਹੋਏ ਦੀਵੇ ਵੀ ਬੁਝੇ ਹੋਏ ਨੇ। ਅਗਰ ਅੱਖਾਂ ਦੇ ਦੀਵੇ ਬੰਦ ਨੇ ਔਰ ਇਹ ਸ਼ਾਇਰ ਜੋ ਕਹਿ ਰਿਹਾ ਹੈ, ਰਮਜ਼ ਵਿਚ ਕਹਿ ਰਿਹਾ ਹੈ ਕਿ 'ਬੁਝ ਚੁਕੇ ਚਿਰਾਗ਼ ਦੈਰੋ ਹਰਮ ਕੇ ਦਿਲ ਜਲਾਓ ਕਿ ਰੌਸ਼ਨੀ ਕਮ ਹੈ'—ਇਸ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਬੜੇ ਸ਼ਾਇਰਾਨਾ ਅੰਦਾਜ਼ ਵਿਚ, ਬੜੇ ਆਲਿਮਾਨਾ ਅਤੇ ਬਜ਼ੁਰਗਵਾਰਾਨਾ ਅੰਦਾਜ਼ ਵਿਚ ਮਨੁੱਖ ਦੀ ਇਸ ਕਮਜ਼ੋਰੀ ਨੂੰ ਮਨੁੱਖਤਾ ਦੇ ਸਾਹਮਣੇ ਉਜਾਗਰ ਕਰ ਕੇ ਰੱਖਦੇ ਨੇ। ਸਾਹਿਬ ਫ਼ੁਰਮਾਉਂਦੇ ਨੇ :

**ਇਹੁ ਤੇਲੁ ਦੀਵਾ ਇਉ ਜਲੈ ॥** *(ਸਿਰੀਰਾਗੁ ਮਹਲਾ ੧, ਪੰਨਾ 25)*

ਐ ਮਨੁੱਖ ! ਹੈਂ ਤਾਂ ਤੂੰ ਦੀਪਕ, ਪਰ ਕਰੀਏ ਕੀ, ਬੁਝਿਆ ਹੋਇਆ ਹੈਂ। ਨਾਮ ਤਾਂ ਦੀਪਕ ਹੈ, ਪਰ ਬੁਝਿਆ ਹੋਇਆ ਹੈਂ। ਔਰ ਸਿਰਫ਼ ਨਾਮ ਹੀ ਦੀਪਕ ਰਹਿ ਗਿਆ ਹੈ, ਬਾਕੀ ਸਭ ਅੰਧੇਰਾ, ਅੰਧਕਾਰ ਹੈ। ਬੁਝੇ ਹੋਏ ਦੀਵੇ ਦੇ ਥੱਲੇ ਹੀ ਕੇਵਲ ਅੰਧੇਰਾ ਨਹੀਂ ਹੁੰਦਾ, ਬਲਕਿ ਚਾਰੋਂ ਤਰਫ਼ ਹੀ ਅੰਧੇਰਾ ਹੁੰਦਾ ਹੈ, ਹਰ ਪਾਸੇ ਹੀ ਅੰਧੇਰਾ ਹੁੰਦਾ ਹੈ। ਬੁਝਿਆ ਹੋਇਆ ਦੀਵਾ ਹੈ ਮਨੁੱਖ :

**ਇਹੁ ਤੇਲੁ ਦੀਵਾ ਇਉ ਜਲੈ ॥**

ਇਸ ਸ਼ਬਦ ਵਿਚ ਮੇਰੇ ਪਾਤਸ਼ਾਹ ਨੇ ਦੋ ਰਹਾਉ ਵਰਣਨ ਕੀਤੇ ਨੇ। "ਇਹੁ ਤੇਲੁ ਦੀਵਾ ਇਉ ਜਲੈ ॥ਰਹਾਉ॥"—ਰਹਾਉ ਤੋਂ ਮਤਲਬ ਹੈ ਠਹਿਰਾਉ, ਬਿਸਰਾਮ। ਰਹਾਉ ਦੀ ਪੰਗਤੀ ਗੁਰਬਾਣੀ ਵਿਚ ਸ਼ਬਦ ਦਾ ਸਿਰਲੇਖ ਹੁੰਦੀ ਹੈ। ਇਸ ਸ਼ਬਦ ਦਾ ਅਨਵਾਨ ਹੈ—ਬਿਨੁ ਤੇਲੁ ਦੀਵਾ ਕਿਉ ਜਲੈ—ਪਰ ਇਹ ਐਸਾ ਸ਼ਬਦ ਹੈ ਜਿਸਦੇ ਦੋ ਅਨਵਾਨ ਨੇ। ਗੁਰੂ ਗ੍ਰੰਥ ਸਾਹਿਬ ਜੀ ਵਿਚ ਗ਼ਾਲਿਬਨ ਦੋ ਦਰਜਨ ਤੋਂ ਜ਼ਿਆਦਾ ਸ਼ਬਦ ਨੇ, ਜਿਨ੍ਹਾਂ ਵਿਚ ਦੋ ਦੋ ਅਨਵਾਨ ਨੇ, ਦੋ ਦੋ ਰਹਾਉ ਨੇ। ਇਸ ਸ਼ਬਦ ਵਿਚ ਵੀ ਦੋ ਰਹਾਉ ਨੇ—ਬਿਨੁ ਤੇਲੁ ਦੀਵਾ ਕਿਉ ਜਲੈ—ਤੇ ਮਨੁੱਖ ਦੀਪਕ, ਤੇਲ ਤੋਂ ਬਿਨਾਂ, ਵੱਟੀ ਤੋਂ ਬਿਨਾਂ (ਦੀਵਾ, ਵੱਟੀ ਤੋਂ ਬਿਨਾਂ ਤੇ ਤੇਲ ਤੋਂ ਬਿਨਾਂ ਹੈ) ਬੁਝਿਆ ਹੋਇਆ ਹੈ। ਦੂਸਰਾ ਰਹਾਉ :

**ਇਹੁ ਤੇਲੁ ਦੀਵਾ ਇਉ ਜਲੈ ॥**
**ਕਰਿ ਚਾਨਣੁ ਸਾਹਿਬ ਤਉ ਮਿਲੈ ॥**

ਇਹ ਤੇਲ, ਇਹ ਵੱਟੀ ਔਰ ਤੂੰ, ਇਸ ਤਰ੍ਹਾਂ ਚਾਨਣ ਕਰ। ਦੀਵਾ ਜਲ ਪਵੇ ਤਾਂ ਹਜ਼ਾਰੋਂ ਪਦਾਰਥ ਜੋ ਪਏ ਨੇ ਘਰ ਦੇ ਵਿਚ ਬੇਸ਼ੁਮਾਰ, ਜੋ ਚੀਜ਼ਾਂ ਘਰ ਦੇ ਵਿਚ ਪਈਆਂ ਨੇ, ਉਹ ਦਿਖਾਈ ਦੇਣ ਲੱਗ ਜਾਂਦੀਆਂ ਨੇ। ਦੀਵਾ ਬੁਝਿਆ ਹੋਇਆ ਹੈ, ਹਜ਼ਾਰਾਂ ਚੀਜ਼ਾਂ ਵਿੱਚੋਂ ਇਕ ਵੀ ਦਿਖਾਈ ਨਹੀਂ ਦਿੰਦੀ। ਇਸ ਵਾਸਤੇ ਇਕ ਸੱਚਾਈ ਹੈ ਕਿ ਅੰਧੇਰੇ ਤੋਂ ਵੱਡਾ ਕੋਈ ਪਰਦਾ ਨਹੀਂ। ਉੱਚੇ

ਉੱਚੇ ਪਹਾੜ ਅੰਧੇਰਾ ਢੱਕ ਦਿੰਦਾ ਹੈ। ਬਨਸਪਤੀ, ਬੜੇ ਬੜੇ ਬਾਗ਼, ਬਗ਼ੀਚੇ ਸਭ ਨੂੰ ਅੰਧੇਰਾ ਢੱਕ ਦਿੰਦਾ ਹੈ। ਉੱਚੀਆਂ ਉੱਚੀਆਂ ਬਿਲਡਿੰਗਾਂ, ਇਹ ਮਹੱਲ, ਇਹ ਮੁਨਾਰੇ, ਅੰਧੇਰਾ ਸਭ ਨੂੰ ਢੱਕ ਦੇਂਦਾ ਹੈ, ਆਪਣੀ ਲਪੇਟ ਵਿਚ ਲੈ ਲੈਂਦਾ ਹੈ। ਸ਼ਹਿਰ ਤੇ ਜੰਗਲ ਅੰਧੇਰੇ ਵਿਚ ਦਿਖਾਈ ਨਹੀਂ ਦਿੰਦੇ। ਅੰਧੇਰੇ ਵਿਚ ਉਹ ਪਹਾੜ ਵੀ ਦਿਖਾਈ ਨਹੀਂ ਦਿੰਦੇ, ਜਿਨ੍ਹਾਂ ਦੀਆਂ ਚੋਟੀਆਂ ਆਸਮਾਨ ਨੂੰ ਛੂਹੰਦੀਆਂ ਨੇ। ਅੰਧੇਰੇ ਤੋਂ ਵੱਡਾ ਕੋਈ ਪਰਦਾ ਨਹੀਂ ਹੈ, ਰੌਸ਼ਨੀ ਤੋਂ ਵੱਡੀ ਕੋਈ ਬੇ-ਪਰਦਗੀ ਨਹੀਂ ਹੈ। ਪ੍ਰਕਾਸ਼ (ਚਾਨਣਾ) ਸਭ ਕੁਝ ਨੂੰ ਮੰਜ਼ਰੇ-ਆਮ ਕਰ ਦਿੰਦਾ ਹੈ ਕਿ ਇਹ ਪਹਾੜ ਨੇ, ਇਹ ਸ਼ਹਿਰ ਨੇ, ਇਹ ਬਨਸਪਤੀ ਹੈ, ਇਹ ਬਾਗ਼ ਹੈ, ਇਹ ਜੰਗਲ ਨੇ, ਇਹ ਮਨੁੱਖ ਨੇ। ਅੰਧੇਰਾ ਹੋ ਜਾਏ ਔਰ ਇਸ ਘਰ ਵਿਚ ਕੋਈ ਪੰਜਾਹ-ਸੱਠ ਮਨੁੱਖ ਬੈਠੇ ਹੋਵਣ, ਹੁਣ ਅੰਧੇਰੇ ਵਿਚ ਦਿਖਾਈ ਨਹੀਂ ਦੇਵੇਗਾ। ਪਤਨੀ ਕਿਹੜੀ ਹੈ, ਪਤੀ ਕਿਹੜਾ ਹੈ, ਭੈਣ ਕੌਣ ਹੈ ਤੇ ਭਰਾ ਕੌਣ ਹੈ, ਮਾਂ ਕੌਣ ਹੈ ਤੇ ਪਿਤਾ ਕੌਣ ਹੈ। ਅੰਧੇਰਾ ਐਸਾ ਹੈ ਕਿ ਦੂਸਰੇ ਨੂੰ ਬਰਦਾਸ਼ਤ ਹੀ ਨਹੀਂ ਕਰਦਾ। ਅੰਧੇਰੇ ਵਿਚ ਅੰਧੇਰਾ ਹੀ ਦਿਖਾਈ ਦਿੰਦਾ ਹੈ। ਜਦ ਅੰਧੇਰਾ ਹੁੰਦਾ ਹੈ, ਅੰਧਕਾਰ ਦੂਸਰੇ ਦ੍ਰੀ ਹੋਂਦ ਨੂੰ ਬਰਦਾਸ਼ਤ ਹੀ ਨਹੀਂ ਕਰਦਾ। ਅੰਧੇਰਾ ਕਹਿੰਦਾ ਹੈ ਕਿ ਬਸ ਮੈਂ ਹੀ ਹਾਂ। ਅੰਧੇਰੇ ਦੇ ਸਾਹਮਣੇ ਹਜ਼ਾਰਾਂ ਚੀਜ਼ਾਂ ਛੁਪ ਕੇ ਰਹਿ ਗਈਆਂ। ਸਭ ਤੋਂ ਭਿਅੰਕਰ ਰੋਗ ਹੈ, ਅੰਧਕਾਰ ਔਰ ਅੰਧਕਾਰ ਹੈ ਅਹੰਕਾਰ। ਅਹੰਕਾਰ ਦੇ ਸਾਹਮਣੇ ਤਾਂ ਨਿਰੰਕਾਰ ਵੀ ਉਹਲੇ ਹੋ ਜਾਂਦਾ ਹੈ, ਨਹੀਂ ਦਿਖਾਈ ਦਿੰਦਾ। ਅੰਧਕਾਰ ਬੜਾ ਪ੍ਰਬਲ ਹੈ।

ਭਾਰਤ ਨੇ ਬਹੁਤ ਪ੍ਰਾਚੀਨ ਕਾਲ ਤੋਂ ਮਹਿਸੂਸ ਕੀਤਾ ਹੈ ਕਿ ਮਨੁੱਖ ਦੀ ਜ਼ਿੰਦਗੀ ਵਿਚ ਇੱਕੋ ਹੀ ਤਿਉਹਾਰ ਹੋ ਸਕਦਾ ਹੈ, ਹੋਰ ਕੋਈ ਨਹੀਂ, ਔਰ ਉਹ ਇੱਕੋ ਤਿਉਹਾਰ ਹੈ—ਦੀਵਾਲੀ, ਚਾਨਣਾ, ਰੌਸ਼ਨੀ। ਔਰ ਮਨੁੱਖ ਦੀ ਜ਼ਿੰਦਗੀ ਵਿਚ ਇੱਕੋ ਹੀ ਬਦਕਿਸਮਤੀ ਹੈ—ਅਮਾਵਸ (ਮੱਸਿਆ) ਅੰਧੇਰਾ। ਦੀਵਾਲੀ, ਮੱਸਿਆ ਦੀ ਰਾਤ ਨੂੰ ਆਉਂਦੀ ਹੈ। ਪੂਰਨਮਾਸ਼ੀ ਦਾ ਚੰਦ੍ਰਮਾ ਖਿੜਿਆ ਹੋਇਆ ਹੈ, ਦੀਵੇ ਜਲਾਉਣ ਦੀ ਲੋੜ ਹੀ ਕੀ ਹੈ। ਦੀਵਿਆਂ ਦੀ ਮਹਾਨਤਾ ਅਮਾਵਸ ਦੀ ਰਾਤ ਕਰਕੇ ਹੀ ਬਣਦੀ ਹੈ। ਮਨੁੱਖ ਅਮਾਵਸ ਹੈ। ਅਮਾਵਸ ਵੀ ਸੱਜ ਸਕਦੀ ਹੈ, ਅਮਾਵਸ ਵੀ ਸ਼ਿੰਗਾਰਮਈ ਹੋ ਸਕਦੀ ਹੈ, ਅਮਾਵਸ ਵੀ ਦੁਲਹਨ ਬਣ ਸਕਦੀ ਹੈ, ਬਸ਼ਰਤੇ ਕਿ ਪ੍ਰਕਾਸ਼ ਦਾ ਰਾਜਾ ਆ ਜਾਏ, ਪ੍ਰਕਾਸ਼ ਦਾ ਦੂਲਹਾ ਆ ਜਾਏ। ਤੋ ਇਹ ਅਮਾਵਸ ਵੀ ਸ਼ਿੰਗਾਰਮਈ ਹੋ ਸਕਦੀ ਹੈ, ਸੱਜੀ ਹੋਈ ਦੁਲਹਨ ਹੋ ਸਕਦੀ ਹੈ। ਬਾਹਰ ਤਾਂ ਮਨੁੱਖ ਨੇ ਐਸਾ ਜਤਨ ਕੀਤਾ ਹੈ ਕਿ ਹਜ਼ਾਰਾਂ ਦੀਵੇ ਜਲਾ ਕੇ ਰੌਸ਼ਨੀ ਕਰਨ ਵਿਚ ਇਹ ਸਫਲ ਹੋ ਗਿਆ ਤੇ ਸਭ ਤੋਂ ਵੱਡਾ ਤਿਉਹਾਰ ਹੋ ਗਿਆ—ਦੀਵਾਲੀ; ਪਰ ਮਨੁੱਖ ਦਾ ਜੀਵਨ ਜੋ ਸਵੈਮ ਮੱਸਿਆ

ਵਿਚ ਹੈ, ਜੰਮਿਆ ਮੱਸਿਆ ਵਿਚ, ਜੀਵਿਆ ਮੱਸਿਆ ਵਿਚ, ਮਰਿਆ ਵੀ ਮੱਸਿਆ ਵਿਚ। ਪਤਾ ਨਹੀਂ ਮਨੁੱਖ ਕਿਤਨੀਆਂ ਦੀਵਾਲੀਆਂ ਵਿਅਰਥ ਕਰ ਚੁੱਕਿਐ, ਕੁਛ ਪ੍ਰੇਰਨਾ ਨਹੀਂ ਲਈ। ਧੰਨ ਗੁਰੂ ਨਾਨਕ ਦੇਵ ਜੀ ਕਹਿੰਦੇ ਨੇ—ਐ ਮਨੁੱਖ! ਹੈਂ ਤਾਂ ਤੂੰ ਦੀਵਾ ਪਰ ਕਰੀਏ ਕੀ, ਬੁਝਿਆ ਹੋਇਆ। ਤੇ ਬੁਝਿਆ ਹੋਇਆ ਕਿਉਂ ਹੈ ? ਇਤਨੇ ਜਲਦੇ ਹੋਏ ਦੀਵੇ ਨੇ—ਇਕ ਦੀਪਕ ਦਾ ਨਾਮ ਰਾਮ, ਇਕ ਦੀਪਕ ਦਾ ਨਾਮ ਕ੍ਰਿਸ਼ਨ, ਇਕ ਦੀਪਕ ਦਾ ਨਾਮ ਗੁਰੂ ਨਾਨਕ, ਇਕ ਦੀਪਕ ਦਾ ਨਾਮ ਮੁਹੰਮਦ, ਇਕ ਦੀਪਕ ਦਾ ਨਾਮ ਈਸਾ, ਇਕ ਦੀਪਕ ਨੇ ਮਹਾਤਮਾ ਬੁੱਧ, ਇਕ ਦੀਪਕ ਨੇ ਸਵਾਮੀ ਮਹਾਂਵੀਰ, ਕਿਤਨੇ ਦੀਪਕ! ਕਿਤਨੇ ਦੀਪਕ!! ਆਮ ਕਹਾਵਤ ਹੈ ਕਿ ਦੀਵੇ ਨਾਲ ਦੀਵਾ ਜਲਾਇਆ ਜਾ ਸਕਦਾ ਹੈ। ਜਲਦਾ ਹੋਇਆ ਦੀਪਕ ਹੀ ਬੁਝੇ ਹੋਏ ਦੀਪਕ ਨੂੰ ਜਲਾਉਂਦਾ ਹੈ, ਪਰ ਜਲਦੇ ਹੋਏ ਸਾਰੇ ਦੀਪਕ ਨਕਾਰਾ ਹੋ ਜਾਂਦੇ ਨੇ, ਜਦ ਦੀਵੇ ਵਿਚ ਤੇਲ ਹੀ ਨਾ ਹੋਵੇ, ਜਦ ਵੱਟੀ ਹੀ ਨਾ ਹੋਵੇ, ਜਲਦੇ ਦੀਪਕ ਕੀ ਕਰਨਗੇ। ਜਲਾਉਂਦੇ ਰਹੇ, ਉਨ੍ਹਾਂ ਦੀ ਰੌਸ਼ਨੀ ਇਨ੍ਹਾਂ ਨੂੰ ਰੌਸ਼ਨ ਨਹੀਂ ਕਰ ਸਕੀ, ਕਿਉਂਕਿ ਦੀਵਿਆਂ ਵਿਚ ਤੇਲ ਨਹੀਂ ਸੀ, ਵੱਟੀ ਨਹੀਂ ਸੀ। ਹਰ ਅਵਤਾਰ ਕਿਸੇ ਹੱਦ ਤਕ ਜਗਤ ਤੋਂ ਨਾਕਾਮ ਹੋ ਕੇ ਗਿਆ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਨੇ :

**ਧਰਮ ਚਲਾਵਨ ਸੰਤ ਉਭਾਰਨ ਦੁਸ਼ਟ ਸਭਨ ਕੋ ਮੂਲ ਉਪਾਰਨ॥**

*(ਗੁਰੂ ਗੋਬਿੰਦ ਸਿੰਘ ਜੀ)*

ਮਨੁੱਖ ਦੇ ਅੰਦਰ ਦੁਸ਼ਟਪੁਣੇ ਦੀਆਂ ਜਿਹੜੀਆਂ ਬਿਰਤੀਆਂ ਨੇ, ਇਨ੍ਹਾਂ ਸਾਰਿਆਂ ਦੀਆਂ ਮੈਂ ਜੜ੍ਹਾਂ ਪੁੱਟਣੀਆਂ ਨੇ, ਸਾਰਾ ਅੰਧਕਾਰ ਨਾਸ ਕਰਨਾ ਹੈ। ਕਵੀ ਤੁਲਸੀ ਜੀ ਵੀ ਕਹਿੰਦੇ ਨੇ :

*ਜਬ ਜਬ ਹੋਇ ਧਰਮ ਕੀ ਹਾਨੀ। ਬਾੜ੍ਹਹਿੰ ਅਸੁਰ ਅਧਮ ਅਭਿਮਾਨੀ।*
*ਤਬ ਤਬ ਪ੍ਰਭੁ ਧਰਿ ਬਿਬਿਧ ਸਰੀਰਾ। ਹਰਹਿੰ ਕ੍ਰਿਪਾਨਿਧਿ ਸੱਜਨ ਪੀਰਾ।*

*(ਕਵੀ ਤੁਲਸੀ ਦਾਸ ਜੀ)*

ਜਦ ਜਦ ਧਰਮ ਦੀ ਹਾਨੀ ਹੁੰਦੀ ਹੈ, ਕੋਈ ਧਰਮ ਦਾ ਮਹਾਨ ਦੀਪਕ ਆ ਜਾਂਦਾ ਹੈ, ਇਨ੍ਹਾਂ ਬੁਝਿਆਂ ਹੋਇਆਂ ਦੀਵਿਆਂ ਨੂੰ ਜਲਾਉਣ ਵਾਸਤੇ। ਪਰ ਧਰਮ ਦੀ ਹਾਨੀ ਤਾਂ ਹੋ ਰਹੀ ਹੈ ਔਰ ਰੋਜ਼ ਰੋਜ਼ ਇਹ ਹਾਨੀ ਵਧਦੀ ਜਾ ਰਹੀ ਹੈ, ਲਾਭ ਤਾਂ ਕੋਈ ਨਹੀਂ ਹੈ, ਠੀਕ ਹੈ ਤੁਲਸੀ ਦੀ ਸ਼ਰਧਾ ਹੈ। ਐਸਾ ਦਸਮ ਗ੍ਰੰਥ ਵਿਚ ਵੀ ਹੈ :

**ਜਬ ਜਬ ਹੋਇ ਅਰਿਸ਼ਟ ਅਪਾਰਾ॥**
**ਤਬ ਤਬ ਦੇਹੀ ਧਰਤ ਅਵਤਾਰਾ॥** *(ਦਸਮ ਗ੍ਰੰਥ)*

ਜਦ ਘੋਰ ਮੱਸਿਆ ਦੀ ਰਾਤ ਹੋ ਜਾਏ, ਆਉਂਦੇ ਨੇ ਅਵਤਾਰ, ਪੂਰਨਮਾਸ਼ੀ ਦਾ ਚੰਦ੍ਰਮਾ ਬਣ ਕੇ ਆਉਂਦੇ ਨੇ, ਪਰ ਕੀਤਾ ਕੀ ਜਾਏ। ਜ਼ਿੰਦਗੀ ਦੀ ਅਮਾਵਸ, ਜਿਸ ਨਾਲ ਮਨੁੱਖ ਸਹਿਮਤ ਹੋ ਗਿਐ, ਜੀਵਣਾ ਜਿਸ ਲਈ ਜਨਮ-ਦਿਨ ਬਣ ਜਾਏ ਤੇ ਜੀਵਣਾ ਜਿਸ ਲਈ ਨੱਚਣਾ ਤੇ ਟੱਪਣਾ ਬਣ ਜਾਏ, ਐਸਾ ਬੁਝਿਆ ਹੋਇਆ ਦੀਵਾ ਫਿਰ ਫ਼ਿਕਰ ਨਹੀਂ ਕਰ ਸਕਦਾ ਕਿ ਮੇਰੇ ਵਿਚ ਤੇਲ ਨਹੀਂ ਹੈ। ਐਸੇ ਦੀਵਿਆਂ ਨੇ ਇਨ੍ਹਾਂ ਜਲਦੇ ਹੋਏ ਦੀਵਿਆਂ 'ਤੇ ਇਲਜ਼ਾਮ ਲਾਇਆ, ਮੈਂ ਦੇਖ ਕੇ ਹੈਰਾਨ ਹਾਂ, ਕਹਿ ਦਿੱਤਾ—ਇਹ ਘਰ ਵਿਚ ਕਿਉਂ ਜਲ ਰਿਹਾ ਹੈ ? ਚੌਦਾਂ ਸਾਲ ਦਾ ਬਨਬਾਸ! ਨਿਕਲੇ ਘਰ ਵਿੱਚੋਂ। ਇਕ ਦੀਵਾ ਤਾਂ ਜੇਲ੍ਹ ਦੀ ਤੰਗ ਤਰੀਨ ਕੋਠੜੀ ਵਿਚ ਜਲਿਆ—ਸ੍ਰੀ ਕ੍ਰਿਸ਼ਨ ਦਾ ਜਨਮ ਜੇਲ੍ਹ ਦੀ ਤੰਗ ਤਰੀਨ ਕੋਠੜੀ ਵਿਚ ਹੋਇਆ। ਇਕ ਜਲਦੇ ਹੋਏ ਚਿਰਾਗ਼ ਨੂੰ ਬਾਬਰ ਨੇ ਜੇਲ੍ਹ ਵਿਚ ਪਾ ਦਿੱਤਾ। ਇਕ ਜਲਦੇ ਹੋਏ ਪ੍ਰਕਾਸ਼ਮਈ ਦੀਵੇ ਨੂੰ ਵਕਤ ਦੀ ਹਕੂਮਤ ਨੇ ਤੱਤੀ ਤੱਵੀ 'ਤੇ ਬਿਠਾ ਦਿੱਤਾ। ਇਕ ਜਲਦੇ ਹੋਏ ਚਿਰਾਗ਼ ਨੂੰ ਚਾਂਦਨੀ ਚੌਕ ਵਿਚ ਫੂਕਾਂ ਮਾਰ ਕੇ ਬੁਝਾਉਣ ਦੀ ਕੋਸ਼ਿਸ਼ ਕੀਤੀ ਗਈ—ਬੁਝਾਓ, ਬੁਝਾਓ—ਪਰ ਕੌਣ ਦੱਸੇ ਕਿ ਇਹ ਦੀਵੇ ਉਹ ਨੇ ਜਿਨ੍ਹਾਂ ਵਿਚ ਸਵੈਮ ਪਰਮਾਤਮਾ ਤੇਲ ਬਣਿਆ ਹੋਇਆ ਹੈ, ਜਿਸ ਦੇ ਵਿਚ ਵੱਟੀ ਸਵੈਮ ਈਸ਼ਵਰ ਬਣਿਆ ਹੋਇਆ ਹੈ:

*ਫ਼ਾਨੂਸ ਬਨ ਕੇ ਜਿਸ ਕੀ ਹਿਫ਼ਾਜ਼ਤ ਹਵਾ ਕਰੇ।*
*ਵੁਹ ਸ਼ਮਾ ਕਯਾ ਬੁਝੇ ਜਿਸੇ ਰੌਸ਼ਨ ਖ਼ੁਦਾ ਕਰੇ।*

ਉਹ ਕਿਸ ਤਰ੍ਹਾਂ ਬੁਝੇਗਾ! ਲੇਕਿਨ ਇਤਨਾ ਤਾਂ ਕਿਹਾ ਜਾ ਸਕਦਾ ਹੈ ਕਿ ਉਹ ਕਿਵੇਂ ਜਲ ਸਕੇਗਾ, ਜਿਸ ਵਿਚ ਤੇਲ ਨਹੀਂ ਹੈ। ਜਲਦਾ ਹੋਇਆ ਦੀਪਕ ਤਾਂ ਨਹੀਂ ਬੁਝੇਗਾ, ਪਰ ਬੁਝਿਆ ਹੋਇਆ ਦੀਪਕ ਨਹੀਂ ਜਲ ਸਕੇਗਾ, ਜਿਸ ਵਿਚ ਤੇਲ ਨਹੀਂ ਹੈ, ਵੱਟੀ ਨਹੀਂ ਹੈ। ਤੋ ਤੇਲ ਕਿਸ ਤਰ੍ਹਾਂ ਹੋ ਸਕੇਗਾ ? ਉਹ ਵੱਟੀ ਕੀ ਹੈ, ਬਾਤੀ ਕੀ ਹੈ ? ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਪਾਵਨ ਪਵਿੱਤਰ ਵਾਕ ਵਿਚ ਇੰਜ ਫ਼ੁਰਮਾਨ ਕਰਦੇ ਹਨ:

**ਪੋਥੀ ਪੁਰਾਣ ਕਮਾਈਐ ॥**
**ਭਉ ਵਟੀ ਇਤੁ ਤਨਿ ਪਾਈਐ ॥**
**ਸਚੁ ਬੂਝਣੁ ਆਣਿ ਜਲਾਈਐ ॥**
**ਇਹੁ ਤੇਲੁ ਦੀਵਾ ਇਉ ਜਲੈ ॥**
**ਕਰਿ ਚਾਨਣੁ ਸਾਹਿਬ ਤਉ ਮਿਲੈ ॥** *(ਸਿਰੀਰਾਗੁ ਮਹਲਾ ੧, ਪੰਨਾ 25)*

ਐ ਮਨੁੱਖ! ਜਿਤਨੇ ਧਾਰਮਿਕ ਗ੍ਰੰਥ ਨੇ, ਗੱਲ ਮੰਨ ਲੈ। ਐ ਮੁਸਲਮਾਨ! ਕੁਰਾਨ ਦੀ ਗੱਲ ਮੰਨ ਲੈ। ਘਰ ਵਿਚ ਕੁਰਾਨ ਹੈ, ਪਰ ਮੁਸਲਮਾਨ ਕੁਰਾਨ

ਤੋਂ ਬਿਨਾਂ ਜੀਅ ਰਿਹਾ ਹੈ। ਘਰ ਘਰ ਵਿਚ ਗੀਤਾ ਦੀਆਂ ਪੋਥੀਆਂ ਹੋ ਸਕਦੀਆਂ ਨੇ, ਗੀਤਾ ਦਾ ਪਾਠ ਹੋ ਸਕਦਾ ਹੈ, ਪਰ ਹਿੰਦੂ ਗੀਤਾ ਤੋਂ ਬਿਨਾਂ ਜੀਅ ਰਿਹਾ ਹੈ। ਗੁਰਬਾਣੀ ਦੇ ਇਤਨੇ ਮਹਾਨ ਚਾਨਣ ਦੇ ਹੁੰਦਿਆਂ ਹੋਇਆਂ ਸਿਖ ਗੁਰਬਾਣੀ ਤੋਂ ਬਿਨਾਂ ਜੀਅ ਰਿਹਾ ਹੈ। ਵਿਵਹਾਰ ਦੱਸਦਾ ਹੈ, ਆਚਾਰ ਦੱਸਦਾ ਹੈ। ਇਸਦੇ ਵਿਵਹਾਰ ਉੱਤੇ ਗੁਰਬਾਣੀ ਦੀ ਮੋਹਰ ਨਹੀਂ ਹੈ। ਇਸ ਦੇ ਆਚਾਰ ਉੱਤੇ ਗੁਰਬਾਣੀ ਤਸਦੀਕ ਨਹੀਂ ਕਰਦੀ। ਇਤਨਾ ਈਸਾਈ ਜਗਤ, ਪਰ ਬਾਈਬਲ ਤੋਂ ਬਿਨਾਂ ਜੀਅ ਰਿਹਾ ਹੈ। ਇਤਨਾ ਮਹਾਨ ਇਹ ਬੋਧ ਜਗਤ ਪਰ ਧਮਪਦ ਤੋਂ ਬਿਨਾਂ ਜੀਅ ਰਿਹਾ ਹੈ। ਇਹ ਜੈਨ ਮਾਰਗੀਏ ਮਹਾਂਵੀਰ ਦੇ ਸਮਵਾਯਾਂਗ ਤੋਂ ਬਗ਼ੈਰ ਜੀਅ ਰਹੇ ਹਨ। ਇਤਨੇ ਚਿਰਾਗ਼ ਇਹ ਰੌਸ਼ਨੀ ਤੋਂ ਬਿਨਾਂ ਕਿਉਂ ਜੀਅ ਰਹੇ ਨੇ ? ਕਿਉਂਕਿ ਵੱਟੀ ਨਹੀਂ ਹੈ, ਤੇਲ ਨਹੀਂ ਹੈ।

ਧਰਮ ਗ੍ਰੰਥ ਜੋ ਕਹਿੰਦੇ ਨੇ, ਇਨ੍ਹਾਂ ਨੂੰ ਮੰਨੋ। ਇਕ ਇਕ ਅੱਖਰ ਨੂੰ ਖਿੜੇ ਮੱਥੇ ਮੰਨ ਲਵੋ। ਮਨੁੱਖ ਤਾਂ ਹੀ ਮੰਨੇਗਾ, ਜੇ ਉਹ ਇਤਨਾ ਸਮਝੇ ਕਿ ਮੈਥੋਂ ਇਹ ਅੱਗੇ ਹੈ। ਅਗਰ ਕ੍ਰਿਸ਼ਨ ਜੀ ਮੇਰੇ ਤੋਂ ਪਿੱਛੇ ਖੜ੍ਹੇ ਨੇ, ਤੇ ਮੈਨੂੰ ਉਨ੍ਹਾਂ ਦੀ ਕੋਈ ਗੱਲ ਸੁਣਨ ਦੀ ਲੋੜ ਨਹੀਂ ਹੈ। ਉਹਨਾਂ ਤੋਂ ਤਾਂ ਮੈਂ ਹੀ ਅੱਗੇ ਖੜ੍ਹਾ ਹਾਂ। ਜੇ ਗੁਰੂ ਨਾਨਕ ਮੇਰੇ ਤੋਂ ਪਿੱਛੇ ਖੜ੍ਹੇ ਨੇ, ਅੱਗੇ ਨਹੀਂ ਹਨ ਤੇ ਮੈਂ ਕਿਉਂ ਉਨ੍ਹਾਂ ਦੀ ਗੱਲ ਮੰਨਾਂ। ਮੈਂ ਦੇਖਦਾ ਹਾਂ ਕਿ ਮਨੁੱਖ ਨੇ ਰਾਜਨੀਤਕਾਂ ਨੂੰ ਵੀ ਅੱਗੇ ਰਖਿਆ ਹੋਇਆ ਹੈ, ਉਨ੍ਹਾਂ ਦੀ ਹਰ ਗੱਲ ਮੰਨ ਲੈਂਦੇ ਨੇ। ਮਨੁੱਖ ਨੇ ਪਰਿਵਾਰ ਨੂੰ ਵੀ ਅੱਗੇ ਰੱਖਿਆ ਹੋਇਆ ਹੈ, ਪਤਨੀ ਦੀ ਵੀ ਗੱਲ ਮੰਨ ਲੈਂਦੇ ਨੇ। ਪਤਨੀ, ਪਤੀ ਦੀ ਗੱਲ ਮੰਨ ਲੈਂਦੀ ਹੈ। ਭਰਾ, ਭਰਾ ਦੀ ਗੱਲ ਮੰਨ ਲੈਂਦਾ ਹੈ। ਇੰਜ ਕਹਿ ਲਵੋ ਕਿ ਮਨੁੱਖ ਨੇ ਪਰਿਵਾਰ ਨੂੰ ਅੱਗੇ ਰੱਖਿਆ ਹੋਇਆ ਹੈ। ਰਾਜਨੀਤਿਕ ਲੋਕਾਂ ਨੂੰ ਵੀ ਅੱਗੇ ਰੱਖਿਆ ਹੋਇਆ ਹੈ। ਮਨੁੱਖ ਦੀ ਜੀਵਨ-ਭਰ ਦੀ ਚੇਸ਼ਟਾ ਤਾਂ ਇਹੀ ਹੈ ਕਿ ਅਵਤਾਰ ਨੂੰ ਆਪਣੇ ਪਿੱਛੇ ਹੀ ਖੜ੍ਹਾ ਕਰੋ। ਜਿਸ ਪਾਸੇ ਅਸੀਂ ਚੱਲ ਰਹੇ ਹਾਂ, ਉਸ ਪਾਸੇ ਇਹ ਚੱਲਣ, ਜਦ ਕਿ ਅਵਤਾਰ ਕਹਿੰਦੇ ਨੇ ਕਿ ਜਿਸ ਪਾਸੇ ਅਸੀਂ ਕਹਿੰਦੇ ਹਾਂ, ਉਸ ਪਾਸੇ ਚਲੋ :

**ਗੁਰਸਿਖ ਮੀਤ ਚਲਹੁ ਗੁਰ ਚਾਲੀ॥**
**ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ॥**

*(ਧਨਾਸਰੀ ਮਹਲਾ ੪, ਪੰਨਾ 667)*

ਅਗਰ ਅਵਤਾਰ ਮਨੁੱਖ ਦੇ ਪਿੱਛੇ ਚੱਲਣ ਲੱਗ ਪਏ ਤਾਂ ਉਹ ਅਵਤਾਰ, ਅਵਤਾਰ ਨਹੀਂ ਹੈ। ਅਗਰ ਮਨੁੱਖ, ਮਨੁੱਖ ਦੇ ਪਿੱਛੇ ਚੱਲਣ ਲੱਗ ਪਏ ਤੇ ਮਨੁੱਖ, ਮਨੁੱਖ ਨਹੀਂ, ਦੇਵਤਾ ਹੈ, ਫਿਰ ਤਾਂ ਫ਼ਰਿਸ਼ਤਾ ਹੈ, ਇਹ ਤਾਂ ਮਹਾਨ ਹੋ ਗਿਆ। ਲੇਕਿਨ ਦੇਖਣ ਵਿਚ ਆਇਆ ਹੈ ਕਿ ਪਤਨੀ ਪਤੀ ਦੇ ਪਿੱਛੇ ਚੱਲ ਸਕਦੀ

ਹੈ, ਪਤੀ ਪਤਨੀ ਦੇ ਪਿੱਛੇ ਚੱਲ ਸਕਦਾ ਹੈ, ਭਰਾ ਭਰਾ ਦੇ ਪਿੱਛੇ ਚੱਲ ਸਕਦਾ ਹੈ, ਸੰਸਾਰ ਰਾਜਨੀਤਕ ਦੇ ਪਿੱਛੇ ਚੱਲ ਸਕਦਾ ਹੈ, ਪਰ ਮਨੁੱਖ ਅਵਤਾਰ ਦੇ ਪਿੱਛੇ ਨਹੀਂ ਚੱਲ ਸਕਦਾ। ਜਦ ਕਿ ਅਵਤਾਰਾਂ ਦੀ ਕੋਸ਼ਿਸ਼ ਹੈ ਕਿ ਸਾਡੀ ਆਵਾਜ਼ ਦੀ ਸੇਧ ਵਿਚ ਚਲੇ ਆਉ, ਪਹੁੰਚ ਜਾਉਗੇ ਘਰ ਤਕ। ਤੇ ਸਾਹਿਬ ਕਹਿੰਦੇ ਨੇ ਧਰਮ ਗ੍ਰੰਥਾਂ ਨੂੰ ਮੰਨ ਲੈਣਾ ਤੇ ਮੰਨ ਕੇ ਉਨ੍ਹਾਂ ਨੂੰ ਹਿਰਦੇ ਵਿਚ ਧਾਰਨ ਕਰ ਕੇ, ਉਨ੍ਹਾਂ ਦਾ ਪਾਠ ਰੋਜ਼ਮੱਰਾ ਕਰਨਾ, ਇਹ ਦੀਵੇ ਵਿਚ ਤੇਲ ਪਾਣਾ ਹੈ :

**ਭਉ ਵਟੀ ਇਤੁ ਤਨਿ ਪਾਈਐ॥**

ਭਾਵਨਾ ਦੀ ਵੱਟੀ, ਪਿਆਰ ਦੀ ਬਾਤੀ, ਜਿਸ ਨੂੰ ਪਾਠ ਦੇ ਰਾਹੀਂ ਰੋਜ਼ ਰੋਜ਼ ਯਾਦ ਕਰੀਏ, ਆਖ਼ਰ ਯਾਦ ਇਕ ਦਿਨ ਪਿਆਰ ਤਾਂ ਬਣੇਗੀ ਹੀ ਔਰ ਯਾਦ ਹੀ ਪਿਆਰ ਬਣਦੀ ਹੈ, ਇਸਦੇ ਉੱਤੇ ਮੈਂ ਉਦਾਹਰਣ ਦਿੰਦਾ ਹੁੰਦਾ ਹਾਂ— ਜੈਸੇ ਖਾਧਾ ਹੋਇਆ ਭੋਜਨ ਇਕ ਦਿਨ ਖ਼ੂਨ ਬਣਦਾ ਹੈ; ਬਾਰ ਬਾਰ ਕੀਤੀ ਹੋਈ ਯਾਦ ਇਕ ਦਿਨ ਪਿਆਰ ਬਣ ਜਾਂਦੀ ਹੈ; ਰੋਜ਼ ਰੋਜ਼ ਦਾ ਪਾਠ, ਰੋਜ਼ ਰੋਜ਼ ਦੇ ਧਰਮ ਗ੍ਰੰਥਾਂ ਦੀ ਕੀਤੀ ਹੋਈ ਕਮਾਈ, ਇਕ ਦਿਨ ਪਿਆਰ ਬਣ ਜਾਂਦੀ ਹੈ। ਤੇ ਪਾਠ ਕਰਨਾ ਧਰਮ ਗ੍ਰੰਥਾਂ ਦੀ ਇਸ ਰਚਨਾ ਨੂੰ, ਇਸ ਬਾਣੀ ਨੂੰ ਮੰਨਣਾ ਤੇ ਜਪ ਕਰਨਾ, ਇਹ ਤੇਲ ਪਾਣਾ ਹੈ। ਪੜ੍ਹਨ ਤੇ ਜਪ ਕਰਨ ਵਿਚ ਥੋੜ੍ਹਾ ਜਿਹਾ ਅੰਤਰ ਹੈ। ਮੈਂ ਪੜ੍ਹਨਾ ਹੈ, ਇਸ ਵਾਸਤੇ ਕਿ ਮੈਨੂੰ ਯਾਦ ਹੋ ਜਾਵੇ ਤੇ ਮੈਨੂੰ ਇਸ ਦੇ ਅਰਥ ਬੋਧ ਆ ਜਾਣ। ਮੈਂ ਪੜ੍ਹਨਾ ਹੈ, ਇਸ ਵਾਸਤੇ ਜਪਣਾ ਹੈ ਕਿ ਮੈਂ ਸ਼ਬਦ ਦਾ ਰੂਪ ਹੋ ਜਾਵਾਂ, ਬਾਣੀ ਦਾ ਰੂਪ ਹੋ ਜਾਵਾਂ। ਜਪਣ ਲੱਗਿਆਂ ਬਾਣੀ ਦਾ, ਪਾਠ ਦਾ ਕੰਠ ਹੋਣਾ ਬੜਾ ਲਾਜ਼ਮੀ ਹੈ, ਕਿਉਂਕਿ ਉਥੇ ਜਪਣਾ ਉਸਨੂੰ ਕਹਿੰਦੇ ਨੇ ਕਿ ਜ਼ੁਬਾਨ ਉਚਾਰਨ ਕਰੇ ਤੇ ਮਨ ਉਸ ਨੂੰ ਸੁਣੇ। ਪੜ੍ਹਨਾ ਉਸ ਨੂੰ ਕਹਿੰਦੇ ਨੇ ਕਿ ਮੈਂ ਸਾਹਮਣੇ ਦੇਖ ਰਿਹਾ ਹਾਂ, ਧਿਆਨ ਬਾਹਰ ਹੈ। ਪਰ ਜਪਣਾ ਉਸਨੂੰ ਕਹਿੰਦੇ ਨੇ ਕਿ ਹੁਣ ਧਿਆਨ ਅੰਤਰਮੁਖੀ ਹੈ, ਹੁਣ ਸੁਣਨਾ ਆਰੰਭ ਹੋ ਗਿਆ ਹੈ। ਮੈਂ ਪੜ੍ਹਨਾ ਇਸ ਵਾਸਤੇ ਹੈ ਕਿ ਬਾਣੀ ਦੀ ਸਮਝ ਪੈ ਜਾਏ। ਮੈਂ ਜਪਣਾ ਇਸ ਵਾਸਤੇ ਕਿ ਮੈਂ ਬਾਣੀ ਦਾ ਰੂਪ ਹੋ ਜਾਵਾਂ, ਪ੍ਰਕਾਸ਼ਮਈ ਹੋ ਜਾਵਾਂ :

**ਪੋਥੀ ਪੁਰਾਣ ਕਮਾਈਐ॥**
**ਭਉ ਵਟੀ ਇਤੁ ਤਨਿ ਪਾਈਐ॥**
**ਸਚੁ ਬੂਝਣੁ ਆਣਿ ਜਲਾਈਐ॥**
**ਇਹੁ ਤੇਲੁ ਦੀਵਾ ਇਉ ਜਲੈ॥**
**ਕਰਿ ਚਾਨਣੁ ਸਾਹਿਬ ਤਉ ਮਿਲੈ॥**

ਜੈਸੇ ਤੂੰ ਪਿਆਰ ਦੀ ਬਾਤੀ ਪਾਏਂਗਾ, ਭਾਵਨਾ ਦੀ ਬਾਤੀ ਪਾਵੇਂਗਾ ਔਰ ਧਰਮ ਗ੍ਰੰਥਾਂ ਦੇ ਪਾਠ ਪਠਨ ਦਾ ਤੇਲ ਪਾਏਂਗਾ, ਯਕੀਨ ਜਾਣੋ, ਜਿਸ ਵੀ ਅਵਤਾਰ ਦੀ ਸ਼ਮ੍ਹਾ ਤੇਰੇ ਨਾਲ ਛੂਹ ਗਈ, ਤੂੰ ਰੌਸ਼ਨ ਹੋ ਜਾਏਂਗਾ, ਪ੍ਰਕਾਸ਼ਮਈ ਹੋ ਜਾਏਂਗਾ, ਸਾਰੇ ਹੀ ਰੋਗ ਭੱਜ ਜਾਣਗੇ। ਅੰਧੇਰਾ ਹੀ ਰੋਗ ਹੈ, ਅੰਧੇਰੇ ਦੇ ਨਾਸ ਹੁੰਦਿਆਂ ਹੀ ਸਾਰਾ ਸੁਹੱਪਣ ਉਜਾਗਰ ਹੋ ਜਾਏਗਾ, ਸਾਰੀ ਦੌਲਤ ਤੇਰੇ ਸਾਹਮਣੇ ਆ ਜਾਏਗੀ। ਪਰ ਅੰਧੇਰੇ ਦੇ ਹੁੰਦਿਆਂ ਹੋਇਆਂ ਸਾਰਾ ਹੀ ਸੁਹੱਪਣ ਢੱਕਿਆ ਜਾਏਗਾ। ਸਾਰੀ ਦੌਲਤ ਤੇ ਸਾਰੇ ਸੁੱਖਾਂ 'ਤੇ ਪਰਦਾ ਪੈ ਜਾਏਗਾ। ਸਾਰੇ ਆਨੰਦ 'ਤੇ ਪਰਦਾ ਪੈ ਜਾਏਗਾ ਔਰ ਅੰਧੇਰਾ ਰੋਗ ਦੀ ਤਰ੍ਹਾਂ, ਭਿਅੰਕਰ ਭਟਕਣਾ ਦੀ ਤਰ੍ਹਾਂ, ਠੋਕਰਾਂ ਦੀ ਤਰ੍ਹਾਂ ਤੇਰੇ ਸਾਹਮਣੇ ਆ ਜਾਏਗਾ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਇਸੇ ਹੀ ਚਾਨਣੇ ਦੀ ਔਸ਼ਧੀ ਸਮੱਸਤ ਸੰਸਾਰ ਵਿਚ ਵੰਡਦੇ ਰਹੇ ਔਰ ਕਹਿੰਦੇ ਰਹੇ ਕਿ ਅੰਧੇਰਾ ਰੋਗ ਹੈ, ਅੰਧੇਰਾ ਰੋਗ ਹੈ, ਰੌਸ਼ਨੀ ਔਸ਼ਧੀ ਹੈ, ਗਿਆਨ ਔਸ਼ਧੀ ਹੈ। ਇਸ ਵਾਸਤੇ ਹਰ ਬਸ਼ਰ ਦੀ ਰਸਨਾ ਤੋਂ ਨਿਕਲਿਆ—"ਬਾਬਾ ਵੈਦ ਰੋਗੀਆਂ ਦਾ, ਬਾਬਾ ਵੈਦ ਰੋਗੀਆਂ ਦਾ।" ਸਾਹਿਬ ਕਹਿੰਦੇ ਨੇ :

**ਦਰਦੁ ਹੋਵੈ ਦੁਖੁ ਰਹੈ ਸਰੀਰ ॥**
**ਐਸਾ ਦਾਰੂ ਲਗੈ ਨ ਬੀਰ ॥** *(ਮਲਾਰ ਮਹਲਾ ੧, ਪੰਨਾ 1256)*

ਸੰਸਾਰ ਵਿਚ ਭਾਵੇਂ ਇਤਨੀਆਂ ਔਸ਼ਧੀਆਂ ਮੌਜੂਦ ਨੇ, ਪਰ ਦੁੱਖ ਵੀ ਮੌਜੂਦ ਨੇ, ਰੋਗ ਵੀ ਮੌਜੂਦ ਨੇ। ਕਾਰਨ ? ਔਸ਼ਧੀ ਇਕ ਰੋਗ ਨੂੰ ਦਬਾਉਂਦੀ ਹੈ ਤਾਂ ਦੂਸਰੇ ਨੂੰ ਜਨਮ ਦਿੰਦੀ ਹੈ। ਫਿਰ ਦੂਸਰੇ ਨੂੰ ਦਬਾਉਂਦੀ ਹੈ, ਤੀਸਰੇ ਨੂੰ ਪੈਦਾ ਕਰਦੀ ਹੈ। ਇਸ ਸੱਚਾਈ ਨੂੰ ਡਾਕਟਰ, ਵੈਦ ਹੁਣ ਕਬੂਲ ਕਰਨ ਲੱਗ ਪਏ ਨੇ। ਠੀਕ ਹੈ, ਜਿਸ ਰੋਗ ਦੀ ਪੀੜਾ ਹੋ ਰਹੀ ਹੈ, ਉਸ ਰੋਗ ਨੂੰ ਦਬਾਅ ਦਿੱਤਾ, ਪਰ ਜਿਤਨੀ ਮਿਕਦਾਰ ਵਿਚ ਇਕ ਪੀੜਾ, ਇਕ ਰੋਗ ਦਬਦਾ ਹੈ, ਉਤਨੀ ਮਿਕਦਾਰ ਵਿਚ ਦੂਸਰਾ ਰੋਗ ਪੈਦਾ ਹੁੰਦਾ ਹੈ। ਤੋ ਸਾਰਾ ਜੀਵਨ ਰੋਗ ਵਿਚ ਬਤੀਤ ਹੋ ਜਾਂਦਾ ਹੈ। ਧੰਨ ਗੁਰੂ ਨਾਨਕ ਦੇਵ ਜੀ ਫ਼ੁਰਮਾਨ ਕਰਦੇ ਨੇ, ਇਕ ਐਸਾ ਦਾਰੂ ਵੀ ਹੈ :

**ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ ॥**
*(ਮਲਾਰ ਮਹਲਾ ੧, ਪੰਨਾ 1279)*

ਜਿਸ ਦਾਰੂ ਨਾਲ ਸਾਰੇ ਰੋਗਾਂ ਦਾ ਘਾਣ ਹੋ ਜਾਂਦਾ ਹੈ। ਜਨਮ, ਜੀਵਣ ਤੇ ਮਰਨ ਤਿੰਨੇ ਹੀ ਮਿਟ ਜਾਂਦੇ ਨੇ। ਇਹੀ ਰੋਗਾਂ ਦਾ ਘਾਣ ਹੈ, ਇਹੀ ਰੋਗਾਂ ਦਾ ਇਕੱਠ ਹੈ ਔਰ ਇਹ ਸਾਰੇ ਦੇ ਸਾਰੇ ਨਾਸ ਹੋ ਸਕਦੇ ਨੇ—ਆਤਮ ਪ੍ਰਕਾਸ਼ ਨਾਲ,

ਆਤਮ ਚਿੰਤਨ ਦੇ ਨਾਲ। ਸਾਰਾ ਅੰਧਕਾਰ ਦਾ ਰੋਗ ਖ਼ਤਮ ਹੋ ਸਕਦਾ ਹੈ, ਔਰ ਜ਼ਿੰਦਗੀ ਇਕ ਮਹਾਨ ਦੀਵਾਲੀ ਬਣ ਸਕਦੀ ਹੈ, ਪ੍ਰਕਾਸ਼ਮਈ ਹੋ ਸਕਦੀ ਹੈ।

**ਹਉਮੈ ਰੋਗੁ ਮਾਨੁਖ ਕਉ ਦੀਨਾ॥**
**ਕਾਮ ਰੋਗਿ ਮੈਗਲੁ ਬਸਿ ਲੀਨਾ॥**
**ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ॥**
**ਨਾਦ ਰੋਗਿ ਖਪਿ ਗਏ ਕੁਰੰਗਾ॥**
**ਜੋ ਜੋ ਦੀਸੈ ਸੋ ਸੋ ਰੋਗੀ॥**
**ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥** *(ਭੈਰਉ ਮਹਲਾ ੫, ਪੰਨਾ 1140)*

"ਜੋ ਜੋ ਦੀਸੈ ਸੋ ਸੋ ਰੋਗੀ" ਜੋ ਵੀ ਦਿਖਾਈ ਦੇ ਰਿਹਾ ਹੈ, ਰੋਗੀ ਹੀ ਦਿਖਾਈ ਦੇ ਰਿਹਾ ਹੈ; ਰੋਗ ਦੇ ਹੀ ਦਰਸ਼ਨ ਹੁੰਦੇ ਨੇ, ਚਲਦੇ ਫਿਰਦੇ ਮਨੁੱਖਾਂ ਦੇ ਦਰਸ਼ਨ ਨਹੀਂ; ਰੋਗ ਦੇ ਦਰਸ਼ਨ, ਰੋਗੀਆਂ ਦੇ ਦਰਸ਼ਨ। ਕੱਲਾ ਕੱਲਾ ਮਨੁੱਖ ਇਕ ਐਸੀ ਤਖ਼ਤੀ ਹੈ, ਜਿਸਦੇ ਉੱਤੇ ਹਜ਼ਾਰਾਂ ਰੋਗ ਲਿਖੇ ਹੋਏ ਨੇ। ਪੜ੍ਹਨ ਦੀ ਸਮਰੱਥਾ ਹੋਵੇ, ਮਨੁੱਖ ਖ਼ੁਦ ਪੜ੍ਹ ਸਕਦਾ ਹੈ, ਵਰਨਾ ਇਹ ਤਖ਼ਤੀ ਖ਼ੁਦ ਵੀ ਬੋਲਣ ਲੱਗ ਪੈਂਦੀ ਹੈ, ਔਰ ਖ਼ੁਦ ਵੀ ਬਿਆਨ ਕਰਨ ਲੱਗ ਪੈਂਦੀ ਹੈ। ਰੂਏ ਜ਼ਮੀਨ 'ਤੇ ਇਕ ਮਨੁੱਖ ਹੀ ਐਸੀ ਤਖ਼ਤੀ ਹੈ, ਜੋ ਆਪਣੇ ਲਿਖੇ ਹੋਏ ਅੱਖਰਾਂ ਨੂੰ ਖ਼ੁਦ ਪੜ੍ਹ ਕੇ ਸੁਣਾਉਂਦੀ ਹੈ ਕਿ ਮੈਂ ਦੁਖੀ ਹਾਂ, ਮੈਂ ਦੁਖੀ ਹਾਂ, ਇਹ ਰੋਗ ਹੈ, ਇਹ ਰੋਗ ਹੈ। ਧੰਨ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਨੇ—ਮਨੁੱਖ ਰੋਗਾਂ ਦੀ ਪੰਡ ਹੈ, ਦੁੱਖਾਂ ਦੀ ਪੰਡ ਹੈ। ਸਿਰਫ਼ ਖੋਲ੍ਹਣ ਦੀ ਦੇਰ ਹੈ, ਜ਼ਰਾ ਜਿੰਨਾ ਖੋਲ੍ਹੀਏ, ਸਿਵਾਏ ਦੁੱਖਾਂ ਦੇ ਹੋਰ ਕੁਝ ਨਿਕਲਦਾ ਹੀ ਨਹੀਂ:

**ਦੁਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ॥**
*(ਵਾਰ ਸਾਰੰਗ ਮਹਲਾ ੪, ਪੰਨਾ 1240)*

ਹਰ ਮਨੁੱਖ ਦੁੱਖਾਂ ਦੀ ਪੰਡ ਹੈ, ਜ਼ਰਾ ਖੋਲ੍ਹੀਏ, ਰੰਚਕ ਮਾਤਰ ਵੀ ਸੁੱਖ ਨਹੀਂ ਨਿਕਲਦਾ, ਦੁੱਖ ਹੀ ਦੁੱਖ ਹੈ। ਇਸੇ ਤਰੀਕੇ ਨਾਲ ਮਹਾਨ ਦਾਰਸ਼ਨਿਕ ਸੰਤ ਜੋ ਢਾਈ ਹਜ਼ਾਰ ਸਾਲ ਪਹਿਲੇ ਭਾਰਤ ਦੀ ਭੂਮੀ ਵਿਚ ਹੋਇਆ ਹੈ, ਵੈਸੇ ਤਾਂ ਨਾਮ ਸਿਧਾਰਥ ਸੀ, ਲੇਕਿਨ ਬਾਅਦ ਵਿਚ ਗੌਤਮ ਬੁੱਧ ਕਹਿਲਾਇਆ—ਉੱਤਮ ਬੁੱਧ ਵਾਲਾ, ਉੱਤਮ ਸੋਚਣੀ ਵਾਲਾ। ਦੁਨੀਆ ਵਿਚ ਕਈ ਐਸੇ ਮਹਾਨ ਪੁਰਸ਼ ਹੁੰਦੇ ਨੇ, ਜੋ ਮਿਟੀ ਹੋਈ ਲਕੀਰ ਦੇ ਹਿੱਸਾ ਨਹੀਂ ਹੁੰਦੇ, ਉਨ੍ਹਾਂ ਦੇ ਚਲਦਿਆਂ ਹੀ ਲਕੀਰਾਂ ਬਣਦੀਆਂ ਨੇ। ਮਿਟੀ ਹੋਈ ਲਕੀਰ ਤੋਂ ਮੁਰਾਦ ਜੋ ਸਤਿਪੁਰਖ ਸਤਿ ਤਕ ਪਹੁੰਚੇ ਨੇ, ਉਨ੍ਹਾਂ ਰਸਤਿਆਂ ਦਾ ਜੋ ਅਨੁਗਾਮੀ ਹੈ, ਉਨ੍ਹਾਂ 'ਤੇ ਹੀ ਚੱਲਣ ਦੀ ਕੋਸ਼ਿਸ਼ ਕਰੇ, ਪਰ ਉਸ ਦੀ ਆਪਣੀ ਮਿਹਨਤ ਕੁਛ ਨਹੀਂ, ਸਿਰਫ਼

ਪਿੱਛੇ ਹੀ ਚਲਿਆ ਹੈ। ਲੇਕਿਨ ਦੋ ਮਹਾਂਪੁਰਸ਼ ਜਗਤ ਵਿਚ ਐਸੇ ਹੋਏ ਨੇ—ਇਕ ਮਹਾਤਮਾ ਬੁੱਧ, ਇਕ ਗੁਰੂ ਨਾਨਕ—ਇਹ ਖ਼ੁਦ ਚੱਲਦੇ ਨੇ, ਇਨ੍ਹਾਂ ਦੀ ਜੀਵਨ-ਚੇਤਨਾ ਖ਼ੁਦ ਰਸਤਾ ਲੱਭਦੀ ਹੈ। ਔਰ ਇਨ੍ਹਾਂ ਦੇ ਚੱਲਣ ਦੇ ਨਾਲ ਜੋ ਰਸਤੇ ਬਣੇ, ਇਕ ਰਸਤੇ ਦਾ ਨਾਮ ਬੌਧ ਧਰਮ ਪੈ ਗਿਆ, ਇਕ ਰਸਤੇ ਦਾ ਨਾਮ ਸਿਖ ਧਰਮ ਪੈ ਗਿਆ। ਇਹ ਦੋਵੇਂ ਪਿਟੀ ਪਿਟਾਈ ਲਕੀਰਾਂ 'ਤੇ ਨਹੀਂ ਚਲੇ। ਦੋਹਾਂ ਨੇ ਬੁਲੰਦ ਆਵਾਜ਼ ਵਿਚ ਇਕ ਗੱਲ ਕਹੀ ਹੈ—ਜਨਮ ਦੁੱਖ ਹੈ, ਜੀਵਨ ਦੁੱਖ ਹੈ, ਮਰਨ ਦੁੱਖ ਹੈ। ਅਗਰ ਮਰਨ ਦੁੱਖ ਹੈ ਤਾਂ ਜਨਮ ਤੇ ਮਰਨ ਦੇ ਵਿਚਕਾਰ ਜੋ ਹੈ, ਸੁੱਖ ਕਿਸ ਤਰ੍ਹਾਂ ਹੋ ਸਕਦਾ ਹੈ। ਜੈਸੇ ਕਣਕ ਦੇ ਬੀਜ ਤੋਂ ਕਣਕ ਪੈਦਾ ਹੁੰਦੀ ਹੈ, ਚਨੇ ਦੇ ਬੀਜ ਤੋਂ ਚਨੇ ਹੀ ਪੈਦਾ ਹੁੰਦੇ ਨੇ। ਅਗਰ ਜਨਮ ਦੁੱਖ ਹੈ ਤਾਂ ਇਸ ਜਗਤ ਵਿਚ ਜੀਵਨ ਦੁੱਖ ਹੀ ਹੋਵੇਗਾ। ਔਰ ਅੰਤਿਮ ਜਿਸ ਇਕ ਦੁੱਖ ਦੀ ਬਹੁਤ ਵੱਡੀ ਮੋਹਰ ਲੱਗੇਗੀ, ਉਹ ਹੈ ਮਰਨ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀ ਬਾਣੀ ਦਾ ਫ਼ੁਰਮਾਨ :

**ਪ੍ਰਭ ਜਨਮ ਮਰਨ ਨਿਵਾਰਿ ॥**
**ਹਾਰਿ ਪਰਿਓ ਦੁਆਰਿ ॥** *(ਬਿਲਾਵਲੁ ਮਹਲਾ ੫, ਪੰਨਾ 837)*

ਕਈ ਦਫ਼ਾ ਦਾਰਸ਼ਨਿਕ ਚਿੰਤਕ ਹੈਰਾਨ ਹੁੰਦੇ ਨੇ ਗੁਰਮਤਿ ਨੂੰ ਸਮਝਣ ਵਾਲੇ, ਮਹਾਤਮਾ ਬੁੱਧ ਨੂੰ ਪੜ੍ਹਨ ਵਾਲੇ ਕਿ ਇਤਨਾ ਦੁੱਖ ਹੈ, ਇਤਨਾ ਦੁੱਖ ਹੈ, ਔਰ ਇਤਨੇ ਰੋਗ ਨੇ, ਮਨੁੱਖ ਜੀਅ ਕਿਸ ਤਰ੍ਹਾਂ ਲੈਂਦਾ ਹੈ, ਕਿਵੇਂ ਜੀਅ ਲੈਂਦਾ ਹੈ ? ਇੱਕੋ ਹੀ ਜਵਾਬ ਹੈ—ਆਸਾ ਕਰਕੇ ਜੀਅ ਲੈਂਦਾ ਹੈ ਕਿ ਅੱਜ ਦੁੱਖ ਹੈ, ਸ਼ਾਇਦ ਕੱਲ੍ਹ ਦੁੱਖ ਨਾ ਹੋਵੇ। ਤੇ ਸ਼ਾਇਦ ਵਿਚ ਜੀਅ ਲੈਂਦਾ ਹੈ—ਅੱਜ ਦੁੱਖ ਹੈ, ਸ਼ਾਇਦ ਕੱਲ੍ਹ ਦੁੱਖ ਨਾ ਹੋਵੇ। ਗੁਰਬਾਣੀ ਕਹਿੰਦੀ ਹੈ—ਅੱਜ ਦੁੱਖ ਹੈ, ਕੱਲ੍ਹ ਵੀ ਦੁੱਖ ਹੈ, ਪਰਸੋਂ ਵੀ ਦੁੱਖ ਹੈ, ਅੰਤਿਮ ਸਮੇਂ ਤਕ ਵੀ ਦੁੱਖ ਹੈ। ਲੇਕਿਨ ਮਨੁੱਖ ਜੀਅ ਲੈਂਦਾ ਹੈ, ਸੁੱਖ ਦੀ ਆਸਾ 'ਤੇ। ਦੁੱਖ ਵਿਚ ਜੀਅ ਲੈਂਦਾ ਹੈ, ਫਿਰ ਸੁੱਖ ਦੀ ਆਸਾ ਵਿਚ। ਜੀਊਂਦਾ ਤਾਂ ਦੁੱਖ ਵਿਚ ਹੈ, ਪਰ ਜੀਊਂਦਾ ਹੈ ਸੁੱਖ ਦੀ ਆਸਾ ਵਿਚ। ਇਸ ਵਾਸਤੇ ਧੰਨ ਗੁਰੂ ਨਾਨਕ ਦੇਵ ਜੀ ਦਾ ਗੁਰਬਾਣੀ ਵਿਚ ਵਾਕ ਹੈ :

**ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ ॥**
*(ਸੋਰਠਿ ਮ: ੧, ਪੰਨਾ 635)*

ਆਸਾ ਤਾਂ ਬਹੁਤ ਵੱਡਾ ਬੰਧਨ ਹੈ। ਜੀਵਾਈ ਜਾਏਗੀ ਦੁੱਖ ਦੇ ਵਿਚ। ਇਸ ਤੋਂ ਤਾਂ ਫਿਰ ਛੁਟਕਾਰਾ ਹੋਣਾ ਹੀ ਕਠਿਨ ਹੈ। ਔਰ ਆਸਾ ਕਰਕੇ ਜੋ ਕਰਮ ਕੀਤੇ, ਉਹ ਵੀ ਤਾਂ ਬੰਧਨ ਨੇ—ਸ਼ਾਇਦ ਇਹ ਸੁੱਖ ਦੇਣ, ਉਹ ਸੁੱਖ

ਦੇਣ। ਪਰ ਕੌਣ ਦੱਸੇ ਕਿ ਆਸਾ ਹੀ ਦੁੱਖ ਹੈ ਤੇ ਆਸਾ ਕਰਕੇ ਜੋ ਕੁਛ ਕੀਤਾ, ਉਸ ਵਿਚ ਸੁੱਖ ਕਿਥੇ ਹੈ, ਕਿਵੇਂ ਸੁੱਖ ਮਿਲ ਸਕਦਾ ਹੈ। ਧੰਨ ਗੁਰੂ ਨਾਨਕ ਦੇਵ ਜੀ ਕਹਿੰਦੇ ਨੇ:

**ਆਸਾ ਵਿਚਿ ਅਤਿ ਦੁਖੁ ਘਣਾ ਮਨਮੁਖਿ ਚਿਤੁ ਲਾਇਆ॥**

*(ਸਾਰੰਗ ਕੀ ਵਾਰ ਮਹਲਾ 4, ਪੰਨਾ 1249)*

ਜਿਸ ਨੇ ਆਪਣੇ ਮਨ ਨੂੰ ਅੱਗੇ ਰੱਖਿਆ, ਆਪਣੀ ਸੋਚ ਨੂੰ ਅੱਗੇ ਰੱਖਿਆ, ਉਹ ਸਾਰਾ ਜੀਵਨ ਆਸਾ ਵਿਚ ਬਤੀਤ ਕਰਦਾ ਹੈ ਯਾਨਿ ਕਿ ਸਾਰਾ ਜੀਵਨ ਫਿਰ ਦੁੱਖ ਵਿਚ ਬਤੀਤ ਕਰਦਾ ਹੈ, ਕਿਉਂਕਿ ਸੁੱਖ ਦੀ ਤਾਂ ਸਿਰਫ਼ ਆਸਾ ਹੈ, ਕੋਲ਼ ਤਾਂ ਉਸਦੇ ਦੁੱਖ ਹੈ। ਇਕ ਵਿਦਵਾਨ ਦਾ ਤਾਂ ਐਸਾ ਕਹਿਣਾ ਹੈ ਕਿ ਇਕ ਰਿਸ਼ਟ-ਪੁਸ਼ਟ ਸਰੀਰ ਗ਼ਾਲਿਬਨ 40 ਦਿਨ ਰੋਟੀ ਤੋਂ ਬਿਨਾਂ ਜੀਅ ਸਕਦਾ ਹੈ। ਉਸਦੇ ਸਰੀਰ ਦੇ ਅੰਦਰ ਇਤਨੀ ਚਰਬੀ ਹੈ, ਉਸਦੇ ਸਰੀਰ ਦੇ ਅੰਦਰ ਇਤਨਾ ਭੋਜਨ ਪਿਆ ਹੈ ਕਿ ਇਸਨੂੰ 40 ਦਿਨ ਜ਼ਿੰਦਾ ਰੱਖ ਸਕਦਾ ਹੈ। ਇਕ ਮਨੁੱਖ ਦਰਮਿਆਨੀ ਸਰੀਰਕ ਬਣਤਰ ਰੱਖਣ ਵਾਲਾ 40 ਦਿਨ ਰੋਟੀ ਤੋਂ ਬਿਨਾਂ ਜੀਅ ਸਕਦਾ ਹੈ। ਗ਼ਾਲਿਬਨ ਤਿੰਨ ਦਿਨ ਪਾਣੀ ਤੋਂ ਬਿਨਾਂ ਵੀ ਜੀਅ ਸਕਦਾ ਹੈ। ਪ੍ਰਾਣਾਯਾਮ ਦੀ ਸਾਧਨਾ ਕਰਨ ਵਾਲੇ ਕਹਿੰਦੇ ਨੇ ਕਿ 8 ਮਿੰਟ ਸਵਾਸਾਂ ਤੋਂ ਬਿਨਾਂ ਵੀ ਜੀਆ ਜਾ ਸਕਦਾ ਹੈ। ਸਵਾਸ ਬੜੇ ਕੀਮਤੀ, ਪਾਣੀ ਬੜਾ ਕੀਮਤੀ, ਰੋਟੀ ਬੜੀ ਕੀਮਤੀ, ਪਰ ਰੋਟੀ ਦਾ 40 ਦਿਨ ਤਕ ਤਿਆਗ ਕੀਤਾ ਜਾ ਸਕਦਾ ਹੈ, ਪਾਣੀ ਦਾ ਤਿੰਨ ਦਿਨ ਤਿਆਗ ਕੀਤਾ ਜਾ ਸਕਦਾ ਹੈ ਅਤੇ ਸਵਾਸਾਂ ਦਾ ਵੀ 8 ਮਿੰਟ ਤਿਆਗ ਕੀਤਾ ਜਾ ਸਕਦਾ ਹੈ। ਤੋ ਇਕ ਗੱਲ ਸਪੱਸ਼ਟ ਹੋ ਗਈ ਕਿ ਮਨੁੱਖ 40 ਦਿਨ ਤਕ ਰੋਟੀ ਤੋਂ ਬਿਨਾਂ ਜੀਅ ਸਕਦਾ ਹੈ, ਤਿੰਨ ਦਿਨ ਪਾਣੀ ਤੋਂ ਬਿਨਾਂ ਜੀਅ ਸਕਦਾ ਹੈ ਅਤੇ 8 ਮਿੰਟ ਸਵਾਸਾਂ ਤੋਂ ਬਿਨਾਂ ਵੀ ਜੀਅ ਸਕਦਾ ਹੈ, ਪਰ ਆਸਾ ਤੋਂ ਬਿਨਾਂ ਤਾਂ ਇਕ ਮਿੰਟ ਵੀ ਨਹੀਂ ਜੀਅ ਸਕਦਾ।

ਪ੍ਰਾਣਾਯਾਮ ਦੀ ਸਾਧਨਾ ਵੀ ਆਸਾ ਕਰਵਾ ਦਿੰਦੀ ਹੈ, ਸਭ ਕੁਛ ਕਰਵਾ ਦਿੰਦੀ ਹੈ। ਆਸਾ ਦੇ ਬੰਧਨ, ਦੁੱਖਾਂ ਦੇ ਬੰਧਨ ਬਣ ਜਾਂਦੇ ਹਨ, ਕਿਉਂਕਿ ਅਗਰ ਇਹ ਆਸਾ ਹੀ ਛੱਡ ਦੇਈਏ ਕਿ ਹੈ ਹੀ ਨਹੀਂ ਸੁੱਖ, ਸ਼ਾਇਦ ਕਿਸੇ ਨਵੀਂ ਦੁਨੀਆ ਦੇ ਦੁਆਰ ਖੁੱਲ੍ਹਣ, ਸ਼ਾਇਦ ਕੋਈ ਐਸਾ ਜਗਤ ਹੋਵੇ, ਜਿਥੇ ਸੁੱਖ ਹੋਵੇ; ਪਰ ਜੈਸਾ ਜੀਵਨ ਹੈ, ਜੈਸਾ ਜਗਤ ਹੈ, ਇਸ ਦੇ ਵਿਚ ਸੁੱਖ ਦੀ ਆਸਾ ਨੂੰ ਸੰਜੋਅ ਕੇ ਰੱਖਣਾ, ਇਹ ਤਾਂ ਹੱਥਕੜੀਆਂ ਨੂੰ ਕੰਗਣ ਸਮਝਣਾ ਹੈ, ਇਹ ਤਾਂ ਬੇੜੀਆਂ ਨੂੰ ਝਾਂਜਰ ਸਮਝਣਾ ਹੈ, ਇਹ ਜੇਲ੍ਹ ਨੂੰ ਆਪਣਾ ਘਰ ਸਮਝਣਾ ਹੈ। ਔਰ ਆਲਮ ਤਾਂ ਐਸਾ ਕਹਿੰਦੇ ਨੇ ਕਿ ਲੰਬੀ ਸਜ਼ਾ ਭੋਗਣ ਵਾਲੇ ਉਮਰ ਕੈਦੀ ਵਾਕਈ

ਜੇਲ੍ਹ ਦੀਆਂ ਤੰਗ ਤਰੀਨ ਕੋਠੜੀਆਂ ਨੂੰ ਹੀ ਆਪਣਾ ਘਰ ਸਮਝ ਲੈਂਦੇ ਨੇ। ਬੇੜੀਆਂ ਤੇ ਹੱਥਕੜੀਆਂ ਨੂੰ ਭੂਸ਼ਣ ਸਮਝ ਲੈਂਦੇ ਨੇ। ਅਗਰ ਬੇੜੀਆਂ ਅਤੇ ਹੱਥਕੜੀਆਂ ਭੂਸ਼ਣ ਦਿਖਾਈ ਦੇ ਰਹੀਆਂ ਨੇ, ਗਹਿਣੇ ਦਿਖਾਈ ਦੇ ਰਹੀਆਂ ਨੇ ਤੋ ਇਨ੍ਹਾਂ ਬੇੜੀਆਂ ਨੂੰ ਤੋੜਨਾ ਔਖਾ ਹੈ। ਤੋੜੀਆਂ ਜਾ ਸਕਦੀਆਂ ਨੇ, ਅਗਰ ਬੇੜੀਆਂ, ਬੇੜੀਆਂ ਦਿਖਾਈ ਦੇਣ; ਹੱਥਕੜੀ ਅਗਰ ਹੱਥਕੜੀ ਦਿਖਾਈ ਦੇਵੇ। ਤੋ ਹੱਥਕੜੀ ਕੱਟੀ ਜਾ ਸਕਦੀ ਹੈ ਪਰ ਜੇ ਹੱਥਕੜੀ ਕੰਗਣ ਦਿਖਾਈ ਦੇ ਰਹੀ ਹੈ ਤੇ ਜੇਲ੍ਹ ਦੀ ਤੰਗ ਤਰੀਨ ਕੋਠੜੀ ਆਪਣਾ ਘਰ ਦਿਖਾਈ ਦੇ ਰਿਹਾ ਹੈ ਤਾਂ ਕੌਣ ਆਜ਼ਾਦ ਕਰਾਏਗਾ ਤੇ ਆਜ਼ਾਦੀ ਦੀ ਤਮੰਨਾ ਵੀ ਕਿਸ ਤਰ੍ਹਾਂ ਪੈਦਾ ਹੋਏਗੀ। ਮਨੁੱਖ ਦੇ ਅੰਦਰ ਜੇ ਧਰਮ ਦੀ ਪਿਆਸ ਨਹੀਂ ਪੈਦਾ ਹੋ ਰਹੀ, ਧਰਮ ਦੀ ਤਮੰਨਾ ਪੈਦਾ ਨਹੀਂ ਹੋ ਰਹੀ, ਅਧਰਮ ਹੀ ਘਰ ਬਣ ਗਿਆ ਹੈ ਤਾਂ ਫਿਰ ਧਰਮ ਦੀ ਤਮੰਨਾ ਕਿਥੇ। ਔਗੁਣ ਹੀ ਭੂਸ਼ਣ ਬਣ ਗਏ ਤਾਂ ਹੁਣ ਗੁਣਾਂ ਦੀ ਲੋੜ ਕਿਥੇ। ਅੰਧੇਰੇ ਦਾ ਜੀਵਨ ਹੋ ਗਿਆ, ਹੁਣ ਰੌਸ਼ਨੀ ਦੀ ਲੋੜ ਕਿਥੇ। ਮਨੁੱਖੀ ਜਗਤ ਦੀ ਇਹ ਸਭ ਤੋਂ ਵੱਡੀ ਬਦਕਿਸਮਤੀ ਹੈ। ਪਸ਼ੂਆਂ ਦਾ ਵਿਕਾਸ ਪ੍ਰਕਿਰਤਕ ਰੂਪ ਵਿਚ ਹੋ ਰਿਹਾ ਹੈ। ਪੱਥਰ ਹਜ਼ਾਰਾਂ ਸਾਲ ਦੀ ਯਾਤਰਾ ਤੋਂ ਬਾਅਦ ਖ਼ਾਕ ਬਣ ਜਾਂਦੇ ਨੇ। ਖ਼ਾਕ ਹਜ਼ਾਰਾਂ ਸਾਲਾਂ ਦੀ ਯਾਤਰਾ ਤੋਂ ਬਾਅਦ ਬਨਸਪਤੀ ਬਣ ਜਾਂਦੀ ਹੈ ਔਰ ਬਨਸਪਤੀ ਹਜ਼ਾਰਾਂ ਸਾਲਾਂ ਦੀ ਯਾਤਰਾ ਤੋਂ ਬਾਅਦ ਕੀੜੇ-ਮਕੌੜੇ, ਪਸ਼ੂ-ਪੰਛੀ ਬਣ ਜਾਂਦੀ ਹੈ ਔਰ ਪਸ਼ੂ-ਪੰਛੀ ਹਜ਼ਾਰਾਂ ਸਾਲਾਂ ਦੀ ਯਾਤਰਾ ਤੋਂ ਬਾਅਦ ਇਕ ਦਿਨ ਮਨੁੱਖ ਬਣ ਜਾਂਦੇ ਹਨ।

ਯਾਤਰਾ ਬੜੀ ਹੀ ਲੰਬੀ ਹੈ। ਮਨੁੱਖ ਵੀ ਰਸਤੇ ਵਿਚ ਹੈ, ਪਸ਼ੂ-ਪੰਛੀ ਵੀ ਯਾਤਰਾ ਵਿਚ ਹਨ, ਬਨਸਪਤੀ ਵੀ ਰਸਤੇ ਵਿਚ ਹੈ, ਪੱਥਰ ਵੀ ਰਸਤੇ ਵਿਚ ਹੈ :

**ਕਈ ਜਨਮ ਸੈਲ ਗਿਰਿ ਕਰਿਆ ॥** *(ਗਉੜੀ ਮਹਲਾ ੫, ਪੰਨਾ 176)*

ਜੈਸੇ ਰਾਜਪਥ 'ਤੇ ਅਸੀਂ ਚੱਲ ਰਹੇ ਹੋਈਏ, ਸ਼ਾਹ ਰਾਹ 'ਤੇ ਜਾ ਰਹੇ ਹੋਈਏ ਤੇ ਕੋਈ ਸਾਥੋਂ ਅੱਗੇ ਹੈ, ਕੋਈ ਪਿੱਛੇ ਹੈ; ਕੋਈ ਬਹੁਤ ਪਿੱਛੇ ਹੈ, ਕੋਈ ਬਹੁਤ ਅੱਗੇ ਹੈ। ਇਸੇ ਤਰ੍ਹਾਂ ਕਹਿ ਸਕਦੇ ਹਾਂ ਕਿ ਪੱਥਰ ਤਾਂ ਸਾਥੋਂ ਬਹੁਤ ਪਿੱਛੇ ਹੈ। ਪਸ਼ੂ ਦੇ ਵੀ ਅੱਖਰੀ ਅਰਥ ਨੇ, ਜੋ ਪਾਸ਼ ਵਿਚ ਹੈ, ਪਿੱਛੇ ਹੈ। ਮਨੁੱਖ ਪਸ਼ੂਆਂ ਨੂੰ ਤਾਂ ਪਿੱਛੇ ਛੱਡ ਆਇਆ ਹੈ, ਪਰ ਪਰਮਾਤਮਾ ਹੋਣਾ ਅਜੇ ਬਾਕੀ ਹੈ। ਛੋੜ ਆਇਆ ਪਸ਼ੂਆਂ ਨੂੰ ਪਿੱਛੇ, ਲੇਕਿਨ ਪਿੱਛੇ ਦੀ ਖਿੱਚ ਬੜੀ ਹੈ, ਪਿੱਛੇ ਦੀ ਤਲਬ ਬੜੀ ਹੈ। ਅਚੇਤ ਜੀਵਨ ਸੀ ਤੇ ਅਚੇਤ ਜੀਵਨ ਵਿਚ ਦੁੱਖ ਨਹੀਂ ਸੀ। ਜੈਸੇ ਬੇਹੋਸ਼ ਮਨੁੱਖ ਤੜਪ ਤੇ ਪੀੜਾ ਤੋਂ ਬਾਲਾ-ਤਰ ਹੋ ਜਾਂਦਾ ਹੈ। ਪੀੜਾ ਤਾਂ ਚੱਲ ਰਹੀ ਹੈ, ਵੇਦਨਾ ਤਾਂ ਚੱਲ ਰਹੀ ਹੈ, ਪਰ ਪੀੜਾ ਮਹਿਸੂਸ ਕਿਵੇਂ ਕਰ ਸਕੇ, ਪੀੜਾ ਦਾ ਮਾਦਾ ਹੀ ਸੁੱਤਾ ਪਿਆ ਹੈ, ਜੋ ਪੀੜਾ ਨੂੰ ਮਹਿਸੂਸ ਹੀ ਨਹੀ

ਕਰ ਸਕਦਾ। ਤੇ ਪੀੜਾ ਤੋਂ ਛੁਟਕਾਰੇ ਦਾ ਸਾਧਨ ਜੁਟਾਣਾ ਤਾਂ ਬਹੁਤ ਕਠਿਨ ਹੈ। ਕਦੀ ਕਦੀ ਮਨੁੱਖ ਥੋੜ੍ਹਾ ਸੁਚੇਤ ਹੁੰਦਾ ਹੈ, ਪੀੜਾ ਮਹਿਸੂਸ ਹੁੰਦੀ ਹੈ। ਫਿਰ ਮਨੁੱਖ ਅਚੇਤ ਹੋ ਜਾਂਦਾ ਹੈ, ਅਫ਼ੀਮ ਖਾ ਕੇ, ਗਾਂਜਾ ਖਾ ਕੇ, ਸੁਲਫ਼ਾ ਪੀ ਕੇ, ਸ਼ਰਾਬ ਪੀ ਕੇ, ਭੰਗ ਪੀ ਕੇ। ਯਾ ਇੰਜ ਕਹਿ ਲਵੋ ਕਿ ਸਿਆਣਾ ਮਨੁੱਖ ਜੋ ਥੋੜ੍ਹਾ ਸੁਚੇਤ ਹੋ ਗਿਆ ਯਾ ਤਾਂ ਫਿਰ ਬਿਲਕੁਲ ਇਸ ਜੀਵਨ ਤੋਂ ਛਾਲ ਮਾਰ ਕੇ ਅੱਗੇ ਲੰਘ ਜਾਏਗਾ ਯਾ ਥੋੜ੍ਹਾ ਜਿਹਾ ਸੁਚੇਤ ਹੋਣ ਤੋਂ ਬਾਅਦ ਫਿਰ ਅਚੇਤ ਹੋ ਜਾਵੇਗਾ। ਇਸ ਤੋਂ ਬਿਨਾਂ ਜੀਅ ਨਹੀਂ ਸਕੇਗਾ। ਯਾ ਤਾਂ ਪੂਰਨ ਸੁਚੇਤ ਹੋਵੇਗਾ ਯਾ ਫਿਰ ਨਸ਼ਾ ਕਰ ਕੇ ਅਚੇਤ ਹੋ ਜਾਏਗਾ। ਜੈਸੇ ਪਸ਼ੂ ਅਚੇਤ ਹੈ, ਉਹ ਦੁੱਖ ਮਹਿਸੂਸ ਨਹੀਂ ਕਰਦਾ। ਪਸ਼ੂ 'ਤੇ ਪਰਿਵਾਰਕ ਜ਼ਿੰਮੇਵਾਰੀ ਵੀ ਨਹੀਂ ਹੈ, ਕਿਉਂਕਿ ਪਰਿਵਾਰ ਦੀ ਸਮਝ ਹੀ ਕੋਈ ਨਹੀਂ ਹੈ। ਭੈਣ ਸਾਹਮਣੇ ਖੜ੍ਹੀ ਹੈ, ਪਸ਼ੂ ਨੂੰ ਸਮਝ ਹੀ ਨਹੀਂ ਹੈ। ਭਰਾ ਸਾਹਮਣੇ ਖੜ੍ਹਾ ਹੈ, ਪਸ਼ੂ ਨੂੰ ਸਮਝ ਨਹੀਂ ਹੈ। ਨਾਨਕੇ, ਦਾਦਕੇ, ਸਹੁਰੇ ਸਾਰੇ ਸੰਬੰਧ ਮੌਜੂਦ ਨੇ, ਪਰ ਸਮਝ ਨਹੀਂ ਹੈ। ਸਮਝ ਨਹੀਂ ਤੇ ਪਰਿਵਾਰਕ ਜ਼ਿੰਮੇਵਾਰੀ ਦਾ ਬੋਝ ਪਸ਼ੂ ਚੁੱਕਦੇ ਨਹੀਂ, ਕਿਉਂਕਿ ਸਮਝ ਨਹੀਂ। ਸਮਾਜਿਕ ਜ਼ਿੰਮੇਵਾਰੀ ਦਾ ਬੋਝ ਪਸ਼ੂ ਚੁੱਕਦੇ ਨਹੀਂ, ਕਿਉਂਕਿ ਸਮਝ ਨਹੀਂ। ਰਾਜਨੀਤਿਕ ਜ਼ਿੰਮੇਵਾਰੀ ਦਾ ਬੋਝ ਵੀ ਪਸ਼ੂਆਂ ਦੀ ਦੁਨੀਆ ਵਿਚ ਨਹੀਂ ਹੈ, ਕਿਉਂਕਿ ਬੇ-ਸਮਝ ਨੇ। ਅਤੇ ਪਸ਼ੂਆਂ ਨੂੰ ਨਾ ਹੀ ਧਾਰਮਿਕ ਜ਼ਿੰਮੇਵਾਰੀਆਂ ਦਾ ਬੋਧ ਹੈ, ਕਿਉਂਕਿ ਸਮਝ ਹੀ ਨਹੀਂ ਹੈ, ਇਸ ਵਾਸਤੇ ਪਸ਼ੂ ਸੁਖੀ ਹੈ। ਕਈ ਦਫ਼ਾ ਮਨੁੱਖ ਇਸ ਵਾਸਤੇ ਅਚੇਤ ਹੋਣਾ ਚਾਹੁੰਦਾ ਹੈ ਕਿ ਮੈਂ ਸਮਾਜਿਕ ਜ਼ਿੰਮੇਵਾਰੀਆਂ ਨੂੰ ਭੁੱਲ ਜਾਵਾਂ। ਮੈਂ ਧਾਰਮਿਕ ਤੇ ਰਾਜਨੀਤਿਕ ਜ਼ਿੰਮੇਵਾਰੀਆਂ ਨੂੰ ਭੁੱਲ ਜਾਵਾਂ, ਮੈਂ ਫਿਰ ਪਸ਼ੂ ਬਣ ਜਾਵਾਂ।

ਸੁੱਖ ਤਾਂ ਸੁਚੇਤ ਹੋਣ ਵਿਚ ਹੈ ਯਾ ਫਿਰ ਪੂਰਨ ਸੁਚੇਤ ਹੋਣ ਵਿਚ ਹੈ, ਅਰਧ-ਚੇਤਨ ਵਿਚ ਨਹੀਂ ਹੈ। ਅਰਧ-ਚੇਤਨ ਤਾਂ ਅਧਰੰਗ ਹੈ। ਇਕ ਅੰਗ ਕੰਮ ਕਰਦਾ ਹੈ, ਦੂਜਾ ਅੰਗ ਕੰਮ ਨਹੀਂ ਕਰਦਾ। ਇਕ ਲੱਤ ਕੰਮ ਕਰਦੀ ਹੈ, ਦੂਜੀ ਨਹੀਂ। ਇਕ ਬਾਂਹ ਕੰਮ ਕਰਦੀ ਹੈ, ਦੂਜੀ ਨਹੀਂ। ਦੁੱਖ ਦਾ ਤਾਂ ਬੋਧ ਹੋ ਗਿਆ, ਪਰ ਇਸ ਤੋਂ ਛੁਟਕਾਰਾ ਕਿਵੇਂ ਹੋਵੇ, ਇਸ ਦਾ ਬੋਧ ਕੋਈ ਨਹੀਂ, ਇਸ ਦਾ ਪਤਾ ਨਹੀਂ। ਇਸ ਨੂੰ ਕਹਿੰਦੇ ਨੇ—ਅਰਧ-ਚੇਤਨ। ਔਰ ਪੂਰਨ ਚੇਤਨ—ਜਗਤ ਦੁੱਖ ਹੈ, ਜੀਵਨ ਦੁੱਖ ਹੈ, ਜਨਮ ਦੁੱਖ ਹੈ, ਮਰਨ ਦੁੱਖ ਹੈ, ਇਸ ਦਾ ਬੋਧ ਹੈ ਔਰ ਇਸ ਤੋਂ ਛੁਟਕਾਰਾ ਕਿਵੇਂ ਹੋਵੇਗਾ, ਇਸ ਦਾ ਵੀ ਬੋਧ ਹੈ। ਇਹ ਪੂਰਨ ਚੇਤਨਾ ਹੈ। ਬੜੇ ਬੜੇ ਦਾਰਸ਼ਨਿਕ, ਚਿੰਤਕ, ਫ਼ਿਲਾਸਫ਼ਰ, ਮਹਾਨ ਸਿਆਣੇ ਗਿਆਤਾ, ਚੋਟੀ ਦੇ ਸਾਇੰਟਿਸਟ ਇਹ ਸਾਰੇ ਦੇ ਸਾਰੇ ਅਰਧ-ਚੇਤਨ ਨੇ, ਪੂਰਨ ਚੇਤਨ ਨਹੀਂ ਹਨ। ਇਹੀ ਕਾਰਨ ਹੈ ਕਿ ਇਨ੍ਹਾਂ ਦੀ ਜ਼ਿੰਦਗੀ ਦੁੱਖ

ਵਿਚ ਬਤੀਤ ਹੁੰਦੀ ਹੈ, ਸੁੱਖ ਵਿਚ ਨਹੀਂ, ਪਰੇਸ਼ਾਨੀਆਂ ਵਿਚ ਬਤੀਤ ਹੁੰਦੀ ਹੈ।

ਹੈਰਾਨ ਹਾਂ, ਕਵੀਆਂ ਵਿੱਚੋਂ ਸਿਰਮੌਰ ਕਵੀ ਚਾਹੇ ਹਿੰਦੀ ਦੇ ਨੇ, ਚਾਹੇ ਪੰਜਾਬੀ ਦੇ, ਉਰਦੂ ਦੇ ਯਾ ਇੰਗਲਿਸ਼ ਦੇ ਨੇ, ਕਿਸੇ ਵੀ ਭਾਸ਼ਾ ਦੇ ਚਿੰਤਕ ਕਵੀ, ਦਾਰਸ਼ਨਿਕ ਕਵੀ, ਇਹ ਕੋਈ ਸਮਾਧੀਲੀਨ ਨਹੀਂ ਮਿਲਣਗੇ, ਬਲਕਿ ਸ਼ਰਾਬਖ਼ਾਨਿਆਂ ਵਿਚ ਮਿਲਣਗੇ, ਪੱਬ ਵਿਚ ਬੈਠੇ ਮਿਲਣਗੇ, ਨਸ਼ੇ ਵਿਚ ਝੂਮਦੇ, ਡਗਮਗਾਂਦੇ ਮਿਲਣਗੇ। ਇਨ੍ਹਾਂ ਦੁਆਰਾ ਰਚੀ ਹੋਈ ਕਵਿਤਾ ਨੂੰ ਪੜ੍ਹ ਕੇ ਜ਼ਿੰਦਗੀ ਨੂੰ ਸੰਭਲਣ ਦੀ ਪ੍ਰੇਰਨਾ ਮਿਲਦੀ ਹੈ। ਪਰ ਜਿਨ੍ਹਾਂ ਦੀ ਕਵਿਤਾ ਜ਼ਿੰਦਗੀ ਦੇ ਸਮਝਣ ਦੀ ਪ੍ਰੇਰਨਾ ਦੇ ਰਹੀ ਹੈ, ਖ਼ੁਦ ਡਗਮਗਾ ਕੇ ਡਿੱਗੇ ਹੋਏ ਨੇ, ਗਿਰੇ ਹੋਏ ਨੇ, ਕਿਉਂਕਿ ਅਰਧ-ਚੇਤਨ ਨੇ। ਯਾ ਤਾਂ ਪਸ਼ੂ ਪੂਰਾ ਅਚੇਤ ਹੈ, ਸੁਖੀ ਹੋਵੇਗਾ; ਯਾ ਫਿਰ ਪੂਰਨ ਸੁਚੇਤ ਹੈ ਔਰ ਬ੍ਰਹਮ ਗਿਆਨੀ (ਭਗਤ) ਸੰਤ ਹੈ, ਆਨੰਦਿਤ ਹੋਵੇਗਾ। ਅਰਧ-ਚੇਤਨ ਸਦਾ ਦੁਖੀ ਹੋਵੇਗਾ। ਅਰਧ-ਚੇਤਨ ਨੂੰ ਸਮਾਜ ਦੀ ਜ਼ਿੰਮੇਵਾਰੀ ਨਿਭਾਣੀ ਪੈਂਦੀ ਹੈ। ਪਰਿਵਾਰਕ ਤੇ ਰਾਜਨੀਤਿਕ ਜ਼ਿੰਮੇਵਾਰੀਆਂ ਵੀ ਨਿਭਾਉਣੀਆਂ ਪੈਂਦੀਆਂ ਨੇ। ਅਰਧ-ਚੇਤਨ ਦੇ ਸਾਹਮਣੇ ਧਾਰਮਿਕ ਜ਼ਿੰਮੇਵਾਰੀਆਂ ਵੀ ਨੇ। ਜਦ ਇਹ ਸਭ ਕੁਛ ਬੋਝ ਦੀ ਤਰ੍ਹਾਂ ਮਹਿਸੂਸ ਕਰਦਾ ਹੈ, ਤਾਂ ਫਿਰ ਪਸ਼ੂ ਹੋ ਜਾਣਾ ਚਾਹੁੰਦਾ ਹੈ। ਭਾਵੇਂ ਪ੍ਰਕਿਰਤੀ ਨੇ ਇਸ ਨੂੰ ਮਨੁੱਖ ਬਣਾਇਆ, ਪਰ ਇਹ ਫਿਰ ਪਸ਼ੂ ਹੋ ਜਾਣਾ ਚਾਹੁੰਦਾ ਹੈ। ਕਾਰਨ ? ਸੁੱਖ ਪਸ਼ੂ ਹੋਣ ਵਿਚ ਹੈ; ਆਨੰਦ ਪਰਮ ਸੁਚੇਤ ਹੋਣ ਵਿਚ ਹੈ। ਮਨੁੱਖ ਅਰਧ-ਚੇਤਨ ਹੈ, ਇਹ ਤਾਂ ਦੁਖੀ ਹੀ ਰਹੇਗਾ। ਇਹ ਮਨੁੱਖ ਚਾਹੇ ਦਾਰਸ਼ਨਿਕ ਹੈ, ਚਾਹੇ ਫ਼ਿਲਾਸਫ਼ਰ ਹੈ, ਸਾਇੰਟਿਸਟ ਹੈ, ਚੋਟੀ ਦਾ ਹੁਕਮਰਾਨ ਹੈ, ਚੋਟੀ ਦਾ ਸਿਆਣਾ ਹੈ, ਚਾਹੇ ਪਰਜਾ ਵਿੱਚੋਂ ਹੈ, ਸਭ ਦੁਖੀ ਨੇ। ਫ਼ਰਕ ਸਿਰਫ਼ ਇਤਨਾ ਹੈ ਕਿ ਕੁਛ ਕਬੂਲ ਕਰ ਲੈਂਦੇ ਨੇ, ਕੁਛ ਕਬੂਲ ਨਹੀਂ ਕਰਦੇ। ਮੇਰੇ ਦੇਖੇ ਮਹਾਨ ਸਿਆਣੇ ਕਬੂਲ ਕਰ ਲੈਂਦੇ ਨੇ, ਮਹਾਨ ਮੂਰਖ ਕਬੂਲ ਨਹੀਂ ਕਰਦੇ। ਫਿਰ ਇਨ੍ਹਾਂ ਲੋਕਾਂ ਦਾ ਜੀਵਨ ਦੁੱਖ ਵਿਚ ਬਤੀਤ ਹੁੰਦਾ ਹੈ। ਜਦ ਮੈਂ ਜੇਲ੍ਹ ਨੂੰ ਜੇਲ੍ਹ ਹੀ ਨਹੀਂ ਮੰਨਦਾ, ਬੇੜੀਆਂ ਨੂੰ ਬੇੜੀਆਂ ਹੀ ਨਹੀਂ ਮੰਨਦਾ, ਹੱਥਕੜੀਆਂ ਨੂੰ ਹੱਥਕੜੀਆਂ ਹੀ ਨਹੀਂ ਮੰਨਦਾ ਤੋ ਇਨ੍ਹਾਂ ਨੂੰ ਤੋੜ ਕੇ ਆਜ਼ਾਦ ਹੋਣ ਦਾ ਖ਼ਿਆਲ ਹੀ ਪੈਦਾ ਨਹੀਂ ਹੁੰਦਾ। ਫਿਰ ਤਾਂ ਕੋਈ ਕੋਸ਼ਿਸ਼ ਤੇ ਯਤਨ ਨਹੀਂ ਹੋ ਸਕਦਾ, ਔਰ ਮਨੁੱਖਤਾ ਕੋਈ ਐਸਾ ਯਤਨ ਕਰ ਰਹੀ ਹੋਵੇ, ਦਿਖਾਈ ਨਹੀਂ ਦਿੰਦਾ। ਜਗਤ ਤਾਂ ਦੁੱਖ ਹੈ। ਬਾਬਾ ਫ਼ਰੀਦ ਜੀ ਕਹਿੰਦੇ ਨੇ—ਆਮ ਲੋਕਾਂ ਦੀ ਤਰ੍ਹਾਂ ਮੈਨੂੰ ਵੀ ਇਕ ਭੁਲੇਖਾ ਸੀ ਕਿ ਮੈਂ ਹੀ ਦੁਖੀ ਹਾਂ, ਹੋਰ ਤਾਂ ਮੌਜਾਂ ਹੀ ਕਰਦੇ ਹੋਣਗੇ। ਕਿਉਂਕਿ ਜਿਸ ਕੋਲੋਂ ਵੀ ਪੁੱਛਦੇ ਹਾਂ ਕਿ ਕੀ ਹਾਲ-ਚਾਲ ਹੈ ? ਸਭ ਕਹਿੰਦੇ ਨੇ ਮੌਜਾਂ ਵਿਚ ਹਾਂ, ਬੜੇ ਆਨੰਦਿਤ ਹਾਂ। ਹੁਣ ਫ਼ਰੀਦ ਜੈਸਾ ਗ਼ਲਤ

ਬਿਆਨੀ ਤਾਂ ਕਰ ਹੀ ਨਹੀਂ ਸਕਦਾ। ਤੋ ਫ਼ਰੀਦ ਜੀ ਕਹਿੰਦੇ ਨੇ ਕਿ ਮੈਂ ਇਹ ਧਾਰਨਾ ਬਣਾਈ ਕਿ ਮੈਂ ਹੀ ਦੁਖੀ ਹਾਂ, ਬਾਕੀ ਤਾਂ ਮੌਜਾਂ ਹੀ ਮਾਣਦੇ ਹਨ, ਮੌਜ ਵਿਚ ਨੇ, ਆਨੰਦ ਵਿਚ ਨੇ। ਪਰ ਇਹ ਭ੍ਰਾਂਤੀ ਅੱਜ ਮਿਟ ਗਈ:

**ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥**
**ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥**

*(ਸਲੋਕ ਸੇਖ ਫਰੀਦ ਜੀ, ਪੰਨਾ 1382)*

ਮੈਂ ਨਿਵਾਣ ਵਿਚ ਖੜ੍ਹਾ ਸੀ, ਲੋਕਾਂ ਦੇ ਘਰ ਦਿਖਾਈ ਨਹੀਂ ਸੀ ਦਿੰਦੇ। ਦਰਅਸਲ ਉੱਚੇ ਚੜ੍ਹੇ ਬਿਨਾਂ ਲੋਕਾਂ ਨੂੰ ਸਮਝਣਾ ਬੜਾ ਹੀ ਔਖਾ ਹੈ। ਜਿਤਨੇ ਚਿਰ ਤਕ ਕੋਈ ਮਨੁੱਖ ਮਨੁੱਖਤਾ ਤੋਂ ਉੱਚਾ ਨਾ ਉਠੇ, ਤੇ ਮਨੁੱਖਤਾ ਤੋਂ ਉੱਚੇ ਦੇਵਤੇ ਨੇ, ਸੰਤ ਨੇ; ਜਦ ਕੋਈ ਆਪਣੇ ਆਪ ਨੂੰ ਉੱਚਾ ਕਰਦਾ ਹੈ—ਫਿਰ "ਊਚੇ ਚੜਿ ਕੇ ਦੇਖਿਆ ਘਰਿ ਘਰਿ ਏਹਾ ਅਗਿ" ਜੈਸੇ ਉੱਚੀ ਇਮਾਰਤ 'ਤੇ ਚੜ੍ਹ ਕੇ, ਖੜ੍ਹੇ ਹੋ ਕੇ ਦੇਖੀਏ ਤਾਂ ਸਾਰਾ ਸ਼ਹਿਰ ਦਿਖਾਈ ਦੇ ਜਾਂਦਾ ਹੈ। ਕਿਸ ਕਿਸ ਘਰ ਵਿੱਚੋਂ ਧੂੰਆਂ ਉਠ ਰਿਹਾ ਹੈ, ਇਹ ਵੀ ਦਿਖਾਈ ਦਿੰਦਾ ਹੈ। ਸਾਰੇ ਘਰਾਂ ਵਿੱਚੋਂ ਧੂੰਆਂ ਨਿਕਲ ਰਿਹਾ ਹੋਵੇ, ਤਾਂ ਇਹ ਵੀ ਦਿਖਾਈ ਦਿੰਦਾ ਹੈ। ਬਾਬਾ ਫ਼ਰੀਦ ਜੀ ਕਹਿੰਦੇ ਨੇ—ਜਿਉਂ ਮੈਂ ਉੱਚਾ ਚੜ੍ਹਿਆ, ਹਰ ਘਰ ਵਿਚ ਭਾਂਬੜ ਬਲਦੇ ਦਿਖਾਈ ਦਿੱਤੇ। ਹਰ ਮਨੁੱਖ ਦੁੱਖਾਂ ਦੀ ਭੱਠੀ ਵਿਚ ਜਲ ਰਿਹਾ ਹੈ, ਸੜ ਰਿਹਾ ਹੈ, ਪੀੜਿਤ ਹੈ। ਇਹ ਪੀੜਾ ਰਾਜ ਸੱਤਾ ਨਾਲ ਵੀ ਨਹੀਂ ਮਿਟਣੀ। ਅਗਰ ਮਿਟ ਜਾਂਦੀ ਤੇ ਸਿੰਘਾਸਨ ਛੋੜਣ ਦੀ ਲੋੜ ਨਹੀਂ ਸੀ ਗੌਤਮ ਬੁੱਧ ਨੂੰ, ਗੋਪੀਚੰਦ ਨੂੰ, ਭਰਥਰੀ ਹਰੀ ਨੂੰ। ਇਹ ਪੀੜਾ ਪਰਿਵਾਰਕ ਸੰਬੰਧਾਂ ਨਾਲ ਵੀ ਨਹੀਂ ਮਿਟੇਗੀ ਵਰਨਾ ਸਾਰੇ ਗ੍ਰਿਹਸਥੀ ਸੁਖੀ ਹੋਣੇ ਚਾਹੀਦੇ ਸਨ। ਇਹ ਗੱਲ ਵੱਖਰੀ ਹੈ ਕਿ ਪਰਿਵਾਰ ਦੇ ਸਾਰੇ ਸੰਬੰਧ ਮਨੁੱਖ ਨੇ ਕਿਸੇ ਕਲਪਨਾ ਕਰਕੇ ਜੋੜੇ ਨੇ ਕਿ ਇਹ ਸੁੱਖਾਂ ਦੇ ਸੰਬੰਧ ਨੇ। ਔਰ ਇਹ ਹਕੀਕਤ ਹੈ ਕਿ ਮਨੁੱਖ ਨੂੰ ਪੁੱਤਰ ਦੀ ਲੋੜ ਨਹੀਂ, ਸੁੱਖ ਦੀ ਲੋੜ ਹੈ। ਉਸੇ ਹੀ ਪੁੱਤਰ ਤੋਂ ਪੀੜਾ ਹੋਣ ਲੱਗ ਪਏ, ਦੁੱਖ ਮਿਲਣ ਲੱਗ ਪਵੇ, ਸੰਬੰਧ ਦੁਸ਼ਮਣੀ ਵਿਚ ਬਦਲ ਜਾਂਦੇ ਨੇ, ਰਿਸ਼ਤਿਆਂ ਵਿਚ ਦਰਾੜ ਪੈ ਜਾਂਦੀ ਹੈ। ਮਨੁੱਖ ਨੂੰ ਭਰਾ ਨਹੀਂ ਚਾਹੀਦਾ, ਸੁੱਖ ਚਾਹੀਦਾ ਹੈ। ਅਗਰ ਭਰਾ ਤੋਂ ਦੁੱਖ ਮਿਲ ਰਿਹਾ ਹੈ, ਤੇ ਭਾਈਚਾਰਾ ਖ਼ਤਮ ਹੋ ਗਿਆ, ਸਾਹਮਣੇ ਤਾਂ ਫਿਰ ਦੁਸ਼ਮਣ ਖੜ੍ਹਾ ਹੈ। ਮਨੁੱਖ ਨੂੰ ਤਾਂ ਮਾਂ-ਬਾਪ ਵੀ ਨਹੀਂ ਚਾਹੀਦੇ, ਸੁੱਖ ਚਾਹੀਦਾ ਹੈ। ਮਾਂ ਤੋਂ ਪੀੜਾ ਮਿਲ ਰਹੀ ਹੈ, ਪਿਤਾ ਤੋਂ ਵੀ ਦੁੱਖ ਮਿਲ ਰਿਹਾ ਹੈ, ਸੰਬੰਧਾਂ ਵਿਚ ਵਿਛੇਦ ਹੁੰਦਿਆਂ ਦੇਰ ਨਹੀਂ ਲਗਦੀ। ਜਦ ਕੋਈ ਮਾਂ, ਪੁੱਤਰ ਦੇ ਸਮਾਜਿਕ ਜੀਵਨ ਵਿਚ ਬਹੁਤ ਮੁਦਾਖ਼ਲਤ ਕਰਨ ਲੱਗ ਪਵੇ ਔਰ ਇਹ ਮੁਦਾਖ਼ਲਤ ਜਦ ਪੁੱਤਰ ਨੂੰ ਦੀਵਾਰ ਦੀ ਤਰ੍ਹਾਂ ਖੜਕਦੀ

ਹੈ ਤਾਂ ਪੁੱਤਰ ਵੀ ਸਮਝ ਲੈਂਦਾ ਹੈ ਕਿ ਇਹ ਮਾਂ ਮੇਰੇ ਲਈ ਬਾਧਾ ਹੈ, ਇਹ ਨਾ ਹੋਵੇ ਤਾਂ ਠੀਕ ਹੈ, ਇਹ ਇਕ ਪਾਸੇ ਹੋ ਜਾਏ ਤੋ ਠੀਕ ਹੈ। ਔਰ ਇਸ ਤਰੀਕੇ ਨਾਲ ਮਨੁੱਖ ਨੂੰ ਪਿਤਾ ਨਹੀਂ ਚਾਹੀਦਾ, ਸੁੱਖ ਚਾਹੀਦਾ ਹੈ। ਮਨੁੱਖ ਨੂੰ ਮਿੱਤਰ ਨਹੀਂ ਚਾਹੀਦਾ, ਸੁੱਖ ਚਾਹੀਦਾ ਹੈ। ਮਨੁੱਖ ਨੂੰ ਪਤਨੀ ਵੀ ਨਹੀਂ ਚਾਹੀਦੀ, ਸੁੱਖ ਚਾਹੀਦਾ ਹੈ। ਯੂਰਪ ਵਿਚ ਗ਼ਾਲਿਬਨ 45 ਫ਼ੀਸਦੀ ਸ਼ਾਦੀਆਂ ਦਾ ਤਲਾਕ ਹੋ ਜਾਂਦਾ ਹੈ ਔਰ ਅਮਰੀਕਾ ਦੇ ਕੈਲੀਫ਼ੋਰਨੀਆ ਸੂਬੇ ਵਿਚ 83 ਫ਼ੀਸਦੀ ਸ਼ਾਦੀਆਂ ਤਲਾਕ ਹੋ ਜਾਂਦੀਆਂ ਨੇ, ਟੁੱਟ ਜਾਂਦੀਆਂ ਨੇ। ਕਾਰਨ ? ਮਨੁੱਖ ਨੂੰ ਪਤੀ ਨਹੀਂ ਚਾਹੀਦਾ, ਪਤਨੀ ਨਹੀਂ ਚਾਹੀਦੀ। ਹਕੀਕਤ ਹੈ, ਚਾਹੇ ਕੋਈ ਕਿਤਨਾ ਆਖੇ ਕਿ ਮੈਨੂੰ ਪਤਨੀ ਨਾਲ ਪਿਆਰ ਹੈ, ਪਤੀ ਨਾਲ ਗਹਿਰੀ ਸਾਂਝ ਹੈ; ਮਨੁੱਖ ਨੂੰ ਪਤਨੀ ਨਹੀਂ ਚਾਹੀਦੀ, ਸੁੱਖ ਚਾਹੀਦਾ ਹੈ। ਪਤਨੀ ਨੂੰ ਪਤੀ ਨਹੀਂ ਚਾਹੀਦਾ, ਸੁੱਖ ਚਾਹੀਦਾ ਹੈ। ਪਤੀ ਤੋਂ ਕਲੇਸ਼ ਮਿਲ ਰਿਹਾ ਹੈ, ਰਿਸ਼ਤਿਆਂ ਵਿਚ ਦਰਾੜ ਪੈਂਦੀ ਹੈ ਤਾਂ ਤਲਾਕ ਤਕ ਨੌਬਤ ਪਹੁੰਚਦਿਆਂ ਦੇਰ ਨਹੀਂ ਲਗਦੀ। ਮਨੁੱਖ ਨੂੰ ਧਨ ਵੀ ਨਹੀਂ ਚਾਹੀਦਾ, ਸੁੱਖ ਚਾਹੀਦਾ ਹੈ। ਕਿਸੇ ਡਾਕੂ ਨੇ ਆ ਕੇ ਸੀਨੇ 'ਤੇ ਪਿਸਤੌਲ ਰਖਿਆ ਔਰ ਆਖਿਆ ਕਿ ਜੇਬ ਵਿਚ ਧਨ ਹੈ, ਦੇ ਦੇ। ਅਗਲਾ ਕਹਿੰਦਾ ਹੈ ਕਿ ਐਹ ਲੈ, ਛੱਡ ਮੈਨੂੰ। ਮਨੁੱਖ ਨੂੰ ਧਨ ਵੀ ਨਹੀਂ ਚਾਹੀਦਾ, ਸੁੱਖ ਚਾਹੀਦਾ ਹੈ। ਮਨੁੱਖ ਨੂੰ ਜੀਵਨ ਨਹੀਂ ਚਾਹੀਦਾ, ਜ਼ਿੰਦਗੀ ਨਹੀਂ ਚਾਹੀਦੀ, ਸੁੱਖ ਚਾਹੀਦਾ ਹੈ। ਜਿਸ ਦਿਨ ਪਤਾ ਚੱਲ ਜਾਏ ਕਿ ਜ਼ਿੰਦਗੀ ਹੀ ਪੀੜਾ ਹੈ, ਜ਼ਿੰਦਗੀ ਹੀ ਦੁੱਖ ਹੈ ਤੋ ਖ਼ੁਦਕੁਸ਼ੀ ਕਰਦਿਆਂ ਵੀ ਦੇਰ ਨਹੀਂ ਲਗਦੀ, ਆਤਮ-ਹੱਤਿਆ ਕਰਦਿਆਂ ਦੇਰ ਨਹੀਂ ਲਗਦੀ। ਇਸ ਤਰ੍ਹਾਂ ਦੇ ਬੰਦੇ ਜ਼ਿੰਦਗੀ ਵਿਚ ਦੇਖਣ ਨੂੰ ਮਿਲਣਗੇ, ਜਿਨ੍ਹਾਂ ਨੇ ਮਾਂ-ਬਾਪ ਨੂੰ ਛੋੜਿਆ ਹੋਇਆ ਹੈ, ਕਿਸੇ ਨੇ ਭਰਾਵਾਂ ਨੂੰ, ਕਿਸੇ ਨੇ ਮਿੱਤਰਾਂ ਨੂੰ, ਕਿਸੇ ਨੇ ਪੁੱਤਰਾਂ ਨੂੰ, ਕਿਸੇ ਨੇ ਪਤਨੀ ਨੂੰ, ਕਿਸੇ ਨੇ ਪਤੀ ਨੂੰ, ਕਿਸੇ ਨੇ ਧਨ-ਸੰਪਦਾ ਨੂੰ ਛੋੜਿਆ ਹੈ, ਪਰ ਕਿਸੇ ਨੇ ਤਾਂ ਆਪਣੀ ਜ਼ਿੰਦਗੀ ਨੂੰ ਵੀ ਛੋੜਿਆ ਹੋਇਆ ਹੈ, ਉਸਦਾ ਤਿਆਗ ਕਰ ਦਿੱਤਾ ਹੈ, ਨਹੀਂ ਚਾਹੀਦੀ ਇਹ ਜ਼ਿੰਦਗੀ।

ਮਨੁੱਖ ਦੇ ਪ੍ਰਾਣਾਂ ਵਿਚ ਸੁੱਖ ਦੀ ਪਿਆਸ ਹੈ, ਤਲਾਸ਼ ਤਾਂ ਹੈ ਸੁੱਖ ਦੀ, ਪਰ ਝੋਲੀ ਵਿਚ ਸਿਵਾਏ ਦੁੱਖਾਂ ਦੇ ਕੁਛ ਨਹੀਂ ਹੈ। ਕਹਿੰਦੇ ਨੇ ਤਲਾਸ਼ ਹੀ ਲਾਜ਼ਮੀ ਨਹੀਂ, ਤਲਾਸ਼ ਸਹੀ ਥਾਂ 'ਤੇ ਕੀਤੀ ਜਾਏ, ਏਹ ਬੜੀ ਲਾਜ਼ਮੀ ਹੈ। ਜੈਸੇ ਕੋਈ ਰੇਤ ਨੂੰ ਕੋਹਲੂ ਵਿਚ ਪਾ ਕੇ ਤੇਲ ਕੱਢਣ ਦੀ ਕੋਸ਼ਿਸ਼ ਕਰੇ; ਚਾਹੀਦਾ ਤਾਂ ਤੇਲ ਹੈ ਪਰ ਰੇਤ ਨੂੰ ਕੋਹਲੂ ਵਿਚ ਪਾ ਕੇ ਕਿਧਰੋਂ ਤੇਲ ਨਿਕਲੇਗਾ, ਤਿਲਾਂ ਨੂੰ ਪੀੜਨ ਨਾਲ ਹੀ ਤੇਲ ਨਿਕਲੇਗਾ। ਤਲਾਸ਼ (ਚਾਹਤ) ਤਾਂ ਠੀਕ ਹੈ, ਪਰ ਚਾਹਤ ਦਾ ਠੀਕ ਹੋਣਾ ਹੀ ਕਾਫ਼ੀ ਨਹੀਂ, ਚਾਹਤ ਦੀ ਜਿਥੋਂ ਸਹੀ ਢੰਗ ਨਾਲ ਪੂਰਤੀ ਹੋ

ਸਕੇ, ਇਸ ਦਾ ਬੋਧ ਹੋਣਾ ਵੀ ਬੜਾ ਲਾਜ਼ਮੀ ਹੈ। ਇਸ ਵਾਸਤੇ ਇਕ ਹੀ ਦੁੱਖ ਹੈ—ਅਗਿਆਨ; ਇੱਕੋ ਹੀ ਪੀੜਾ ਹੈ—ਅਗਿਆਨ, ਇੱਕੋ ਹੀ ਜ਼ਿੰਦਗੀ ਦੀ ਮੁਸੀਬਤ ਹੈ—ਅਗਿਆਨ, ਇੱਕੋ ਹੀ ਮੂਰਖਤਾ ਹੈ—ਅਗਿਆਨ ਔਰ ਇੱਕੋ ਹੀ ਆਨੰਦ ਹੈ—ਗਿਆਨ। ਗਿਆਨ ਹੀ ਭਗਵਾਨ ਹੈ। ਭਾਰਤ ਦੇ ਰਿਸ਼ੀ ਬਹੁਤ ਪ੍ਰਾਚੀਨ ਸਮੇਂ ਤੋਂ ਕਹਿ ਰਹੇ ਨੇ ਕਿ ਵੇਦ ਹੀ ਭਗਵਾਨ ਹੈ। ਤੋ ਇੱਕੋ ਹੀ ਮੂਰਖਤਾ ਹੈ—ਅਗਿਆਨ, ਇੱਕੋ ਹੀ ਆਨੰਦ ਹੈ—ਗਿਆਨ। ਗਿਆਨ ਹੀ ਭਗਵਾਨ ਹੈ, ਵੇਦ ਹੀ ਭਗਵਾਨ ਹੈ। ਭਾਰਤ ਦੇ ਰਿਸ਼ੀ ਵੀ ਕਹਿੰਦੇ ਆਏ ਨੇ ਕਿ ਗਿਆਨ ਹੀ ਭਗਵਾਨ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਵੀ ਕਹਿੰਦੇ ਹਨ:

**ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ॥**

*(ਰਾਮਕਲੀ ਪਾਤਿਸਾਹੀ ੧੦)*

ਗਿਆਨ ਹੀ ਭਗਵਾਨ ਹੈ, ਗਿਆਨ ਗੁਰੂ ਹੈ। ਤੋ ਫਿਰ ਅਗਿਆਨ ਸ਼ੈਤਾਨ ਹੈ। ਅਗਿਆਨ ਵਿਚ ਜੀਊਣਾ ਸ਼ੈਤਾਨੀਅਤ ਵਿਚ ਜੀਊਣਾ ਹੈ ਔਰ ਗਿਆਨ ਦੇ ਵਿਚ ਜੀਊਣਾ ਭਗਵਾਨ ਦੇ ਵਿਚ ਜੀਊਣਾ ਹੈ। ਸ਼ੈਤਾਨੀਅਤ ਦੁੱਖ ਹੈ, ਸ਼ੈਤਾਨੀਅਤ ਪੀੜਾ ਹੈ, ਸ਼ੈਤਾਨੀਅਤ ਕਲੇਸ਼ ਹੈ, ਇਸ ਨੂੰ ਮਿਟਾਏ ਬਿਨਾਂ ਜੀਵਨ ਦਾ ਸੁਖੀ ਹੋਣਾ, ਆਨੰਦਿਤ ਹੋਣਾ ਕਠਿਨ ਹੈ:

**ਜੋ ਜੋ ਦੀਸੈ ਸੋ ਸੋ ਰੋਗੀ॥**
**ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥**

ਮਨੁੱਖ ਰੋਗ ਹੈ ਔਰ ਇਹ ਰੋਗ ਦੋ ਹਿੱਸਿਆਂ ਵਿਚ ਪ੍ਰਗਟ ਹੁੰਦਾ ਹੈ—ਤਨ ਦੇ ਤਲ 'ਤੇ ਰੋਗ ਬਣ ਕੇ ਔਰ ਮਨ ਦੇ ਤਲ 'ਤੇ ਸੋਗ ਬਣ ਕੇ। ਤੋ ਕੀ ਜੀਵਨ ਭਰ ਰੋਗ ਤੇ ਸੋਗ ਵਿਚ ਜੀਊਣਾ ਹੀ ਮਨੁੱਖ ਦੀ ਪ੍ਰਾਰਬਧ ਹੈ, ਮਨੁੱਖ ਦਾ ਭਵਿਸ਼ ਹੈ? ਏਹੀ ਮਨੁੱਖ ਹੈ ਜੋ ਰੋਗ ਵਿਚ ਜੀਅ ਰਿਹਾ ਹੈ, ਸੋਗ ਵਿਚ ਜੀਅ ਰਿਹਾ ਹੈ, ਇਤਨੀ ਚਿੰਤਾ ਤੇ ਪੀੜਾ ਹੈ, ਇਤਨਾ ਬੋਝ ਹੈ! ਧੰਨ ਗੁਰੂ ਅਰਜਨ ਦੇਵ ਜੀ ਨੇ ਇਕ ਬੜਾ ਸੁੰਦਰ ਉਦਾਹਰਣ ਦਿੱਤਾ ਹੈ:

**ਗਿਰੰਤ ਗਿਰਿ ਪਤਿਤ ਪਾਤਾਲੰ ਜਲੰਤ ਦੇਦੀਪ੍ਯ ਬੈਸ੍ਵਾਂਤਰਹ॥**

*(ਸਲੋਕ ਸਹਸਕ੍ਰਿਤੀ ਮਹਲਾ ੫, ਪੰਨਾ 1355)*

ਕੋਈ ਮਨੁੱਖ ਬਹੁਤ ਉੱਚੇ ਪਹਾੜ ਦੀ ਚੋਟੀ ਤੋਂ ਗਿਰ ਰਿਹਾ ਹੋਵੇ, ਹਜ਼ਾਰਾਂ ਫੁੱਟ ਦੀ ਬੁਲੰਦੀ ਤੋਂ ਥੱਲੇ ਗਿਰ ਰਿਹਾ ਹੋਵੇ—"ਗਿਰੰਤ ਗਿਰਿ ਪਤਿਤ ਪਾਤਾਲੰ ਜਲੰਤ ਦੇਦੀਪ੍ਯ ਬੈਸ੍ਵਾਂਤਰਹ"—ਜਵਾਲਾਮੁਖੀ ਦੀ ਅੱਗ ਵਿਚ ਗਿਰ ਜਾਏ ਔਰ ਕੋਈ ਜ਼ਿੰਦਾ ਜਲ ਰਿਹਾ ਹੋਵੇ:

**ਬਹੰਤਿ ਅਗਾਹ ਤੋਯੰ ਤਰੰਗੰ ਦੁਖੰਤ ਗ੍ਰਹ ਚਿੰਤਾ ਜਨਮੰ ਤ ਮਰਣਹ॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1355)*

ਅਥਾਹ ਸਾਗਰ ਦੀਆਂ ਲਹਿਰਾਂ ਵਿਚ ਗੋਤੇ ਖਾ ਰਿਹਾ ਹੋਵੇ, ਡੁੱਬ ਰਿਹਾ ਹੋਵੇ, ਬੜੀ ਬੁਲੰਦੀ ਤੋਂ ਗਿਰ ਰਿਹਾ ਹੋਵੇ, ਜਵਾਲਾਮੁਖੀ ਦੀ ਅੱਗ ਵਿਚ ਜਲ ਰਿਹਾ ਹੋਵੇ, ਅਥਾਹ ਸਾਗਰ ਦੀਆਂ ਲਹਿਰਾਂ ਵਿਚ ਡੁੱਬ ਰਿਹਾ ਹੋਵੇ, ਇਸ ਨਾਲ ਸਰੀਰਕ ਤੇ ਮਾਨਸਿਕ ਪੀੜਾ ਹੁੰਦੀ ਹੈ:

**ਬਹੰਤਿ ਅਗਾਹ ਤੋਯੰ ਤਰੰਗੰ ਦੁਖੰਤ ਗ੍ਰਹ ਚਿੰਤਾ ਜਨਮੰ ਤ ਮਰਣਹ ॥**

ਘਰੇਲੂ ਚਿੰਤਾ, ਜਗਤ ਦੀ ਚਿੰਤਾ, ਪਰਿਵਾਰ ਦੀ ਚਿੰਤਾ, ਆਰਥਿਕ ਚਿੰਤਾ; ਇਹ ਐਸੀ ਹੈ ਕਿ ਮਹਾਰਾਜ ਕਹਿੰਦੇ ਨੇ ਜੈਸੇ ਕੋਈ ਪਹਾੜ ਦੀ ਬੁਲੰਦੀ ਤੋਂ ਗਿਰ ਰਿਹਾ ਹੋਵੇ, ਜਵਾਲਾਮੁਖੀ ਦੀ ਜਵਾਲਾ ਵਿਚ ਜਲ ਰਿਹਾ ਹੋਵੇ ਯਾ ਫਿਰ ਅਥਾਹ ਸਾਗਰ ਦੀਆਂ ਲਹਿਰਾਂ ਵਿਚ ਡੁੱਬ ਰਿਹਾ ਹੋਵੇ। ਇੰਜ ਕਹਿ ਲਵੋ ਕਿ ਮਨੁੱਖ ਦਾ ਪਤਨ ਹਰ ਵਕਤ ਹੋ ਰਿਹਾ ਹੈ, ਗਿਰ ਰਿਹਾ ਹੈ। ਯਾਤਰਾ ਤਾਂ ਚੜ੍ਹਾਈਆਂ ਵਿਚ ਹੁੰਦੀ ਹੈ। ਨਿਵਾਣ ਵਿਚ ਤਾਂ ਪਤਨ ਹੈ, ਗਿਰਾਵਟ ਹੈ। ਪਾਣੀ ਨਿਵਾਣ ਵਿਚ ਜਾ ਰਿਹਾ ਹੈ, ਇਸ ਵਾਸਤੇ ਕਹਿੰਦੇ ਹਾਂ ਕਿ ਪਾਣੀ ਗਿਰ ਰਿਹਾ ਹੈ। ਜ਼ਿੰਦਗੀ ਨਿਵਾਣ ਦੀ ਤਰਫ਼ ਜਾ ਰਹੀ ਹੈ, ਗਿਰਾਵਟ ਹੈ। ਯਾਤਰਾ ਤਾਂ ਉਹ ਹੁੰਦੀ ਹੈ, ਜੋ ਚੜ੍ਹਾਈਆਂ ਦੀ ਹੋਵੇ, ਜਦ ਕੋਈ ਚੜ੍ਹਦਾ ਹੈ:

**ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ ॥**

*(ਸਲੋਕ ਕਬੀਰ ਜੀ, ਪੰਨਾ 1373)*

ਕਿਸੇ ਹੱਦ ਤਕ ਮਨੁੱਖ ਦੀ ਜੀਵਨ-ਸ਼ਕਤੀ ਨਿਵਾਣ ਦੀ ਤਰਫ਼ ਜਾਵੇ ਤਾਂ 'ਕਾਮ' ਬਣਦੀ ਹੈ, ਜੀਵਨ-ਸ਼ਕਤੀ ਉਚਾਈਆਂ ਦੀ ਤਰਫ਼ ਜਾਵੇ ਤਾਂ 'ਰਾਮ' ਬਣਦੀ ਹੈ। ਰਾਮ ਰਸ ਤੇ ਕਾਮ ਰਸ, ਇੰਜ ਕਹਿ ਲਵੋ ਕਿ ਬੁਲੰਦੀ ਅਤੇ ਨਿਵਾਣ ਹੈ। ਇਸ ਪਤਨ ਦੀ ਥੋੜ੍ਹੀ ਜਿਹੀ ਦੇਰ ਲਈ ਤਾਂ ਲੋੜ ਹੈ ਤਾਂਕਿ ਖ਼ਿਆਲ ਆ ਜਾਏ ਕਿ ਚੜ੍ਹਾਈਆਂ 'ਤੇ ਚੜ੍ਹਨਾ ਹੈ। ਜਦ ਸ਼ਕਤੀ ਨਿਵਾਣ ਦੀ ਤਰਫ਼ ਜਾਂਦੀ ਹੈ, ਕੁਛ ਦੇਰ ਲਈ ਜਾਣੀ ਵੀ ਚਾਹੀਦੀ ਹੈ, ਸੰਤਾਨ ਨੂੰ ਜਨਮ ਦੇਂਦੀ ਹੈ। ਜਦ ਇਹੀ ਸ਼ਕਤੀ ਚੜ੍ਹਾਈਆਂ ਦੀ ਤਰਫ਼ ਜਾਂਦੀ ਹੈ ਤੇ ਭਗਵਾਨ ਨੂੰ ਜਨਮ ਦੇਂਦੀ ਹੈ। ਮਨੁੱਖ ਹੈ ਜੋ ਸੰਤਾਨ ਨੂੰ ਵੀ ਜਨਮ ਦੇਂਦਾ ਹੈ ਤੇ ਭਗਵਾਨ ਨੂੰ ਵੀ ਜਨਮ ਦੇ ਸਕਦਾ ਹੈ। ਸੰਤਾਨ ਨੂੰ ਜਨਮ ਦੇਣ ਵਿਚ ਤੇ ਪਸ਼ੂ ਵੀ ਸਮਰੱਥ ਹੋਏ ਨੇ, ਕੀੜੇ-ਮਕੌੜੇ ਵੀ ਸਮਰੱਥ ਹੋਏ ਨੇ। ਸੰਤਾਨ ਨੂੰ ਜਨਮ ਦੇਣ ਵਿਚ ਤਕਰੀਬਨ ਸਾਰੇ ਦੇ ਸਾਰੇ ਮਨੁੱਖ ਸਮਰੱਥ ਹੋ ਜਾਂਦੇ ਨੇ। ਜੀਵਨ ਤਾਂ ਉਸ ਦਿਨ ਸਫਲ ਹੁੰਦਾ ਹੈ, ਜਿਸ ਦਿਨ ਕੋਈ ਭਗਵਾਨ ਨੂੰ ਜਨਮ ਦਿੰਦਾ ਹੈ ਔਰ ਭਗਵਾਨ ਨੂੰ ਜਨਮ ਦੇਣਾ ਕੀ ਹੁੰਦਾ ਹੈ, ਉਹ ਸ੍ਵੈਮ ਭਗਵਾਨਮਈ ਹੋ ਜਾਂਦਾ ਹੈ:

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥**

*(ਰਾਮਕਲੀ ਕਬੀਰ ਜੀ, ਪੰਨਾ 969)*

ਹੁਣ ਇਥੇ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਅਗਰ ਜੀਵਨ ਰੋਗ ਹੈ, ਮਨ ਸੋਗ ਹੈ, ਤਨ ਰੋਗ ਹੈ, ਤੋ ਫਿਰ ਕੀ ਕਰੀਏ ? ਰੋਗ ਵਿਚ ਜੀਵੀਏ, ਸੋਗ ਵਿਚ ਜੀਵੀਏ। ਇਸ ਤੋਂ ਛੁਟਕਾਰਾ ਹੋ ਸਕਦਾ ਹੈ। ਬਸ, ਧਾਰਮਿਕ ਗਿਆਨ ਤੇ ਜਗਤ ਦੇ ਗਿਆਨ ਵਿਚ ਏਹੀ ਅੰਤਰ ਹੈ। ਇਕ ਦਾਰਸ਼ਨਿਕ ਕਹਿੰਦਾ ਹੈ ਕਿ ਕਾਮ ਦੇ ਵਿਚ ਤਾਂ ਜੀਵਣਾ ਪਏਗਾ, ਅਹੰਕਾਰ ਦੇ ਵਿਚ, ਲੋਭ ਦੇ ਵਿਚ ਤਾਂ ਜੀਵਣਾ ਪਏਗਾ। ਇਹ ਮਨੁੱਖ ਦੀ ਸ਼ਕਤੀ ਹੈ ਤੇ ਇਸ ਸ਼ਕਤੀ ਨਾਲ ਲੜ ਕੇ ਮਨੁੱਖ ਬਚ ਨਹੀਂ ਸਕਦਾ। ਇਹ ਤਾਂ ਇਕ ਮਹਾਨ ਤਾਕਤ ਹੈ। ਲੋਭ ਤਾਂ ਇਸ ਤੋਂ ਕੁਛ ਕਰਾਉਣਾ ਚਾਹੁੰਦਾ ਹੈ। ਅਹੰਕਾਰ ਇਸ ਕੋਲੋਂ ਬਹੁਤ ਕੁਛ ਕਰਵਾਏਗਾ, ਕਾਮ ਵੀ ਇਸ ਤੋਂ ਬਹੁਤ ਕੁਛ ਕਰਵਾਏਗਾ, ਇਸ ਦੇ ਵਿਚ ਤਾਂ ਜਿਊਣਾ ਪਏਗਾ। ਪਰ ਭਾਰਤ ਦਾ ਮੁਨੀਸ਼ ਤਾਂ ਕਹਿੰਦਾ ਹੈ ਕਿ ਇਸ ਤੋਂ ਬਚਿਆ ਜਾ ਸਕਦਾ ਹੈ, ਇਸ ਤੋਂ ਉੱਚਾ ਉਠਿਆ ਜਾ ਸਕਦਾ ਹੈ। ਕਰੀਬ ਕਰੀਬ ਪੱਛਮੀ ਵਿਦਵਾਨ ਐਸਾ ਕਹਿੰਦੇ ਨੇ ਕਿ ਭਾਰਤ ਦੇ ਮੁਨੀਸ਼ ਬਹੁਤੇ ਕਲਪਨਾਵਾਂ ਵਿਚ ਨੇ ਤੇ ਜੇ ਭਾਰਤ ਦੇ ਮੁਨੀਸ਼ ਦੀ ਭਾਸ਼ਾ ਵਿਚ ਬੋਲੀਏ ਤਾਂ ਕਹਿ ਸਕਦੇ ਹਾਂ ਕਿ ਪੱਛਮੀ ਵਿਦਵਾਨ ਕਿਸੇ ਹੱਦ ਤਕ ਭੁਲੇਖੇ ਵਿਚ ਨੇ, ਅਗਿਆਨ ਵਿਚ ਨੇ, ਨਾ-ਸਮਝੀ ਵਿਚ ਨੇ, ਦਾਨਿਸ਼ਮੰਦੀ ਵਿਚ ਨਹੀਂ ਨੇ, ਦੂਰਦ੍ਰਿਸ਼ਟੀ ਨਹੀਂ ਹੈ। ਉਹ ਤਾਂ ਕਹਿ ਰਹੇ ਨੇ ਕਿ ਭਾਰਤ ਦੇ ਮੁਨੀਸ਼ ਕਲਪਨਾ ਦੀ ਦੁਨੀਆ ਵਿਚ ਜੀਅ ਰਹੇ ਨੇ। ਪਰ ਇਨ੍ਹਾਂ ਨੂੰ ਕੌਣ ਦੱਸੇ ਕਿ ਉਸ ਦੀ ਕਲਪਨਾ ਵੀ ਤਾਂ ਕੀਤੀ ਜਾ ਸਕਦੀ, ਜੋ ਨਹੀਂ ਹੈ। ਅਗਰ ਪਿਆਸ ਹੈ ਤੋ ਪਾਣੀ ਜ਼ਰੂਰ ਹੈ, ਭੁੱਖ ਹੈ ਤੋ ਭੋਜਨ ਵੀ ਹੈ। ਜੀਵਨ ਵਿਚ ਜੇ ਪਰਮ ਸੁੱਖ ਦੀ ਪਿਆਸ ਹੈ ਤੋ ਪਰਮ ਸੁੱਖ ਹੈ, ਪਰਮ ਆਨੰਦ ਦੀ ਜੇ ਤੜਪ ਹੈ ਤੋ ਪਰਮ ਆਨੰਦ ਵੀ ਹੈ। ਉਹ ਕਹਿੰਦੇ ਨੇ ਕਿ ਟੋਲ ਟੋਲ ਕੇ, ਖੋਜ ਖੋਜ ਕੇ ਐਸਾ ਦੇਖਿਆ ਕਿ ਧਨ ਮਿਲਿਆ, ਸੰਪਦਾ ਮਿਲੀ, ਹੋਰ ਤਰ੍ਹਾਂ ਤਰ੍ਹਾਂ ਦੇ ਅੰਬਾਰ ਲੱਗੇ ਨੇ, ਸੁੱਖ ਤਾਂ ਕਿਧਰੇ ਵੀ ਨਹੀਂ ਮਿਲਿਆ। ਅਧੂਰੀ ਸੱਚਾਈ ਤਾਂ ਉਨ੍ਹਾਂ ਨੇ ਵੀ ਕਬੂਲ ਕਰ ਲਈ ਹੈ। ਹੁਣ ਤਾਂ ਮੈਡੀਕਲ ਸਾਇੰਸ (Medical Science) ਵੀ ਕਹਿ ਰਹੀ ਹੈ ਕਿ 60 ਫ਼ੀਸਦੀ ਬੀਮਾਰੀ ਸਾਡੇ ਕਾਬੂ ਵਿਚ ਨਹੀਂ। ਹੁਣ ਤਾਂ ਮਨੋ-ਚਿੰਤਕ ਵੀ ਕਹਿ ਰਹੇ ਨੇ ਕਿ ਮਾਨਸਿਕ ਰੋਗ ਵਿਚ ਜੀਵਣਾ, ਬਸ ਏਹੀ ਮਨੁੱਖ ਦੀ ਜ਼ਿੰਦਗੀ ਹੈ, ਹੋਰ ਤਾਂ ਕੁਛ ਵੀ ਨਹੀਂ ਹੈ। ਪਰ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ ਕਿ ਨਹੀਂ, ਇਕ ਪਰਮ ਜੀਵਨ ਵੀ ਹੈ; ਐਸਾ

ਜੀਵਨ, ਜਿਸ ਵਿਚ ਜਨਮ ਦਾ ਦੁੱਖ ਨਹੀਂ ਹੈ, ਜਿਸ ਵਿਚ ਮਰਨ ਦਾ ਵੀ ਦੁੱਖ ਨਹੀਂ ਹੈ, ਔਰ ਜਿਸ ਵਿਚ ਤੀਜਾ ਬੁਢੇਪੇ ਦੇ ਰੋਗ ਦਾ ਦੁੱਖ ਵੀ ਨਹੀਂ ਹੈ। ਕੁਛ ਨਾ-ਸਮਝ ਐਸਾ ਕਹਿੰਦੇ ਨੇ ਕਿ ਅਸੀਂ ਕਿਉਂ ਮੰਨੀਏ ਕਿ ਜੀਵਨ ਦੁੱਖ ਹੈ, ਸਰੀਰ ਰੋਗ ਹੈ, ਚੰਗੇ ਭਲੇ ਸਵਸਥ ਸਰੀਰ ਦਿਖਾਈ ਦਿੰਦੇ ਨੇ। ਪਰ ਗੁਰਬਾਣੀ ਨਹੀਂ ਮੰਨਦੀ। ਅਗਰ ਸਵਸਥ ਦਿਖਾਈ ਦਿੰਦੇ ਨੇ ਤੇ ਇਕ ਦਿਨ ਬੁਢੇਪਾ ਕਿਸ ਤਰ੍ਹਾਂ ਹੋ ਜਾਂਦਾ ਹੈ। ਆਖ਼ਰ ਬੁੱਢੇ ਹੋਣ ਦਾ ਬੀਜ ਇਸ ਦੇ ਅੰਦਰ ਹੀ ਪਿਆ ਹੈ ਤੇ ਜਿਹੜਾ ਬੀਜ ਇਸ ਨੂੰ ਬੁੱਢਾ ਕਰ ਸਕਦਾ ਹੈ, ਉਸ ਨੂੰ ਰੋਗ ਹੀ ਤਾਂ ਆਖਿਆ ਜਾਏਗਾ, ਹੋਰ ਕੀ ਆਖਿਆ ਜਾਏਗਾ। ਜਿਹੜੇ ਸਵਸਥ ਦਿਖਾਈ ਦਿੰਦੇ ਨੇ, ਅਸਲ ਵਿਚ ਉਨ੍ਹਾਂ ਦੀਆਂ ਥੋੜ੍ਹੀਆਂ ਜਿਹੀਆਂ ਬੀਮਾਰੀਆਂ ਸੀਮਾ ਵਿਚ ਨੇ ਯਾ ਔਸ਼ਧੀਆਂ ਖਾ ਖਾ ਕੇ ਰੋਗ ਨੂੰ ਸੀਮਾ ਵਿਚ ਕਰ ਲੈਂਦੇ ਹਨ ਤਾਂਕਿ ਪੀੜਾ ਮਹਿਸੂਸ ਨਾ ਹੋਵੇ, ਪਰ ਰੋਗ ਤਾਂ ਖ਼ਤਮ ਨਹੀਂ ਹੁੰਦਾ। ਅਗਰ ਰੋਗ ਖ਼ਤਮ ਹੋ ਗਏ ਨੇ ਤੇ ਫਿਰ ਬੁੱਢਾ ਕਿਸ ਤਰ੍ਹਾਂ ਹੋ ਗਿਆ ਤੇ ਬੁਢੇਪਾ ਤਾਂ ਇਕ ਐਸਾ ਰੋਗ ਹੈ, ਜਿਸ ਨੂੰ ਸੀਮਿਤ ਕਰਨਾ ਵੀ ਬੜਾ ਔਖਾ ਹੈ, ਕਠਿਨ ਹੈ, ਇਹ ਤਾਂ ਵਧਦਾ ਜਾਏਗਾ, ਵਧਦਾ ਜਾਏਗਾ। ਭਾਰਤ ਦੇ ਸਾਰੇ ਚਿੰਤਕ ਕਹਿੰਦੇ ਨੇ ਕਿ ਬੁਢੇਪਾ ਸਵੈਮ ਇਕ ਰੋਗ ਹੈ :

**ਜਬ ਲਗੁ ਜਰਾ ਰੋਗੁ ਨਹੀ ਆਇਆ॥**
**ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥**
**ਜਬ ਲਗੁ ਬਿਕਲ ਭਈ ਨਹੀ ਬਾਨੀ॥**
**ਭਜਿ ਲੇਹਿ ਰੇ ਮਨ ਸਾਰਿਗਪਾਨੀ॥** *(ਭੈਰਉ ਕਬੀਰ ਜੀ, ਪੰਨਾ 1159)*

ਬੁਢੇਪਾ ਖ਼ੁਦ ਇਕ ਰੋਗ ਹੈ। ਮਨ ਦੇ ਵਿਚ ਬੜੀ ਪ੍ਰਬਲ ਵਾਸ਼ਨਾ ਹੈ। ਚੱਲੀਏ, ਪਰ ਚੱਲਣ ਦੀ ਸਮਰੱਥਾ ਹੁਣ ਪੈਰਾਂ ਵਿਚ ਨਹੀਂ ਹੈ। ਮਨ ਵਿਚ ਪਦਾਰਥਾਂ ਨੂੰ ਭੋਗਣ ਦੀ ਬੜੀ ਪ੍ਰਬਲ ਵਾਸ਼ਨਾ ਹੈ, ਪਰ ਇੰਦ੍ਰਿਆਂ ਵਿਚ ਸੱਤਿਆ ਨਹੀਂ। ਕਹਿੰਦੇ ਨੇ ਕਿ ਇਕ ਜਵਾਨ ਦੀ ਪੀੜਾ ਨਾਲੋਂ ਬੁੱਢੇ ਕੋਲ ਹਜ਼ਾਰ ਗੁਣਾਂ ਜ਼ਿਆਦਾ ਪੀੜਾ ਹੁੰਦੀ ਹੈ, ਕਿਉਂਕਿ ਜਵਾਨ ਨਾਲੋਂ ਹਜ਼ਾਰ ਗੁਣਾਂ ਵਾਸ਼ਨਾ ਵਧ ਗਈ ਹੈ। ਉਮਰ ਦੇ ਨਾਲ ਨਾਲ ਵਾਸ਼ਨਾ ਵਧਦੀ ਹੈ ਤੇ ਉਨ੍ਹਾਂ ਵਾਸ਼ਨਾਵਾਂ ਦੀ ਪੂਰਤੀ ਕਰ ਸਕੇ, ਸਰੀਰ ਸਾਥ ਨਹੀਂ ਦਿੰਦਾ। ਇਸ ਵਾਸਤੇ ਬੁੱਢਾ ਮਨੁੱਖ ਬਹੁਤ ਪੀੜਾ ਵਿਚ ਜਿਊਂਦਾ ਹੈ, ਬੜੀ ਹੀ ਮਾਨਸਿਕ ਪੀੜਾ ਹੁੰਦੀ ਹੈ। ਤੇ ਬੁਢੇਪਾ ਖ਼ੁਦ ਇਕ ਰੋਗ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ :

**ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥**

*(ਸਿਰੀਰਾਗੁ ਮਹਲਾ ੫, ਪੰਨਾ 44)*

ਅਸੀਂ ਹੁਣ ਆਪਣਾ ਘਰ ਉਥੇ ਬਣਾਇਐ, ਜਿਥੇ ਮਰਨਾ ਕੋਈ ਨਹੀਂ, ਜੰਮਣਾ ਕੋਈ ਨਹੀਂ, ਬੁਢੇਪਾ ਕੋਈ ਨਹੀਂ। ਜਨਮ ਹੈ ਤੋ ਦੁੱਖ ਹੈ, ਜੀਵਨ ਹੈ ਤੋ ਦੁੱਖ ਹੈ ਔਰ ਮਰਨ ਹੈ ਤੋ ਦੁੱਖ ਹੈ। ਤੋ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਜੀਵਨ ਦੇ ਹੁੰਦਿਆਂ ਹੋਇਆਂ ਛੁਟਕਾਰਾ ਕਿਵੇਂ ਮਿਲੇ ? ਮੌਤ ਦੇ ਹੁੰਦਿਆਂ ਹੋਇਆਂ ਮੌਤ ਤੋਂ ਕਿਵੇਂ ਬਚੀਏ ? ਔਰ ਜਨਮ ਹੋ ਗਿਆ ਹੈ, ਇਸਨੂੰ ਭੁਲਾਈਏ ਕਿਵੇਂ ? ਕਿਵੇਂ ਭੁਲਾਈਏ ? ਇਨ੍ਹਾਂ ਰੋਗਾਂ ਤੋਂ, ਇਨ੍ਹਾਂ ਚਿੰਤਾਵਾਂ ਤੋਂ ਕਿਵੇਂ ਛੁਟਕਾਰਾ ਹੋਵੇ ?

ਪ੍ਰਥਮ, ਚਿੰਤਾ ਤੋਂ ਕਿਵੇਂ ਬਚੀਏ ? ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ ਇਕ ਬੜਾ ਕੀਮਤੀ ਸਲੋਕ, ਜਿਸ ਨੂੰ ਅਖੰਡ ਪਾਠ ਸਾਹਿਬ ਦੇ ਭੋਗ ਸਮੇਂ ਯਾ ਖੁੱਲ੍ਹੇ ਪਾਠ ਦੇ ਭੋਗ ਬਾਅਦ, ਸਲੋਕਾਂ ਦੀ ਬਾਣੀ ਜਦ ਚੱਲਦੀ ਹੈ, ਇਸ ਸਲੋਕ ਦੇ ਆਉਂਦਿਆਂ ਹੀ ਸਭ ਬੜੇ ਉਤਸ਼ਾਹ ਨਾਲ ਪੜ੍ਹਦੇ ਨੇ :

**ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥**
**ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥**

*(ਸਲੋਕ ਮਹਲਾ ੯, ਪੰਨਾ 1429)*

ਪਰ ਜਿਨ੍ਹਾਂ ਅਰਥਾਂ ਵਿਚ ਜਗਤ ਇਸ ਨੂੰ ਪੜ੍ਹਦਾ ਹੈ, ਇਹ ਅਰਥ ਨਹੀਂ ਨੇ। ਅੱਜ ਤਕ ਜਿਨ੍ਹਾਂ ਅਰਥਾਂ ਵਿਚ ਇਸਨੂੰ ਪੜ੍ਹਿਆ ਜਾ ਰਿਹਾ ਹੈ, ਉਹ ਅਰਥ ਸਹੀ ਨਹੀਂ ਨੇ। ਮਨੁੱਖ ਇਸ ਦੇ ਅਰਥ ਕਰਦਾ ਹੈ, ਅਨਹੋਣੀ ਘਟਨਾ ਘਟੇ ਤਾਂ ਚਿੰਤਾ ਕਰ, ਭਾਵ ਮੌਤ ਹੋ ਗਈ ਹੈ, ਅਨਹੋਣੀ ਹੋ ਗਈ ਹੈ। ਕੋਈ ਜਵਾਨ ਜਦ ਬੁੱਢਾ ਹੋ ਜਾਂਦਾ ਹੈ, ਅਨਹੋਣੀ ਹੋ ਗਈ ਹੈ। ਬਿਮਾਰੀ ਜਦ ਚਰਮ ਸੀਮਾ 'ਤੇ ਪਹੁੰਚ ਜਾਂਦੀ ਹੈ ਤੋ ਕਹਿ ਦਿੰਦਾ ਹੈ ਕਿ ਮੇਰੇ ਨਾਲ ਅਨਹੋਣੀ ਹੋ ਗਈ ਹੈ। ਘਾਟਾ ਪੈ ਗਿਆ ਹੈ, ਦੀਵਾਲੀਆ ਹੋ ਗਿਆ ਹੈ, ਕਹਿ ਦਿੰਦਾ ਹੈ ਕਿ ਮੇਰੇ ਨਾਲ ਅਨਹੋਣੀ ਹੋ ਗਈ ਹੈ। ਚਿੰਤਾ ਉਸ ਦੀ ਕਰ ਜੋ ਅਨਹੋਣੀ ਹੁੰਦੀ ਹੈ, ਸਲੋਕ ਦੇ ਇਹ ਅਰਥ ਕੀਤੇ ਜਾਂਦੇ ਨੇ :

**ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥**

ਵਿਸ਼ਰਾਮ ਨਾਲ ਪੜ੍ਹਨਾ ਪਵੇਗਾ। ਪ੍ਰਿਥਮ ਇਹ ਦੇਖਣਾ ਪਏਗਾ ਕਿ ਚਿੰਤਾ ਕਿਸ ਗੱਲ ਦੀ ਹੈ, ਚਿੰਤਾ ਦੇ ਕਾਰਨ ਦੋ ਨੇ :

1. ਕਮ-ਅਜ਼-ਕਮ ਮੇਰੇ ਨਾਲ ਐਸਾ ਨਹੀਂ ਹੋਣਾ ਚਾਹੀਦਾ, ਇਹ ਮਨੁੱਖ ਦੀ ਚਾਹਤ ਹੈ। ਕਮ-ਅਜ਼-ਕਮ ਮੇਰੇ ਨਾਲ ਐਸਾ ਨਹੀਂ ਹੋਣਾ ਚਾਹੀਦਾ, ਪੜੋਸੀ ਨਾਲ ਭਾਵੇਂ ਹੋ ਜਾਏ, ਮੇਰੇ ਨਾਲ ਐਸਾ ਨਹੀਂ ਹੋਣਾ ਚਾਹੀਦਾ। ਪਰ ਅੰਦਰ ਚਿੰਤਾ ਬਣੀ ਹੋਈ ਹੈ, ਕਿਧਰੇ ਹੋ ਨਾ ਜਾਏ।
2. ਐਸਾ ਹੋਣਾ ਹੀ ਚਾਹੀਦਾ ਹੈ, ਮੈ ਚਾਹੁੰਦਾ ਹਾਂ, ਮੇਰੀ ਇੱਛਾ ਹੈ, ਮੇਰੀ

ਤਲਬ ਹੈ, ਮੇਰੀ ਚਾਹਤ ਹੈ, ਮੇਰੀ ਖ਼ਾਹਿਸ਼ ਹੈ, ਐਸਾ ਹੋਣਾ ਹੀ ਚਾਹੀਦਾ ਹੈ। ਪਰ ਚਿੰਤਾ ਬਣੀ ਹੋਈ ਹੈ ਕਿ ਜੇ ਨਾ ਹੋਵੇ।

ਚਿੰਤਾ ਦੇ ਇਹ ਦੋ ਕਾਰਨ ਨੇ। ਐਸਾ ਨਹੀਂ ਹੋਣਾ ਚਾਹੀਦਾ, ਮੈਂ ਚਾਹੁੰਦਾ ਹਾਂ। ਐਸਾ ਹੋਣਾ ਹੀ ਚਾਹੀਦਾ ਹੈ, ਮੈਂ ਚਾਹੁੰਦਾ ਹਾਂ। ਪਹਿਲੇ ਇਸ ਗੱਲ ਦੀ ਚਿੰਤਾ ਕਿ ਕਿਧਰੇ ਹੋ ਹੀ ਨਾ ਜਾਏ, ਜੋ ਮੈਂ ਨਹੀਂ ਚਾਹੁੰਦਾ, ਔਰ ਜੋ ਮੈਂ ਚਾਹੁੰਦਾ ਹਾਂ, ਐਸਾ ਨਾ ਹੋਵੇ ਕਿ ਕਿਧਰੇ ਨਾ ਹੋਵੇ।

ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਫ਼ੁਰਮਾਉਂਦੇ ਨੇ—ਹੇ ਭਾਈ! ਤੂੰ ਚਿੰਤਾ ਨੂੰ ਇਕ ਪਾਸੇ ਰੱਖ। ਜੋ ਹੁੰਦਾ ਹੈ ਉਹ ਹੁੰਦਾ ਹੈ, ਜੋ ਨਹੀਂ ਹੁੰਦਾ ਉਹ ਨਹੀਂ ਹੁੰਦਾ। ਚਿੰਤਾ ਨੂੰ ਪਰ੍ਹੇ ਸੁੱਟ। ਜੋ ਹੁੰਦਾ ਹੈ ਉਹ ਹੁੰਦਾ ਹੈ, ਜੋ ਨਹੀਂ ਹੁੰਦਾ ਉਹ ਨਹੀਂ ਹੁੰਦਾ। ਅਗਰ ਇਕ ਬੁੱਢਾ ਆਖੇ ਕਿ ਮੈਂ ਇਕ ਮਾਸੂਮ ਬੱਚੇ ਦੀ ਤਰ੍ਹਾਂ ਹੋ ਜਾਵਾਂ, ਇਹ ਨਹੀਂ ਹੁੰਦਾ। ਔਰ ਇਕ ਜਵਾਨ ਇਹ ਆਖੇ ਕਿ ਮੈਂ ਕਦੀ ਬੁੱਢਾ ਹੀ ਨਾ ਹੋਵਾਂ, ਇਹ ਨਹੀਂ ਹੁੰਦਾ। ਇਕ ਬੁੱਢਾ ਇਹ ਆਖੇ ਕਿ ਮੈਂ ਕਦੀ ਨਾ ਮਰਾਂ, ਇਹ ਨਹੀਂ ਹੁੰਦਾ। ਜੋ ਹੁੰਦਾ ਹੈ ਉਹ ਹੁੰਦਾ ਹੈ, ਔਰ ਜੋ ਨਹੀਂ ਹੁੰਦਾ ਉਹ ਨਹੀਂ ਹੁੰਦਾ। ਜਨਮ ਹੋ ਗਿਆ, ਹੋਣਾ ਸੀ। ਮਰਨ ਹੋ ਗਿਆ, ਹੋਣਾ ਸੀ। ਨਫ਼ਾ ਹੋ ਗਿਆ, ਹੋਣਾ ਸੀ। ਨੁਕਸਾਨ ਹੋਣਾ ਸੀ, ਹੋ ਗਿਆ। ਕਬੂਲ ਕਰਦਿਆਂ ਹੀ ਮਨੁੱਖ, ਜਨਮ, ਜੀਵਨ ਤੇ ਮਰਨ ਦੀ ਪੀੜਾ ਤੋਂ ਬਾਲਾਤਰ ਹੋ ਜਾਂਦਾ ਹੈ। ਪਰ ਕਿਵੇਂ ਹੋਵੇ, ਇਸ ਦੀ ਸਾਧਨਾ ਕੀ ਕੀਤੀ ਜਾਏ, ਕਿਸ ਤਰ੍ਹਾਂ ਕੀਤੀ ਜਾਏ, ਚੂੰਕਿ ਗੱਲ ਇਤਨੀ ਚੱਲ ਰਹੀ ਹੈ। ਧੰਨ ਗੁਰੂ ਨਾਨਕ ਦੇਵ ਜੀ ਨੂੰ ਵਿਸ਼ਵ ਭਰ ਨੇ ਜਿਸ ਆਵਾਜ਼ ਨਾਲ ਪੁਕਾਰਿਆ ਸੀ : "ਬਾਬਾ ਵੈਦ ਰੋਗੀਆਂ ਦਾ, ਬਾਬਾ ਵੈਦ ਰੋਗੀਆਂ ਦਾ।" ਤੇ ਰੋਗ ਜਨਮ ਹੈ, ਰੋਗ ਜੀਵਨ ਹੈ, ਰੋਗ ਮਰਨ ਹੈ, ਕਿਵੇਂ ਛੁਟਕਾਰਾ ਹੋਵੇ ? ਗੁਰੂ ਨਾਨਕ ਕਿਸ ਢੰਗ ਨਾਲ ਇਲਾਜ ਕਰਦੇ ਸਨ, ਕਿਵੇਂ ਇਲਾਜ ਕਰਦੇ ਸਨ ? ਪ੍ਰਥਮ ਦੇਖਣਾ ਪਏਗਾ ਕਿ ਮਨੁੱਖ ਜਿਥੇ ਵੀ ਬੈਠਾ ਹੈ, ਪਰਿਵਾਰ ਵਿਚ ਬੈਠਾ ਹੈ, ਬਾਜ਼ਾਰ ਵਿਚ ਬੈਠਾ ਹੈ ਯਾ ਮੰਦਿਰ, ਮਸਜਿਦ ਜਾਂ ਗੁਰਦੁਆਰੇ ਵਿਚ ਬੈਠਾ ਹੈ। ਕਾਰੋਬਾਰ ਵਿਚ ਬੈਠਾ ਯਾ ਵਿਹਲਾ ਬੈਠਾ ਹੈ। ਭੂਤਕਾਲ ਦੀਆਂ ਯਾਦਾਂ ਵਿਚ ਬੈਠਾ ਹੈ ਯਾ ਭਵਿਸ਼ ਦੀਆਂ ਚਿੰਤਾਵਾਂ ਵਿਚ। ਇਹ ਦੋ ਬੋਝ ਇਸਦੇ ਦਿਮਾਗ਼ 'ਤੇ ਪਏ ਨੇ। ਮਨੁੱਖ ਹਮੇਸ਼ਾ ਭਵਿਸ਼ ਵਿਚ ਜੀਊਂਦਾ ਹੈ, ਮਨੁੱਖ ਹਮੇਸ਼ਾ ਭੂਤਕਾਲ ਦੇ ਵਿਚ ਜੀਊਂਦਾ ਹੈ। ਕਹਿੰਦੇ ਨੇ, ਤਨ ਨੂੰ ਭੱਜਣ-ਦੌੜਨ ਲਈ ਅਸਥਾਨ ਚਾਹੀਦਾ ਹੈ। ਜਗ੍ਹਾ ਹੀ ਨਾ ਹੋਵੇ ਖੁੱਲ੍ਹੀ, ਤੇ ਤਨ ਭੱਜ-ਦੌੜ ਨਹੀਂ ਸਕਦਾ। ਤੇ ਮਨ ਨੂੰ ਭੱਜਣ-ਦੌੜਨ ਨੂੰ ਸਮਾਂ ਚਾਹੀਦਾ ਹੈ, ਮਨ ਦੀ ਦੌੜ-ਭੱਜ ਸਮੇਂ ਵਿਚ ਹੁੰਦੀ ਹੈ, ਅਸਥਾਨ ਵਿਚ ਨਹੀਂ, ਅਸਥਾਨ ਵਿਚ ਦੌੜ-ਭੱਜ ਹੁੰਦੀ ਹੈ ਤਨ ਦੀ, ਸਮੇਂ ਵਿਚ ਦੌੜਦਾ ਹੈ

ਮਨ। ਅਗਰ ਜਗ੍ਹਾ ਹੀ ਨਹੀਂ ਤੋ ਤਨ ਇਕ ਜਗ੍ਹਾ ਬੈਠ ਜਾਏਗਾ, ਅਗਰ ਸਮਾਂ ਹੀ ਖੋਹ ਜਾਏ ਤੋ ਮਨ ਮਿਟ ਜਾਏਗਾ, ਮਨ ਟਿਕ ਜਾਏਗਾ।

ਸਾਰੀ ਦੁਨੀਆ ਵਿਚ ਇਕ ਗੱਲ ਤਾਂ ਪਕੜ ਵਿਚ ਆ ਗਈ ਹੈ ਕਿ ਸੁੱਖ ਉਦੋਂ ਬਣਦਾ ਹੈ, ਆਨੰਦ ਉਦੋਂ ਬਣਦਾ ਹੈ, ਜਦੋਂ ਮਨ ਟਿਕ ਜਾਏ, ਇਕਾਗਰ ਹੋ ਜਾਏ। ਕਿਸੇ ਸੰਗੀਤਕਾਰ ਦੀ ਧੁਨ ਵਿਚ, ਕਿਸੇ ਨ੍ਰਿਤਕਾਰ ਦੀ ਕਲਾ ਵਿਚ, ਕਿਸੇ ਸਾਜ਼ ਦੇ ਵਾਦਨ ਵਿਚ, ਮਧੁਰ ਧੁਨੀ ਵਿਚ ਵਕਤੀ ਤੌਰ 'ਤੇ ਮਨ ਟਿਕ ਜਾਂਦਾ ਹੈ। ਰਸ ਤਾਂ ਬਣ ਜਾਂਦਾ ਹੈ, ਆਨੰਦ ਤਾਂ ਬਣ ਜਾਂਦਾ ਹੈ, ਪਰ ਸਦੀਵੀ ਟਿਕਾਉ ਨਹੀਂ ਹੁੰਦਾ, ਕਿਉਂਕਿ ਮਨ ਭਟਕਦਾ ਹੈ ਸਮੇਂ ਵਿਚ ਤੇ ਸਮਾਂ ਬਹੁਤ ਵੱਡਾ ਹੈ। ਭਵਿਸ਼ ਸਮਾਂ ਬਹੁਤ ਵੱਡਾ ਹੈ। ਭੂਤਕਾਲ ਪਤਾ ਨਹੀਂ ਕਦੋਂ ਅਸੀਂ ਚਲੇ ਸੀ। ਲੰਬੀ ਯਾਤਰਾ ਹੈ, ਬੜਾ ਵੱਡਾ ਸਮਾਂ ਹੈ। ਭੂਤਕਾਲ, ਸਾਡਾ ਮਾਜ਼ੀ ਬਹੁਤ ਵੱਡਾ ਹੈ, ਤੇ ਭਵਿਸ਼ ਸਾਡਾ ਬਹੁਤ ਲੰਬਾ ਹੈ। ਪਤਾ ਨਹੀਂ ਕਦੋਂ ਤਕ ਅਸੀਂ ਹੋਵਾਂਗੇ। ਅਸੀਂ ਅੱਜ ਦੇ ਨਹੀਂ ਹਾਂ, ਹਿਮਾਲੀਆ ਪਰਬਤ ਤੋਂ ਪਹਿਲਾਂ ਦੇ ਹਾਂ। ਸੂਰਜ, ਚੰਦ, ਤਾਰਿਆਂ ਤੋਂ ਵੀ ਪਹਿਲੇ ਦੇ ਹਾਂ :

*ਨਾ ਬੂਦ ਹੇਚ ਨਿਸ਼ਾਨਹਾ ਜ਼ਿ ਆਸਮਾਨੋ ਜ਼ਮੀਂ।*
*ਕਿ ਸ਼ੌਕਿ ਰੂਏ ਤੋ ਆਵੁਰਦ ਦਰ ਸਜੂਦ ਮਰਾ।*

*(ਭਾਈ ਨੰਦ ਲਾਲ ਜੀ, 'ਦੀਵਾਨਿ ਗੋਇਆ')*

ਤੋ ਭਾਈ ਸਾਹਿਬ ਨੰਦ ਲਾਲ ਜੀ ਕਹਿੰਦੇ ਨੇ—ਅਜੇ ਜ਼ਮੀਨ ਤੇ ਆਸਮਾਨ ਦਾ ਨਾਮੋ-ਨਿਸ਼ਾਨ ਨਹੀਂ ਸੀ। ਮੈਂ ਤਾਂ ਉਦੋਂ ਦਾ ਭਟਕ ਰਿਹਾ ਹਾਂ, ਕੋਈ ਅੱਜ ਦਾ ਨਹੀਂ। ਐਸਾ ਇਕ ਸੂਫ਼ੀ ਸੰਤ ਨੇ ਵੀ ਆਖਿਆ ਹੈ :

*ਆਦਮ ਨਾ ਬੂਦੋ ਮਨ ਬੂਦਮ।*
*ਹਊਵਾ ਨਾ ਬੂਦੋ ਮਨ ਬੂਦਮ।*
*ਈਂ ਕਸ ਨਾ ਬੂਦੋ ਮਨ ਬੂਦਮ।*
*ਮਨ ਆਸ਼ਕੇ ਦੇਰੀਨਮ।*

ਐ ਖ਼ੁਦਾ! ਮੈਂ ਕੋਈ ਅੱਜ ਦਾ ਆਸ਼ਕ ਹਾਂ, ਅੱਜ ਦੀ ਤੇਰੀ ਤਲਾਸ਼ ਕਰ ਰਿਹਾ ਹਾਂ; ਅਚੇਤਪੁਣੇ ਵਿਚ, ਸੁਚੇਤਪੁਣੇ ਵਿਚ; ਉਦੋਂ ਦਾ ਮੈਂ ਤੇਰੇ ਰਸਤੇ 'ਤੇ ਹਾਂ, ਜਦੋਂ ਤੂੰ ਅਜੇ ਮਨੁੱਖ ਵੀ ਨਹੀਂ ਸੀ ਬਣਾਏ—'ਆਦਮ ਨਾ ਬੂਦੋ ਮਨ ਬੂਦਮ। ਹਊਵਾ ਨਾ ਬੂਦੋ ਮਨ ਬੂਦਮ।'—ਅਜੇ ਮਾਇਆ ਰੂਪੀ ਸੰਸਾਰ ਵੀ ਤੂੰ ਨਹੀਂ ਸੀ ਬਣਾਇਆ, ਮੈਂ ਹੈ ਸੀ—'ਈਂ ਕਸ ਨ ਬੂਦੋ ਮਨ ਬੂਦਮ। ਮਨ ਆਸ਼ਕ੍ਰੇ ਦੇਰੀਨਮ।'—ਇਹ ਆਕਾਰ ਵੀ ਨਹੀਂ ਸੀ। ਹੇ ਨਿਰੰਕਾਰ! ਮੈ ਵੀ ਨਿਰਾਕਾਰ ਹੋ ਕੇ ਵਿਚਰਦਾ ਸੀ ਤੇ ਭਟਕਦਾ ਪਿਆ ਸੀ। ਮੈਂ ਤਾਂ ਕਦੋਂ ਦਾ, ਅੱਜ ਦਾ ਥੋੜ੍ਹਾਂ।

ਮਨ ਨੂੰ ਭਟਕਣ ਲਈ ਸਮਾਂ ਚਾਹੀਦਾ ਹੈ, ਭੂਤਕਾਲ, ਭਵਿਸ਼। ਧਰਮ ਕਹਿੰਦਾ ਹੈ ਕਿ ਭੂਤਕਾਲ ਤੇ ਭਵਿਸ਼ ਦੀਆਂ ਚਿੰਤਾਵਾਂ ਤੋਂ ਇਕ ਪਾਸੇ ਹੋ ਜਾ। ਮਨ ਨੂੰ ਲਿਆ। ਕਿਥੇ ਲਿਆ ? ਵਰਤਮਾਨ ਵਿਚ। ਭਗਵਾਨ ਦੀ ਝਲਕ ਥੋੜ੍ਹੀ ਬਹੁਤ ਜਦ ਵੀ ਮਿਲੇਗੀ ਵਰਤਮਾਨ ਵਿਚ ਹੀ ਮਿਲੇਗੀ ਔਰ ਉਹੀ ਭਗਵਾਨ ਦੀ ਝਲਕ, ਵਰਤਮਾਨ ਨੂੰ ਮਿਟਾ ਕੇ ਸੰਪੂਰਨ ਭਗਵਾਨ ਹੋ ਜਾਏਗੀ, ਸੰਪੂਰਨ ਪਰਮਾਤਮਾ ਹੋ ਜਾਏਗੀ, ਸੰਪੂਰਨ ਈਸ਼ਵਰ ਹੋ ਜਾਏਗੀ। ਪਰ ਸਵਾਲ ਪੈਦਾ ਹੁੰਦਾ ਹੈ ਕਿ ਭੂਤਕਾਲ ਤੇ ਭਵਿਸ਼ ਨੂੰ ਕਿਵੇਂ ਮਿਟਾਈਏ, ਹਰ ਥਾਂ 'ਤੇ ਪਿੱਛਾ ਕਰਦਾ ਹੈ। ਮਨੁੱਖ ਜਿਥੇ ਵੀ ਬੈਠਾ ਹੈ, ਬਸ ਇਤਨਾ ਹੀ ਸਮਝ ਲਵੋ, ਚਾਹੇ ਉਹ ਦਾਰਸ਼ਨਿਕ ਹੈ, ਚਿੰਤਕ ਹੈ, ਧਨਵਾਨ ਹੈ, ਗਿਆਨਵਾਨ ਹੈ, ਮੂਰਖ ਹੈ, ਸਿਆਣਾ ਹੈ, ਭੂਤਕਾਲ ਦੀਆਂ ਯਾਦਾਂ ਵਿਚ ਬੈਠਾ ਹੈ, ਭਵਿਸ਼ ਕਾਲ ਦੀਆਂ ਚਿੰਤਾਵਾਂ ਵਿਚ ਬੈਠਾ ਹੈ। ਚਾਹੇ ਕੋਈ ਵੀ ਹੈ, ਰਾਜਾ ਹੈ, ਭਿਖਾਰੀ ਹੈ, ਭੂਤਕਾਲ ਦੀਆਂ ਯਾਦਾਂ ਵਿਚ ਬੈਠਾ ਹੈ। ਕਿਉਂਕਿ ਮਨ ਨੂੰ ਦੌੜਨ ਤੇ ਭੱਜਣ ਲਈ ਸਮਾਂ ਚਾਹੀਦਾ ਹੈ। ਭੂਤਕਾਲ ਬਹੁਤ ਲੰਬਾ ਹੈ, ਭਵਿਸ਼ ਬਹੁਤ ਲੰਬਾ ਹੈ, ਵਰਤਮਾਨ ਛੋਟਾ ਹੈ। ਤੋ ਪਹਿਲੇ ਸਮਝੀਏ ਕਿ ਵਰਤਮਾਨ ਕਿੰਨਾ ਕੁ ਹੈ। ਵਰਤਮਾਨ, ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਉਂਦੇ ਹਨ :

**ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ॥**

*(ਧਨਾਸਰੀ ਮਹਲਾ ੧, ਪੰਨਾ 660)*

ਵਰਤਮਾਨ ਇਕ ਦਮ ਹੈ। ਵਰਤਮਾਨ ਅੱਜ ਦਾ ਦਿਨ ਨਹੀਂ ਹੈ, ਵਰਤਮਾਨ ਅੱਜ ਦੀ ਰਾਤ ਨਹੀਂ ਹੈ, ਵਰਤਮਾਨ ਇਕ ਦਮ ਹੈ, ਜੋ ਮੇਰੇ ਮੂੰਹ ਵਿਚ ਹੈ, ਸਾਰਿਆਂ ਦੇ ਮੂੰਹ ਵਿਚ ਹੈ। ਜਿਹੜਾ ਦਮ ਅਜੇ ਆਇਆ ਨਹੀਂ, ਉਹ ਤਾਂ ਮੇਰਾ ਭਵਿਸ਼ ਹੈ ਤੇ ਜਿਹੜਾ ਦਮ ਮੇਰੇ ਮੂੰਹ ਵਿੱਚੋਂ ਚਲਾ ਗਿਆ ਉਹ ਤਾਂ ਭੂਤਕਾਲ ਹੈ। ਜੋ ਦਮ ਚਲਾ ਗਿਆ, ਉਸ ਨੂੰ ਮੈਂ ਖ਼ਰਚ ਨਹੀਂ ਕਰ ਸਕਦਾ। ਜੋ ਦਮ ਅਜੇ ਆਇਆ ਨਹੀਂ, ਮੈਂ ਉਸ ਨੂੰ ਵੀ ਵਰਤ ਨਹੀਂ ਸਕਦਾ। ਇਕ ਦਮ। ਤੋ ਪ੍ਰਸ਼ਨ ਖੜ੍ਹਾ ਹੁੰਦਾ ਹੈ ਕਿ ਇਕ ਦਮ ਦੇ ਵਿਚ ਕੀ ਕਰ ਸਕਦੇ ਹਾਂ ? ਇਕ ਦਮ ਵਿਚ ਕੋਈ ਲੰਬੀ ਯਾਤਰਾ ਨਹੀਂ ਹੋ ਸਕਦੀ। ਇਕ ਦਮ ਵਿਚ ਕੋਈ ਲੰਬਾ ਚੌੜਾ ਕਾਰੋਬਾਰ ਨਹੀਂ ਖੋਲ੍ਹਿਆ ਜਾ ਸਕਦਾ। ਇਕ ਦਮ ਵਿਚ ਕੋਈ ਉੱਚਾ ਵੱਡਾ ਮਹੱਲ ਨਹੀਂ ਖੜ੍ਹਾ ਕੀਤਾ ਜਾ ਸਕਦਾ। ਇਕ ਦਮ ਵਿਚ ਕੋਈ ਲੰਬੀ ਚੌੜੀ ਵਿਦਿਆ ਹਾਸਿਲ ਨਹੀਂ ਕੀਤੀ ਜਾ ਸਕਦੀ। ਪਰ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਇਕ ਦਮ ਵਿਚ ਪਰਮਾਤਮਾ ਪ੍ਰਾਪਤ ਕੀਤਾ ਜਾ ਸਕਦਾ ਹੈ। ਜਦ ਵੀ ਮਿਲੇਗਾ, ਇਕ ਦਮ ਵਿਚ ਮਿਲੇਗਾ, ਕਿਉਂਕਿ ਇਕ ਦਮ ਨਕਦ ਹੈ ਤੇ ਧਰਮ ਦਾ ਸੌਦਾ ਹੈ, ਪਰਮਾਤਮਾ ਦਾ ਸੌਦਾ ਨਕਦੀ ਨਾਲ ਹੁੰਦਾ ਹੈ।

ਦੁਨੀਆਂ ਦੇ ਸਾਰੇ ਮਹਾਂ ਮੰਤ੍ਰ ਇਕ ਦਮ ਵਿਚ ਪੂਰੇ ਹੋ ਜਾਂਦੇ ਹਨ।
'ਰਾਮ'—ਇਕ ਦਮ ਦੇ ਵਿਚ ਪੂਰਾ ਹੋ ਗਿਆ।
'ਓਮ'—ਇਕ ਦਮ ਦੇ ਵਿਚ ਪੂਰਾ ਹੋ ਗਿਆ।
'ਅੱਲ੍ਹਾ'—ਇਕ ਦਮ ਦੇ ਵਿਚ ਪੂਰਾ ਹੋ ਗਿਆ।
'ਵਾਹਿਗੁਰੂ'—ਇਕ ਦਮ ਦੇ ਵਿਚ ਪੂਰਾ ਹੋ ਗਿਆ।

ਕਰੋੜ ਦਫ਼ਾ 'ਵਾਹਿਗੁਰੂ, ਵਾਹਿਗੁਰੂ' ਆਖਣ ਨਾਲ ਇਕ ਪਾਪ ਵੀ ਨਹੀਂ ਮਿਟੇਗਾ। ਕਰੋੜ ਦਫ਼ਾ 'ਵਾਹਿਗੁਰੂ, ਵਾਹਿਗੁਰੂ' ਆਖਣ ਨਾਲ ਇਕ ਦੁੱਖ ਵੀ ਨਹੀਂ ਮਿਟੇਗਾ। ਪਰ ਇਕ ਦਫ਼ਾ 'ਵਾਹਿਗੁਰੂ' ਆਖਣ ਨਾਲ ਕਰੋੜਾਂ ਪਾਪ ਮਿਟ ਜਾਣਗੇ। ਇਹ ਤਾਂ ਫਿਰ ਪਹੇਲੀ ਹੋ ਗਈ। ਪਰ ਪਹੇਲੀ ਨਹੀਂ, ਸਾਡੇ ਮਹਾਂ ਮੰਤ੍ਰ ਇਕ ਦਮ ਵਿਚ ਪੂਰੇ ਹੋ ਜਾਂਦੇ ਹਨ। 'ਵਾਹਿਗੁਰੂ' ਇੱਕੋ ਹੀ ਦਮ ਵਿਚ, ਮੇਰਾ ਸਾਰਾ ਧਿਆਨ ਇਸੇ ਮੰਤ੍ਰ ਦੇ ਸੁਣਨ ਵਿਚ ਆ ਜਾਏ—'ਵਾਹਿਗੁਰੂ' ਔਰ ਜੈਸੇ ਮੈਂ ਇਕ ਦਮ ਵਿਚ ਆਵਾਂਗਾ, ਸਾਰੇ ਦੇ ਸਾਰੇ ਧਿਆਨ ਨੂੰ ਲਿਆਵਾਂਗਾ। ਇਸ ਨੂੰ ਧਿਆਨ ਸਾਧਨਾ ਕਹਿੰਦੇ ਨੇ। ਤੋ ਭੂਤਕਾਲ ਖੋਹ ਜਾਏਗਾ, ਭਵਿਸ਼ ਖੋਹ ਜਾਏਗਾ। ਵਰਤਮਾਨ ਨੇ ਭਗਵਾਨ ਨੂੰ ਪ੍ਰਗਟ ਕਰ ਦੇਣਾ ਹੈ। ਸ੍ਰੀ ਕਬੀਰ ਜੀ ਕਹਿੰਦੇ ਨੇ :

**ਬੇਦ ਕਤੇਬ ਇਫਤਰਾ ਭਾਈ ਦਿਲ ਦਾ ਫਿਕਰੁ ਨ ਜਾਇ॥**
**ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ॥**

*(ਤਿਲੰਗ ਕਬੀਰ ਜੀ, ਪੰਨਾ 727)*

ਇਕ ਦਮ ਵਿਚ ਟਿਕ ਜਾਓ। ਖ਼ੁਦਾ ਹਾਜ਼ਰ-ਨਾਜ਼ਰ ਹੈ, ਪਰਮਾਤਮਾ ਹਾਜ਼ਰ-ਨਾਜ਼ਰ ਹੈ। ਧਰਮ ਦੀ ਸਾਰੀ ਸਾਧਨਾ, ਇਹ ਇਸੇ ਤਰੀਕੇ ਨਾਲ ਵਰਤਮਾਨ ਵਿਚ ਆਈ ਏ। ਬੜੇ ਬੜੇ ਦਾਰਸ਼ਨਿਕ ਵਰਤਮਾਨ ਵਿਚ ਨਹੀਂ ਜਿਊਂਦੇ। ਬੜੇ ਬੜੇ ਸਿਆਣੇ ਮਨੁੱਖ ਵਰਤਮਾਨ ਵਿਚ ਨਹੀਂ ਆਉਂਦੇ, ਭਵਿਸ਼ ਦੀਆਂ ਚਿੰਤਾਵਾਂ ਵਿਚ ਜਿਊਂਦੇ ਨੇ, ਉਹ ਤਾਂ ਭੂਤ ਕਾਲ ਦੀਆਂ ਯਾਦਾਂ ਵਿਚ ਬੈਠੇ ਨੇ। ਔਰ ਇਕ ਦਫ਼ਾ ਮਨੁੱਖ ਵਰਤਮਾਨ ਵਿਚ ਆ ਜਾਏ ਤਾਂ ਵਰਤਮਾਨ ਇਕ ਦਮ ਵਿਚ ਹੈ। ਵਰਤਮਾਨ ਵਿਚ ਆਉਂਦਿਆਂ ਹੀ ਮਨੁੱਖ ਤਨ ਤੇ ਮਨ ਤੋਂ ਉੱਚਾ ਉਠ ਜਾਂਦਾ ਹੈ। ਤਨ ਰੋਗ ਹੈ, ਮਨ ਸੋਗ ਹੈ। ਰੋਗ, ਸੋਗ ਤੋਂ ਉੱਚਾ ਉਠ ਜਾਂਦਾ ਹੈ :

**ਰੋਗ ਸੋਗ ਦੂਖ ਜਰਾ ਮਰਾ ਹਰਿ ਜਨਹਿ ਨਹੀ ਨਿਕਟਾਨੀ॥**

*(ਟੋਡੀ ਮ: ੫, ਪੰਨਾ 711)*

ਐਸੇ ਹਰੀ-ਜਨ ਦੇ ਨੇੜੇ ਫਿਰ ਦੁੱਖ, ਰੋਗ-ਸੋਗ, ਜਨਮ-ਮਰਨ ਸਭ ਮਿਟ ਜਾਂਦੇ ਹਨ।

**ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥**

*(ਸਿਰੀਰਾਗੁ ਮਹਲਾ ੫, ਪੰਨਾ 44)*

ਇਕ ਵਰਤਮਾਨ ਦੇ ਵਿਚ ਆਉਂਦਿਆਂ ਅਗਲਾ ਜਨਮ ਨਹੀਂ ਹੋਵੇਗਾ, ਮਰਨ ਨਹੀਂ ਹੋਵੇਗਾ। ਔਰ ਇਹ ਜੋ ਜੀਵਨ ਕੋਲ ਹੈ, ਇਸ ਤੋਂ ਮਨੁੱਖ ਉੱਚਾ ਉਠ ਜਾਏਗਾ ਔਰ ਭਗਵਾਨ ਪ੍ਰਗਟ ਹੋ ਜਾਏਗਾ। ਇਹ ਹੀ ਇਕ ਸਾਧਨਾ ਹੈ, ਔਰ ਇਹੀ ਔਸ਼ਧੀ ਹੈ। ਇਹੀ ਔਸ਼ਧੀ ਦੇਸ਼-ਵਿਦੇਸ਼ਾਂ ਵਿਚ ਭ੍ਰਮਣ ਕਰ ਕੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਵੰਡਦੇ ਰਹੇ। ਬਾਬਾ ਫ਼ਰੀਦ ਵੀ ਕਹਿੰਦੇ ਨੇ:

**ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ॥**

*(ਆਸਾ ਫਰੀਦ ਜੀ, ਪੰਨਾ 488)*

"ਆਜੁ ਮਿਲਾਵਾ"—ਅੱਜ ਤੋਂ ਮੁਰਾਦ, ਅੱਜ ਦਾ ਸਾਰਾ ਦਿਨ ? ਕਤਈ ਨਹੀਂ। ਅੱਜ ਤੋਂ ਮੁਰਾਦ ਵਰਤਮਾਨ। ਵਰਤਮਾਨ ਤੋਂ ਮੁਰਾਦ ਇਕ ਦਮ। ਭਾਈ ਨੰਦ ਲਾਲ ਵੀ ਐਸਾ ਹੀ ਕਹਿੰਦੇ ਹਨ:

*ਯਕ ਦਮ ਬਖੇਸ਼ ਰਾਹ ਨਾ ਬੁਰਦਮ ਕਿ ਕੇਸਤਮ।*
*ਐ ਵਾਇ ਨਕਦੇ ਜ਼ਿੰਦਗੀਮ ਰਾਏਗਾਂ ਗੁਜ਼ਸ਼ਤ।*

ਮੈਂ ਨਕਦ ਜ਼ਿੰਦਗੀ ਬਰਬਾਦ ਕੀਤੀ ਤੇ ਨਕਦ ਜ਼ਿੰਦਗੀ ਕੀ ਸੀ, ਜਿਹੜਾ ਮੇਰੇ ਮੂੰਹ ਵਿਚ ਦਮ ਸੀ, ਨਕਦ ਸੀ। ਜਿਹੜਾ ਦਮ ਆਇਆ ਹੀ ਨਹੀਂ ਉਹ ਉਧਾਰ ਹੀ ਸੀ। ਜਿਹੜਾ ਦਮ ਚਲਾ ਗਿਆ, ਉਹ ਖ਼ਰਚ ਹੋ ਗਿਆ। ਮੇਰੀ ਜ਼ਿੰਦਗੀ ਦੀ ਜੇਬ ਵਿਚ ਸਿਰਫ਼ ਇੱਕੋ ਹੀ ਦਮ ਹੈ, ਨਕਦੀ ਮੇਰੇ ਕੋਲ। ਇੱਕੋ ਹੀ ਦਮ ਹੈ ਹਰ ਇਕ ਕੋਲ। ਔਰ ਬੰਦਾ ਕਹਿ ਦਿੰਦਾ ਹੈ ਕਿ ਇਕ ਦਮ ਦੀ ਕੀ ਜ਼ਿੰਦਗੀ ਹੈ, ਨਹੀਂ—ਇਕ ਦਮ ਵਿਚ ਪਰਮਾਤਮਾ ਮਿਲ ਸਕਦਾ ਹੈ। ਇਕ ਦਮ ਵਿਚ ਸਾਰਾ ਜਹਾਨ ਮਿਲ ਸਕਦਾ ਹੈ। ਇਕ ਦਮ ਵਿਚ ਸਾਰੀ ਲੋਕਾਈ ਦੀ ਪ੍ਰਾਪਤੀ ਹੋ ਸਕਦੀ ਹੈ। ਇਕ ਦਮ ਵਿਚ ਪਰਮ ਰਸ ਮਿਲ ਸਕਦਾ ਹੈ। ਪਰ ਮਨੁੱਖ ਇਸ ਇਕ ਦਮ ਨੂੰ ਕਿਵੇਂ ਬਤੀਤ ਕਰਦਾ ਹੈ ? ਇਸੇ ਇਕ ਦਮ ਨੂੰ ਬਤੀਤ ਕਰ ਛੱਡਦਾ ਹੈ, ਗੁਜ਼ਰੇ ਹੋਏ ਦਮਾਂ ਦੀ ਯਾਦ ਵਿਚ। ਇਸੇ ਇਕ ਦਮ ਨੂੰ ਬਤੀਤ ਕਰਦਾ ਹੈ, ਆਉਣ ਵਾਲੇ ਦਮਾਂ ਦੀ ਚਿੰਤਾ ਵਿਚ। ਔਰ ਦਮ ਦਮ ਕਰਕੇ ਸਾਰੀ ਜ਼ਿੰਦਗੀ ਰਾਏਗਾਂ ਚਲੀ ਜਾਂਦੀ ਹੈ, ਵਿਅਰਥ ਚਲੀ ਜਾਂਦੀ ਹੈ—'ਐ ਵਾਇ ਨਕਦੇ ਜ਼ਿੰਦਗੀਮ ਰਾਏਗਾਂ ਗੁਜ਼ਸ਼ਤ'। ਭਾਈ ਸਾਹਿਬ ਭਾਈ ਗੁਰਦਾਸ ਜੀ ਕਹਿੰਦੇ ਹਨ:

**ਵਰਤਮਾਨ ਵਿਚ ਵਰਤਦਾ ਹੋਵਨਹਾਰ ਸੋਈ ਪਰਵਾਨਾ॥੨੧॥੧੮॥**

ਸੰਸਾਰੀ ਤੇ ਭਗਤ ਦੀ ਪਹਿਚਾਣ ਕੀ ਹੈ? ਬਸ ਦੋ ਸ਼ਬਦਾਂ ਵਿਚ ਪਹਿਚਾਣ ਹੈ। ਲਿਬਾਸ ਤੋਂ ਪਹਿਚਾਣ ਨਹੀਂ ਹੋਵੇਗੀ ਕਿ ਇਹ ਭਗਤ ਹੈ, ਇਹ ਸੰਤ ਹੈ। ਸਾਰੀ ਦੁਨੀਆ ਵਿਚ ਧਾਰਮਿਕ ਲਿਬਾਸ ਅਲੱਗ ਅਲੱਗ ਨੇ। ਧਾਰਮਿਕ ਦਿਖਾਈ ਦੇ ਜਾਣਾ ਸ਼ਿੰਗਾਰ ਹੈ ਔਰ ਧਾਰਮਿਕ ਹੋ ਜਾਣਾ ਇਕ ਤਪੱਸਿਆ ਹੈ, ਮਿਹਨਤ ਹੈ, ਸਾਧਨਾ ਹੈ। ਕਿਸ ਤਰ੍ਹਾਂ ਅੰਦਾਜ਼ਾ ਲਗਾਵਾਂਗੇ ਕਿ ਇਹ ਸੰਸਾਰੀ ਹੈ ਜਾਂ ਇਹ ਭਗਤ ਹੈ। ਜੋ ਭੂਤਕਾਲ ਦੀਆਂ ਯਾਦਾਂ ਵਿਚ ਜੀਅ ਰਿਹਾ ਹੈ ਅਤੇ ਭਵਿਸ਼ ਦੀਆਂ ਚਿੰਤਾਵਾਂ ਵਿਚ ਜੀਅ ਰਿਹਾ ਹੈ, ਸੰਸਾਰੀ ਹੈ। ਪਰ ਜੋ ਵਰਤਮਾਨ ਵਿਚ ਟਿਕ ਗਿਆ, ਉਹ ਭਗਤ ਹੈ, ਭਗਵਾਨ ਦਾ ਰੂਪ ਹੈ, ਉਹ ਤਾਂ ਈਸ਼ਵਰ ਦਾ ਰੂਪ ਹੈ। ਵਰਤਮਾਨ ਵਿਚ ਟਿਕਦਿਆਂ "ਹੋਵਨਹਾਰ ਸੋਈ ਪਰਵਾਨਾ" ਜੋ ਹੋ ਗਿਆ ਇਹ ਹੋਣਾ ਸੀ, ਹੋਣੀ ਹੈ, ਅਨਹੋਣੀ ਨਹੀਂ ਹੈ। ਠੀਕ ਹੈ, ਜਵਾਨ ਜੈਸੇ ਬੁੱਢਾ ਹੋਣ ਲੱਗਾ, ਇਕ ਦਮ ਖ਼ਿਆਲ ਆਉਂਦਾ ਹੈ—ਅਨਹੋਣੀ ਹੋ ਗਈ, ਅਨਹੋਣੀ ਹੋ ਗਈ। ਏਹੀ ਕਾਰਨ ਹੈ ਕਿ ਸਾਰੇ ਜਗਤ ਵਿਚ, ਸਾਰੇ ਮਨੁੱਖ ਆਪਣੀ ਉਮਰ ਘਟਾ ਕੇ ਦੱਸਦੇ ਨੇ। ਅਗਰ 60 ਸਾਲ ਹੈ, 50 ਸਾਲ ਦੱਸਦੇ ਨੇ। 50 ਸਾਲ ਹੈ, 40 ਸਾਲ ਦੱਸਦੇ ਨੇ। 40 ਸਾਲ ਹੈ ਤੋ 30 ਸਾਲ ਦੱਸਦੇ ਨੇ। ਔਰ ਅਕਸਰ ਇਸਤਰੀਆਂ 30 ਸਾਲ ਤੋਂ ਅੱਗੇ ਜਾਂਦੀਆਂ ਹੀ ਨਹੀਂ, ਉਥੇ ਹੀ ਰੁਕ ਜਾਂਦੀਆਂ ਹਨ। ਕਾਰਨ? ਬੁਢੇਪਾ ਅਨਹੋਣੀ ਹੈ। ਪਰ ਕੌਣ ਦੱਸੇ ਕਿ ਬੁਢੇਪਾ ਤਾਂ ਹੋਣੀ ਹੈ, ਅਨਹੋਣੀ ਨਹੀਂ। ਮੌਤ ਤਾਂ ਹੋਣੀ ਹੈ, ਅਨਹੋਣੀ ਨਹੀਂ। ਭਗਤ ਕਬੀਰ ਜੀ ਕਹਿੰਦੇ ਨੇ:

**ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ॥**

*(ਸਲੋਕ ਕਬੀਰ ਜੀ, ਪੰਨਾ 1373)*

ਪੜੋਸੀ ਦੇ ਅਰਥੀ ਉੱਠੀ ਹੈ, ਸਮਝ ਲਓ ਮੇਰੀ ਅਰਥੀ ਉਠੀ ਹੈ। ਮੈਂ ਪੜੋਸੀ ਦੀ ਅਰਥੀ ਨੂੰ ਕੰਧਿਆਂ 'ਤੇ ਨਹੀਂ ਚੁੱਕਿਆ, ਪੜੋਸੀ ਨੇ ਆਪਣੇ ਕੰਧਿਆਂ 'ਤੇ ਮੈਨੂੰ ਚੁੱਕਿਆ ਹੋਇਐ ਇਸ ਤਰ੍ਹਾਂ ਸਮਝ—"ਤੂ ਅਪਨੇ ਭੀ ਜਾਨੁ।" ਔਰ ਐਸਾ ਉਹ ਹੀ ਜਾਣ ਸਕਦਾ ਹੈ ਜੋ ਵਰਤਮਾਨ ਵਿਚ ਆ ਗਿਆ। ਤੋ ਵਰਤਮਾਨ ਵਿਚ ਟਿਕਦਿਆਂ "ਹੋਵਨਹਾਰ ਸੋਈ ਪਰਵਾਨਾ।" ਜਨਮ ਹੋ ਗਿਆ, ਕਬੂਲ; ਜੀਵਨ ਕੋਲ ਹੈ, ਕਬੂਲ; ਮਰਨ ਸਾਨੂੰ ਕਬੂਲ। ਲੇਕਿਨ ਮਰਦੇ ਦਮ ਤਕ ਮਨੁੱਖ ਨੂੰ ਜਨਮ ਕਬੂਲ ਹੈ, ਮਰਨ ਕਬੂਲ ਨਹੀਂ। ਇਸ ਵਾਸਤੇ ਮਰਦੇ ਦਮ ਤਕ ਜਨਮ-ਦਿਨ ਮਨਾਉਂਦਾ ਹੈ। ਮਰਨ-ਦਿਨ ਨੂੰ ਭੁਲਾਉਣ ਦੀ ਕੋਸ਼ਿਸ਼ ਕਰਦਾ ਹੈ। ਔਰ ਏਹੀ ਕਾਰਨ ਹੈ ਕਿ ਪਰਮ ਆਨੰਦ ਦੀ ਪ੍ਰਾਪਤੀ ਤੋਂ ਵਾਂਝਾ ਰਹਿ ਜਾਂਦਾ ਹੈ। ਰੋਗ ਵਿਚ ਜਿਊਂਦਾ ਹੈ, ਸੋਗ ਵਿਚ ਜਿਊਂਦਾ ਹੈ, ਜਦਕਿ ਵਰਤਮਾਨ ਵਿਚ ਜਿਊਣ ਵਾਲਾ "ਰੋਗ ਸੋਗ ਦੁਖ ਜਰਾ ਮਰਾ ਹਰਿ ਜਨਹਿ

ਨਹੀ ਨਿਕਟਾਨ੍ਹੀ” ਧਰਮ ਦੀ ਇਹ ਮਹਾਨ ਸਾਧਨਾ ਸਾਰੀ ਦੁਨੀਆ ਵਿਚ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਰਾਉਂਦੇ ਰਹੇ, ਦੱਸਦੇ ਰਹੇ ਔਰ ਲੋਕਾਂ ਨੂੰ ਰੋਗ ਤੇ ਸੋਗ ਤੋਂ ਕੱਢਦੇ ਰਹੇ। ਇਸ ਵਾਸਤੇ ਜਿਹੜੇ ਜਿਹੜੇ ਸਾਧਨਾ ਕਰ ਕੇ ਵਰਤਮਾਨ ਵਿਚ ਜੀਵੇ ਤੇ ਭਗਵਾਨ ਨੂੰ ਜ਼ਿੰਦਗੀ ਵਿਚ ਪ੍ਰਗਟ ਕੀਤਾ, ਉਨ੍ਹਾਂ ਸਾਰਿਆਂ ਦੀ ਜ਼ਬਾਨ ਵਿੱਚੋਂ ਇਕ ਬੋਲ ਨਿਕਲਿਆ—“ਬਾਬਾ ਵੈਦ ਰੋਗੀਆਂ ਦਾ, ਬਾਬਾ ਵੈਦ ਰੋਗੀਆਂ ਦਾ, ਬਾਬਾ ਵੈਦ ਰੋਗੀਆਂ ਦਾ।”

•

# ਸੁਚਿ ਤੇ ਸਚੁ

**ਕਹੁ ਨਾਨਕ ਸਚੁ ਧਿਆਈਐ ॥**
**ਸੁਚਿ ਹੋਵੈ ਤਾ ਸਚੁ ਪਾਈਐ ॥** *(ਆਸਾ ਮਹਲਾ ੧, ਪੰਨਾ 472)*

ਸੁਚਿ ਦੀ ਉਮੰਗ ਮਨੁੱਖ ਦੇ ਪ੍ਰਾਣਾਂ ਵਿਚ ਹੈ। ਝੂਠ ਤੇ ਮੈਲ ਮਨੁੱਖ ਨੂੰ ਬਿਲਕੁਲ ਚੰਗੇ ਨਹੀਂ ਲਗਦੇ। ਮੈਲੇ ਬਰਤਨ, ਜੂਠੇ ਬਰਤਨ, ਮੈਲੇ ਕਪੜੇ, ਜੂਠੇ ਕਪੜੇ, ਮੈਲਾ ਮਕਾਨ, ਮੈਲਾ ਅਸਥਾਨ, ਗ਼ਰਜ਼ਿ ਕਿ ਮੈਲਾ ਕੁਛ ਵੀ ਚੰਗਾ ਨਹੀਂ ਲਗਦਾ। ਜੋ ਚੰਗਾ ਨਾ ਲਗੇ, ਕਾਬਲੇ ਦੀਦ ਨਾ ਹੋਵੇ, ਲਾਜ਼ਮੀ ਹੈ, ਮੈਲਾ ਹੋਵੇਗਾ, ਜੂਠਾ ਹੋਵੇਗਾ। ਮਨੁੱਖ ਦੇ ਪ੍ਰਾਣ ਸੁਚਿ ਦੀ ਉਮੰਗ ਕਰਦੇ ਹਨ। ਸੁਚਿ ਚੰਗੀ ਲਗਦੀ ਹੈ, ਪਵਿੱਤਰਤਾ ਚੰਗੀ ਲਗਦੀ ਹੈ। ਹਜ਼ਰਤ ਈਸਾ ਈਸ਼ਵਰੀ ਬੰਦਗੀ ਤੋਂ ਬਾਅਦ, ਸਫ਼ਾਈ, ਸੁਚਿ, ਪਵਿੱਤਰਤਾ ਨੂੰ ਦੂਜਾ ਦਰਜਾ ਦਿੰਦੇ ਹਨ। ਏਹੀ ਕਾਰਨ ਹੈ ਕਿ ਈਸਾਈ ਦੁਨੀਆ ਵਿਚ, ਪੱਛਮੀ ਮੁਲਕਾਂ ਦੀ ਦੁਨੀਆ ਵਿਚ ਸੁਚਿ, ਸਫ਼ਾਈ ਤੇ ਪਵਿੱਤਰਤਾ ਜ਼ੋਰਾਂ 'ਤੇ ਹੈ। ਇਸ ਵਿਚ ਉਨ੍ਹਾਂ ਨੇ ਕਾਮਯਾਬੀ ਵੀ ਕਾਫ਼ੀ ਪ੍ਰਾਪਤ ਕੀਤੀ ਹੈ। ਘਰ ਸਾਫ਼ ਸੁਥਰੇ, ਸੜਕਾਂ ਸਾਫ਼ ਸੁਥਰੀਆਂ। ਘਰ ਦਾ ਸਾਰਾ ਸਾਜ਼ੋ-ਸਾਮਾਨ ਸਾਫ਼ ਸੁਥਰਾ ਰੱਖਣਾ, ਇਸ 'ਤੇ ਬੜਾ ਜ਼ੋਰ ਹੈ। ਕਿਧਰੇ ਕਿਧਰੇ ਸੜਕ 'ਤੇ ਕਾਗ਼ਜ਼ ਦਾ ਟੁਕੜਾ ਸੁੱਟਣਾ, ਗੰਦਗੀ ਸੁੱਟਣੀ ਬੜਾ ਵੱਡਾ ਜੁਰਮ ਹੈ, ਇਸ ਲਈ ਬੜੇ ਬੜੇ ਜੁਰਮਾਨੇ ਨੇ। ਇਸ ਤੋਂ ਇਕ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਸਾਰੇ ਹੀ ਮਨੁੱਖ ਮੈਲ ਪਸੰਦ ਨਹੀਂ ਕਰਦੇ, ਝੂਠ ਪਸੰਦ ਨਹੀਂ ਕਰਦੇ। ਇਹ ਗੱਲ ਵੱਖਰੀ ਹੈ ਕਿ ਬਹੁਤ ਸਾਰਿਆਂ ਨੂੰ ਆਲਸ ਕਰਕੇ, ਦਲਿੱਦਰੀ ਕਰਕੇ, ਮਜਬੂਰੀ ਕਰਕੇ, ਮੈਲ ਵਿਚ ਰਹਿਣਾ ਪੈਂਦਾ ਹੈ, ਝੂਠ ਵਿਚ ਜਿਊਣਾ ਪੈਂਦਾ ਹੈ। ਐਸਾ ਦੇਖਣ ਨੂੰ ਮਿਲਦਾ ਹੈ। ਬੈਰੂਨੀ ਗੰਦਗੀ ਦੀ ਝਾਕ ਕਿਸੇ ਹੱਦ ਤਕ ਗ਼ਰੀਬ ਮੁਲਕਾਂ ਵਿਚ ਤਾਂ ਬਹੁਤ ਹੀ ਜ਼ਿਆਦਾ ਮਿਲਦੀ ਹੈ। ਝੌਂਪੜੀਆਂ ਮੈਲੀਆਂ ਔਰ ਇਨ੍ਹਾਂ ਝੌਂਪੜੀਆਂ ਵਿਚ ਰਹਿਣ ਵਾਲੇ ਮੈਲੇ। ਮੈਲੇ ਬਦਨ, ਮੈਲੇ ਕਪੜੇ ਤੇ ਮੈਲਾ ਸਾਰੇ ਦਾ ਸਾਰਾ ਸਾਜ਼ੋ-ਸਾਮਾਨ। ਗ਼ਰੀਬ ਤੋਂ ਗ਼ਰੀਬ, ਨਿਰਧਨ ਮਨੁੱਖ ਵੀ ਯੂਰਪ ਵਿਚ ਬੈਰੂਨੀ ਰਹਿਣ-ਸਹਿਣ ਸਾਫ਼ ਸੁਥਰਾ ਰੱਖਦਾ ਹੈ। ਇਹੀ ਕਾਰਨ ਹੈ ਕਿ ਬਾਹਰ ਦੀ ਸਫ਼ਾਈ ਮਨੁੱਖ ਨੂੰ ਪ੍ਰਭਾਵਿਤ

ਕਰਦੀ ਹੈ। ਪਰ ਮਨੁੱਖ ਸਿਰਫ਼ ਬਾਹਰ ਹੀ ਨਹੀਂ ਅੰਦਰ ਵੀ ਹੈ। ਮਨੁੱਖ ਦੀ ਇਕ ਬਾਹਰ ਦੀ ਦੁਨੀਆ ਹੈ, ਇਕ ਅੰਦਰ ਦੀ ਦੁਨੀਆ ਹੈ। ਬਾਹਰ ਦੀ ਸਾਰੀ ਦੀ ਸਾਰੀ ਦੁਨੀਆ ਸਰੀਰ ਦੀ ਹੈ ਔਰ ਸਰੀਰ ਦੀਆਂ ਲੋੜਾਂ ਦੀ ਪੂਰਤੀ ਹੁੰਦੀ ਹੈ। ਲੇਕਿਨ ਅੰਦਰ ਦੀ ਦੁਨੀਆ ਮਨ ਦੀ ਦੁਨੀਆ ਹੈ, ਔਰ ਕੁਦਰਤ ਨੇ ਇਕ ਨਿਯਮ ਬਣਾਇਆ ਹੈ ਕਿ ਮਨ ਦੀ ਪੂਰਤੀ ਵੀ ਅੰਦਰੋਂ ਹੀ ਹੋਵੇਗੀ। ਅਗਰ ਮਨ ਅੰਦਰ ਹੈ ਤੇ ਬਾਹਰੋਂ ਇਸ ਦੀ ਕੁਛ ਵੀ ਪੂਰਤੀ ਨਹੀਂ ਕਰ ਸਕੇਗਾ, ਇਸ ਦੀ ਪੂਰਤੀ ਵੀ ਅੰਦਰੋਂ ਹੋਵੇਗੀ। ਇਸੇ ਹਿਸਾਬ ਨਾਲ ਮਨੁੱਖ ਆਪਣੇ ਦੋ ਰੂਪ ਰੱਖਦਾ ਹੈ, ਦੋ ਸੰਸਾਰ ਰੱਖਦਾ ਹੈ, ਦੋ ਤਰ੍ਹਾਂ ਦੀ ਦੁਨੀਆ ਰੱਖਦਾ ਹੈ, ਦੋ ਤਰ੍ਹਾਂ ਦੇ ਘਰ ਰੱਖਦਾ ਹੈ—ਇਕ ਅੰਦਰ, ਇਕ ਬਾਹਰ। ਬਾਹਰ ਦੀ ਸਫ਼ਾਈ ਤਾਂ ਬਹੁਤ ਕੌਮਾਂ ਨੇ ਕਰ ਲਈ ਹੈ, ਬਹੁਤ ਸਾਰੇ ਦੇਸ਼ਾਂ ਨੇ ਕਰ ਲਈ ਹੈ ਔਰ ਉਹ ਬਾਹਰ ਦੀ ਸਫ਼ਾਈ, ਉਹ ਬਾਹਰ ਦੀ ਪਵਿੱਤਰਤਾ ਬੜਾ ਪ੍ਰਭਾਵਿਤ ਕਰਦੀ ਹੈ। ਇਤਨੇ ਸੁੰਦਰ ਮਕਾਨ, ਰਹਿਣ-ਸਹਿਣ, ਮਨ ਨੂੰ ਚੰਗੇ ਲਗਦੇ ਹਨ। ਕਿਉਂਕਿ ਅਕਸਰ ਮਨੁੱਖ ਦਾ ਬਹੁਤ ਸਾਰਾ ਜੀਵਨ ਬਾਹਰ ਹੀ ਬਤੀਤ ਹੁੰਦਾ ਹੈ, ਅੰਦਰ ਦੀ ਫ਼ਿਕਰ ਹੀ ਘੱਟ ਹੈ। ਇਸ ਸਮੇਂ ਜੇ ਗ਼ੌਰ ਨਾਲ ਦੇਖੀਏ ਤਾਂ ਬਾਹਰ ਜਿਤਨੀ ਵੀ ਸਫ਼ਾਈ ਹੈ, ਅੰਦਰ ਉਤਨੀ ਹੀ ਜੂਠ ਹੈ। ਬਾਹਰ ਜਿਤਨੀ ਵੀ ਪਵਿੱਤਰਤਾ ਹੈ, ਅੰਦਰ ਉਤਨੀ ਮਲੀਨਤਾ ਹੈ। ਬਾਹਰ ਦੀ ਸਫ਼ਾਈ ਜਿਤਨੀ ਚੰਗੀ ਲਗਦੀ ਹੈ, ਉਤਨੀ ਹੀ ਅੰਦਰ ਦੀ ਗੰਦਗੀ ਚੰਗੀ ਨਹੀਂ ਲਗਦੀ, ਘਿਰਣਾ ਪੈਦਾ ਹੁੰਦੀ ਹੈ। ਪਰ ਅੰਦਰ ਦੀ ਇਸ ਗੰਦਗੀ ਵਿਚ ਮਨੁੱਖ ਅਨੰਤ ਜਨਮਾਂ ਤੋਂ ਜੀਅ ਰਿਹਾ ਹੈ। ਦੂਸਰਾ, ਬੈਰੂਨੀ ਜੋ ਇਹ ਸਫ਼ਾਈ ਹੈ, ਇਹ ਜਿਹੜੀ ਨਿਰਮਲਤਾ ਹੈ, ਪਵਿੱਤਰਤਾ ਹੈ, ਇਸ ਬਾਰੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਨੇ:

**ਮੈਲਾ ਬ੍ਰਹਮਾ ਮੈਲਾ ਇੰਦੁ ॥**
**ਰਵਿ ਮੈਲਾ ਮੈਲਾ ਹੈ ਚੰਦੁ ॥**
**ਮੈਲਾ ਮਲਤਾ ਇਹੁ ਸੰਸਾਰੁ ॥**
**ਇਕੁ ਹਰਿ ਨਿਰਮਲੁ ਜਾ ਕਾ ਅੰਤੁ ਨ ਪਾਰੁ ॥**

*(ਭੈਰਉ ਕਬੀਰ ਜੀ, ਪੰਨਾ 1158)*

ਇਹ ਧਰਤੀ ਰਵੀ ਦਾ ਟੁਕੜਾ ਹੈ, ਸੂਰਜ ਦਾ ਟੁਕੜਾ ਹੈ। ਧਰਤੀ ਮੈਲੀ ਹੈ ਤੇ ਸੂਰਜ ਦਾ ਟੁਕੜਾ ਹੈ ਤੇ ਮੈਲ ਵੀ ਸੂਰਜ ਤੋਂ ਆਈ ਹੈ, ਤੇ ਜੇ ਸੂਰਜ ਤੋਂ ਮੈਲ ਆਈ ਹੈ ਤਾਂ ਫਿਰ ਸੂਰਜ ਵੀ ਮੈਲਾ ਹੈ। ਇਸੇ ਤਰ੍ਹਾਂ ਚੰਦ੍ਰਮਾ ਵੀ ਸੂਰਜ ਦਾ ਟੁਕੜਾ ਹੈ, ਸੂਰਜ ਦੀ ਰੌਸ਼ਨੀ ਨਾਲ ਚਮਕਦਾ ਹੈ। ਅਗਰ ਸੂਰਜ ਮੈਲਾ ਹੈ ਤਾਂ ਚੰਦ੍ਰਮਾ ਵੀ ਮੈਲਾ ਹੈ, ਤੇ ਫਿਰ ਇਹ ਧਰਤੀ ਸਾਰੀ ਦੀ ਸਾਰੀ ਮੈਲੀ ਹੋ ਗਈ। ਕਦੀ ਗਹਿਰਾਈ ਨਾਲ ਦੇਖੀਏ ਤਾਂ ਮਿੱਟੀ ਮੈਲੀ ਹੈ, ਤੇ ਧਰਤੀ

ਤਾਂ ਸਾਰੀ ਦੀ ਸਾਰੀ ਮਿੱਟੀ ਹੈ। ਅਗਰ ਮਿੱਟੀ ਮੈਲ ਹੈ, ਮਿੱਟੀ ਕਪੜਿਆਂ ਨੂੰ ਲੱਗ ਜਾਏ, ਮੈਲੇ ਹੋ ਗਏ ਕਪੜੇ। ਮਿੱਟੀ ਆਲੂਦ ਜਿਸਮ, ਜਿਸਮ ਮੈਲਾ ਹੋ ਗਿਆ। ਮਿੱਟੀ ਪੈ ਗਈ ਭਾਂਡਿਆਂ 'ਤੇ, ਗੱਡੀਆਂ 'ਤੇ, ਮਕਾਨ 'ਤੇ। ਪ੍ਰਤੀਤ ਹੁੰਦਾ ਹੈ ਮੈਲੇ ਹੋ ਗਏ ਸਭ। ਅਗਰ ਮਿੱਟੀ ਹੀ ਮੈਲ ਹੈ ਤੋ ਜ਼ਮੀਨ ਤਾਂ ਸਾਰੀ ਮਿੱਟੀ ਹੈ ਔਰ ਜ਼ਮੀਨ ਸੂਰਜ ਦਾ ਟੁਕੜਾ ਹੈ, ਤੋ ਸੂਰਜ ਫਿਰ ਕਿਸ ਤਰ੍ਹਾਂ ਨਿਰਮਲ ਹੋਇਆ। ਇਹ ਸਾਰੀ ਮੈਲ ਤਾਂ ਉਸੇ ਤੋਂ ਆਈ ਹੈ ਧੰਨ ਗੁਰੂ ਨਾਨਕ ਦੇਵ ਜੀ ਦਾ ਦੇਖਣ ਦਾ ਆਪਣਾ ਢੰਗ ਹੈ, ਆਪ ਕਹਿੰਦੇ ਨੇ :

**ਮੈਲਾ ਬ੍ਰਹਮਾ ਮੈਲਾ ਇੰਦੁ ॥**
**ਰਵਿ ਮੈਲਾ ਮੈਲਾ ਹੈ ਚੰਦੁ ॥**
**ਮੈਲਾ ਮਲਤਾ ਇਹੁ ਸੰਸਾਰੁ ॥**
**ਇਕੁ ਹਰਿ ਨਿਰਮਲੁ ਜਾ ਕਾ ਅੰਤੁ ਨ ਪਾਰੁ ॥**

ਕਹਿੰਦੇ ਨੇ ਕਿ ਇਕ ਦਿਨ ਭਗਤ ਕਬੀਰ ਖੱਡੀ 'ਤੇ ਬੈਠੇ ਕਪੜਾ ਬੁਣ ਰਹੇ ਸਨ। ਇਕ ਚੱਦਰ ਸ਼ਾਮ ਤਕ ਬੁਣ ਕੇ ਕਿਸੇ ਨੂੰ ਦੇਣੀ ਸੀ। ਤੋ ਬੜੀ ਮਿਹਨਤ ਤੇ ਲਗਨ ਨਾਲ ਲੱਗੇ ਹੋਏ ਸਨ, ਲੋਈ ਖਾਣਾ ਲੈ ਕੇ ਆ ਗਈ ਥਾਲੀ ਵਿਚ। ਤੋ ਖੱਡੀ 'ਤੇ ਬੈਠਿਆਂ ਬੈਠਿਆਂ ਹੀ ਉਹ ਭੋਜਨ ਛਕਣ ਲੱਗ ਪਏ। ਕੋਲ ਦੀ ਇਕ ਕਰਮ-ਕਾਂਡੀ ਬ੍ਰਾਹਮਣ ਲੰਘਿਆ। ਉਸ ਨੇ ਤਨਜ਼ੀ ਲਹਿਜੇ ਵਿਚ ਆਖਿਆ ਕਿ ਜਿਸਨੂੰ ਭੋਜਨ ਛਕਣ ਦਾ ਢੰਗ ਨਹੀਂ, ਉਸ ਨੂੰ ਭਜਨ ਕਰਨ ਦਾ ਢੰਗ ਕਿਥੇ ਹੋਵੇਗਾ। ਇਹ ਤਾਂ ਸੁੱਚਤਾ ਦੇ ਨਾਲ ਤੇ ਪਵਿੱਤਰਤਾ ਦੇ ਨਾਲ ਭੋਜਨ ਵੀ ਨਹੀਂ ਕਰ ਸਕਦਾ। ਇਸ ਨੂੰ ਤਾਂ ਇਤਨਾ ਵੀ ਪਤਾ ਨਹੀਂ ਕਿ ਭੋਜਨ ਕਿਥੇ ਬੈਠ ਕੇ ਕਰਨਾ ਚਾਹੀਦਾ ਹੈ, ਜਗ੍ਹਾ ਸੁੱਚੀ ਹੋਵੇ, ਪਾਵਨ ਹੋਵੇ। ਤੋ ਜਿਸ ਤਨਜ਼ੀ ਲਹਿਜੇ ਵਿਚ ਬ੍ਰਾਹਮਣ ਨੇ ਐਸਾ ਆਖਿਆ, ਭਗਤ ਕਬੀਰ ਜੀ ਪ੍ਰਸ਼ਨ ਖੜ੍ਹਾ ਕਰਦੇ ਹਨ :

**ਕਹੁ ਪੰਡਿਤ ਸੂਚਾ ਕਵਨੁ ਠਾਉ ॥**
**ਜਹਾਂ ਬੈਸਿ ਹਉ ਭੋਜਨੁ ਖਾਉ ॥** *(ਬਸੰਤੁ ਕਬੀਰ ਜੀ, ਪੰਨਾ 1195)*

ਐ ਬ੍ਰਾਹਮਣ ਦੇਵਤਾ ! ਤੂੰ ਹੀ ਦੱਸ, ਕਿਹੜੀ ਜਗ੍ਹਾ ਸੁੱਚੀ ਹੈ, ਜਿਥੇ ਬੈਠ ਕੇ ਮੈਂ ਭੋਜਨ ਖਾਵਾਂ ? ਮੈਂ ਤਾਂ ਐਸਾ ਦੇਖਦਾ ਹਾਂ ਕਿ ਸਾਰਾ ਸੰਸਾਰ ਹੀ ਮੈਲਾ ਹੈ, ਜੂਠਾ ਹੈ। ਤੋ ਇਸ ਜੂਠ ਦੀ ਗਿਣਤੀ ਇਸ ਤਰ੍ਹਾਂ ਕਰਦੇ ਨੇ :

**ਮਾਤਾ ਜੂਠੀ ਪਿਤਾ ਭੀ ਜੂਠਾ, ਜੂਠੇ ਹੀ ਫਲ ਲਾਗੇ ॥**
**ਆਵਹਿ ਜੂਠੇ ਜਾਹਿ ਭੀ ਜੂਠੇ, ਜੂਠੇ ਮਰਹਿ ਅਭਾਗੇ ॥**
**ਕਹੁ ਪੰਡਿਤ ਸੂਚਾ ਕਵਨੁ ਠਾਉ ॥**
**ਜਹਾਂ ਬੈਸਿ ਹਉ ਭੋਜਨੁ ਖਾਉ ॥** *(ਬਸੰਤੁ ਕਬੀਰ ਜੀ, ਪੰਨਾ 1195)*

ਪ੍ਰਿਥਮ ਤਾਂ ਮਾਂ ਜੂਠੀ ਹੈ, ਪਿਤਾ ਭੀ ਜੂਠਾ ਔਰ ਇਨ੍ਹਾਂ ਨੂੰ ਔਲਾਦ ਦੇ ਜੋ ਫਲ ਲਗਦੇ ਹਨ, ਜੂਠੇ ਹਨ। ਖਲੜੀ ਦੇ ਥੱਲੇ ਕੀ ਹੈ ? ਮਿੱਝ। ਮਿੱਝ ਦੇ ਥੱਲੇ ਕੀ ਹੈ ? ਮਾਸ। ਤੇ ਮਾਸ ਦੇ ਥੱਲੇ ਕੀ ਹੈ ? ਹੱਡੀਆਂ। ਫਿਰ ਇਸ ਵਿਚ ਖ਼ੂਨ ਹੈ। ਔਰ ਕਬੀਰ ਜੀ ਕਹਿੰਦੇ ਹਨ ਕਿ ਇਸ ਵਿਚ ਵਿਸ਼ਟਾ, ਫਿਰ "ਰਕਤ ਪਰੇਟੇ ਚਾਮ। ਫਿਰ ਊਪਰ ਲੈ ਰਾਖਹਿ ਗੁਮਾਨ।" ਕਿਹੜੀ ਗੱਲ ਦਾ ਅਹੰਕਾਰ ? ਗੰਦਗੀ ਹੈ, ਮਿੱਝ ਹੈ, ਮਾਸ ਹੈ, ਅਸਥੀਆਂ ਨੇ ਔਰ ਉਪਰ ਲਿਪਟੀ ਹੋਈ ਇਹ ਚਮੜੀ। ਸਾਰੇ ਦਾ ਸਾਰਾ ਸਰੀਰ ਮੈਲਾ, ਜੂਠਾ ਔਰ ਇਸ ਜੂਠੇ ਸਰੀਰ ਦੇ ਫਲ ਵੀ ਜੂਠੇ। ਮਾਂ-ਬਾਪ ਜੂਠੇ ਨੇ ਤੋ ਫਿਰ ਔਲਾਦ ਕਿਥੋਂ ਸੁੱਚੀ ਹੋਏਗੀ, ਉਹ ਤਾਂ ਆਪਣੇ ਆਪ ਜੂਠੀ ਹੋ ਗਈ। ਪੰਡਿਤ ਗੁਲਾਬ ਸਿੰਘ ਜੀ ਮਹਾਰਾਜ ਨੇ *ਭਾਵ ਰਸਾਮ੍ਰਿਤ* ਵਿਚ ਇਕ ਬੜਾ ਸੁੰਦਰ ਛੰਦ ਲਿਖਿਆ ਹੈ—ਇਕ ਯੁਵਤੀ ਜਿਸਦੇ ਮੁਖੜੇ ਨੂੰ ਲੋਕੀ ਕਹਿੰਦੇ ਹਨ—ਚੰਦ੍ਰਮੁਖੀ। ਮੁਖੜਾ ਚੰਦ੍ਰਮਾ ਸਮਾਨ ਹੈ। ਪ੍ਰਾਚੀਨ ਜ਼ਮਾਨੇ ਵਿਚ ਸਰੀਰ ਦੇ ਨੈਨ ਨਕਸ਼ ਦੇਖ ਕੇ ਯਾ ਮਨੁੱਖ ਦਾ ਸੁਭਾਉ ਦੇਖ ਕੇ ਨਾਮ ਰੱਖੇ ਜਾਂਦੇ ਸਨ। ਜੈਸੇ ਰਾਵਣ ਦੀ ਭੈਣ, ਉਸਦਾ ਨੱਕ ਤੇ ਨੈਣ ਬੜੇ ਸੁੰਦਰ ਸਨ। ਨਾਮ ਰੱਖਿਆ ਗਿਆ—ਸਰੂਪ ਨਖਾ। ਨੱਕ (ਨਾਸਿਕਾ) ਬਹੁਤ ਹੀ ਸੁੰਦਰ—ਸਰੂਪ ਨਖਾ। ਤੋ ਸਾਰਾ ਹੀ ਮੁਖੜਾ ਕਿਸੇ ਦਾ ਬੜਾ ਸੁੰਦਰ ਹੋਵੇ ਤਾਂ ਨਾਮ ਦਿੱਤਾ ਜਾਂਦਾ ਸੀ—ਚੰਦ੍ਰਮੁਖੀ। ਪੰਡਿਤ ਗੁਲਾਬ ਸਿੰਘ ਜੀ ਮਹਾਰਾਜ ਚੰਦ੍ਰਮੁਖੀ ਦੀ ਰੂਪ-ਰੇਖਾ ਇੰਜ ਬਿਆਨ ਕਰਦੇ ਨੇ :

*ਹੇ ਮਲ ਮੂਤ ਕਸੂਤ ਸਭੋ ਪੁੰਨ ਔਰ ਸੁਲੇਖਨ ਭਾਂਜਨ ਭਾਰੀ।*
*ਨਾਕ ਕੀ ਮੈਲ ਜਬੈ ਨਿਕਸੈ ਔਰ ਨਾਇ ਸੁੰਭਾਰ ਸੁ ਪੋਚ ਉਤਾਰੀ।*
*ਤਉ ਮੁਖ ਚੰਦ ਕਹੈ ਜਹਿ ਕਉ ਤਬ ਨਾਹਿ ਨਿਹਾਰ ਸਕੈ ਵਹੁ ਨਾਰੀ।*
*(ਪੰਡਿਤ ਗੁਲਾਬ ਸਿੰਘ ਜੀ)*

ਪੰਡਿਤ ਗੁਲਾਬ ਸਿੰਘ ਜੀ ਕਹਿੰਦੇ ਨੇ ਕਿ ਸੁਤੇ-ਸਿੱਧ ਹੀ ਚੰਦ੍ਰਮੁਖੀ ਦੇ ਨੱਕ ਵਿੱਚੋਂ ਮੈਲ ਨਿਕਲੀ। ਉਸ ਨੇ ਨੱਕ ਦੇ ਉੱਤੇ ਹੱਥ ਫੇਰ ਦਿੱਤਾ, ਉਹ ਮੈਲ ਸਾਰੇ ਮੁਖੜੇ 'ਤੇ ਫੈਲ ਗਈ। ਉਸ ਚੰਦ੍ਰ ਸਮਾਨ ਮੁਖੜੇ 'ਤੇ ਨੱਕ ਦੀ ਸਾਰੀ ਮੈਲ ਪੈ ਗਈ। ਪੰਡਿਤ ਜੀ ਲਿਖਦੇ ਨੇ ਕਿ ਜਿਸ ਨੂੰ ਚੰਦ੍ਰਮੁਖੀ ਕਹਿੰਦਾ ਸੀ, ਹੁਣ ਵੇਖ ਕੇ ਉਸੇ ਨੂੰ ਆਪਣੀਆਂ ਅੱਖਾਂ ਬੰਦ ਕਰਦਾ ਪਿਆ ਹੈ। ਹੁਣ ਇਹ ਮੁਖੜਾ ਦੇਖਿਆ ਨਹੀਂ ਜਾਂਦਾ। 'ਤਉ ਮੁਖ ਚੰਦ ਕਹੈ ਜਹਿ ਕਉ ਤਬ ਨਾਹਿ ਨਿਹਾਰ ਸਕੈ ਵਹੁ ਨਾਰੀ॥ ਇਕ ਰੰਚਕ ਮੈਲ ਗਿਲਾਨ ਕਰੇ ਸਠ ਜਾਣਤੁ ਨਾਹਿ ਅਹਿ ਕਛ ਸਾਰੀ॥' ਮੂਰਖ ਜਾਣਦਾ ਨਹੀਂ, ਰੰਚਕ ਮਾਤਰ ਮੈਲ ਨੂੰ ਦੇਖ ਕੇ ਘਿਰਣਾ ਪਿਆ ਕਰਦਾ ਹੈ, ਪਰ ਕੌਣ ਦੱਸੇ ਕਿ ਸਾਰੇ ਦਾ ਸਾਰਾ ਸਰੀਰ ਹੀ ਮੈਲਾ ਹੈ, ਮੈਲ ਦਾ ਘਰ ਹੈ ਮਨੁੱਖ, ਇਤਨਾ ਮੈਲਾ ਹੈ ਕਿ ਧੰਨ ਗੁਰੂ ਨਾਨਕ

ਦੇਵ ਜੀ ਤਾਂ ਇਥੋਂ ਤਕ ਬਿਆਨ ਕਰਦੇ ਨੇ—ਇਹ ਸਭ ਕੁਛ ਨੂੰ ਮੈਲਾ ਕਰਦਾ ਹੈ। ਇਸ ਨਾਲ ਜੋ ਵੀ ਛੂਹ ਜਾਏ, ਉਹੀ ਮੈਲਾ ਹੋ ਜਾਂਦਾ ਹੈ। ਜੈਸੇ ਕਿ ਸਤਿਗੁਰੂ ਜੀ ਕਹਿੰਦੇ ਨੇ:

**ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ,**
**ਪੰਜਵਾ ਪਾਇਆ ਘਿਰਤੁ॥**
**ਤਾ ਹੋਆ ਪਾਕੁ ਪਵਿਤੁ॥**
**ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ॥**

*(ਆਸਾ ਦੀ ਵਾਰ, ਸਲੋਕੁ ਮਹਲਾ ੧, ਪੰਨਾ 473)*

ਅੰਨ ਹੈ, ਪਾਣੀ ਹੈ, ਘਿਉ ਹੈ, ਲੂਣ ਹੈ ਇਤਿਆਦਿ, ਸਾਰੀ ਸਮੱਗਰੀ ਇਕੱਠੀ ਹੋਈ ਤਾਂ ਬੜਾ ਸੁੰਦਰ ਸਵਾਦਿਸ਼ਟ ਭੋਜਨ ਬਣ ਕੇ ਤਿਆਰ ਹੋ ਗਿਆ। "ਪੰਜਵਾ ਪਾਇਆ ਘਿਰਤੁ"। "ਪਾਪੀ ਸਿਉ ਤਨੁ ਗਡਿਆ..." ਇਸ ਪਾਪੀ ਸਰੀਰ ਵਿਚ ਪਾਇਆ ਗਿਆ, ਖਾਧਾ ਗਿਆ। "ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ॥" ਖਾਧਾ ਹੋਇਆ ਅੰਨ, ਗੰਦ ਬਣ ਗਿਆ। ਹੁਣ ਉਸਨੂੰ ਦੇਖ ਕੇ ਘਿਰਣਾ ਆਉਂਦੀ ਹੈ। ਹੁਣ ਇਸ ਨੂੰ ਦੇਖ ਕੇ ਅੱਖਾਂ ਬੰਦ ਕਰਨੀਆਂ ਪੈਂਦੀਆਂ ਨੇ, ਜਦ ਕਿ ਇਹ ਅੰਨ ਹੈ, ਲੂਣ ਹੈ, ਘਿਉ ਹੈ। ਸਾਰੇ ਪਦਾਰਥ ਗੰਦ ਬਣ ਗਏ, ਸਰੀਰ ਇਤਨਾ ਮੈਲਾ ਹੈ, ਸਰੀਰ ਇਤਨਾ ਗੰਦਾ ਹੈ। ਸਰੀਰ ਦੀ ਇਸ ਅਪਵਿੱਤਰਤਾ ਤੇ ਗੰਦਗੀ ਦੀ ਤਰਫ਼ ਕਦੀ ਕਦਾਈਂ ਹੀ ਕਿਸੇ ਦਾ ਧਿਆਨ ਜਾਂਦਾ ਹੈ, ਜੋ ਅੰਦਰ ਝਾਤ ਮਾਰਦੇ ਨੇ। ਬਾਹਰ ਦ੍ਰਿਸ਼ਟੀ ਰੱਖਣ ਵਾਲੇ, ਬੈਰੂਨੀ ਜ਼ਿੰਦਗੀ ਬਤੀਤ ਕਰਨ ਵਾਲੇ, ਬਸ ਬਾਹਰ ਦੀ ਹੀ ਸੁੱਚਤਾ, ਬਾਹਰ ਦੀ ਹੀ ਪਵਿੱਤਰਤਾ ਵਿਚ ਰਹਿ ਜਾਂਦੇ ਨੇ। ਬੜੇ ਬੜੇ ਕਰਮ-ਕਾਂਡੀ ਹਰ ਕੌਮ ਵਿਚ ਮਿਲਦੇ ਨੇ। ਈਸਾਈਆਂ ਵਿਚ ਮਿਲਦੇ ਨੇ, ਹਿੰਦੂਆਂ ਵਿਚ ਮਿਲਦੇ ਨੇ। ਬਦਕਿਸਮਤੀ ਦੀ ਗੱਲ ਹੈ ਕਿ ਹੁਣ ਤਾਂ ਸਿੱਖਾਂ ਵਿਚ ਵੀ ਮਿਲਦੇ ਨੇ। ਉਹ ਵੀ ਇਸ ਬੈਰੂਨੀ ਪਵਿੱਤਰਤਾ ਨੂੰ ਅਧਿਆਤਮਿਕ ਪਵਿੱਤਰਤਾ ਮੰਨ ਲੈਂਦੇ ਨੇ ਔਰ ਈਸ਼ਵਰ ਪ੍ਰਾਪਤੀ ਦਾ ਇਕ ਅਧਿਅਕਸ਼ ਜਾਣ ਲੈਂਦੇ ਨੇ ਜਦ ਕਿ ਐਸਾ ਨਹੀਂ ਹੈ। ਪ੍ਰਾਚੀਨ ਜ਼ਮਾਨੇ ਵਿਚ ਵੀ ਤੇ ਹੁਣ ਵੀ ਲੱਕੜੀਆਂ ਨੂੰ ਧੋਂਦੇ ਹਨ। ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਕਬੀਰ ਜੀ ਦਾ ਪਾਵਨ ਵਾਕ ਹੈ:

**ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ॥**
**ਬਸੁਧਾ ਖੋਦਿ ਕਰਹਿ ਦੁਇ ਚੂਲ੍ਹੇ ਸਾਰੇ ਮਾਣਸ ਖਾਵਹਿ॥**

*(ਭਗਤ ਕਬੀਰ ਜੀ, ਪੰਨਾ 476)*

ਚੁੱਲ੍ਹਾ ਰੋਜ਼ ਬਣਾਣਾ, ਰੋਜ਼ ਜ਼ਮੀਨ ਖੋਦ ਕੇ ਔਰ ਲੱਕੜਾਂ ਨੂੰ ਧੋਣਾ ਤਾਂ ਕਿ

ਲੱਕੜਾਂ ਪਵਿੱਤਰ ਹੋਣ। ਔਰ ਗ਼ਜ਼ਬ ਦੀ ਗੱਲ ਕਿ ਹਰ ਵਰਗ ਦਾ ਬ੍ਰਾਹਮਣ ਆਪਣਾ ਵੱਖਰਾ ਵੱਖਰਾ ਚੁੱਲ੍ਹਾ ਬਣਾਉਂਦਾ ਸੀ। ਚੁੱਲ੍ਹੇ ਅਲੱਗ ਅਲੱਗ, ਚੁੱਲ੍ਹਾ ਸਾਂਝਾ ਨਹੀਂ। ਕਹਿੰਦੇ ਨੇ—ਬਾਬਰ ਨੇ ਰਾਤ ਨੂੰ ਕੋਈ ਸੱਤਰ ਅੱਸੀ ਥਾਵਾਂ 'ਤੇ ਅੱਗ ਬਲਦੀ ਹੋਈ ਦੇਖੀ। ਆਪਣੇ ਸਾਥੀਆਂ ਨੂੰ ਪੁੱਛਦਾ ਹੈ ਕਿ ਹਿੰਦੂ ਲੋਕ ਆਪਣੇ ਮੁਰਦਿਆਂ ਦੀਆਂ ਲਾਸ਼ਾਂ ਜਲਾਉਂਦੇ ਨੇ, ਇਤਨੀਆਂ ਲਾਸ਼ਾਂ ਜਲ ਰਹੀਆਂ ਨੇ, ਰਾਤ ਦੇ ਸਮੇਂ! ਤਾਂ ਨਾਲ ਦੇ ਸਾਥੀਆਂ ਨੇ ਕਿਹਾ ਕਿ ਜਹਾਂ ਪਨਾਹ, ਇਹ ਲਾਸ਼ਾਂ ਨਹੀਂ ਜਲਾਈਆਂ ਜਾ ਰਹੀਆਂ, ਇਹ ਭੋਜਨ ਬਣਾਇਆ ਜਾ ਰਿਹਾ ਹੈ। ਇਹ ਹਿੰਦੁਸਤਾਨ ਦੇ ਪੂਰਬ ਦੇ ਲੋਕ ਅਲੱਗ ਅਲੱਗ ਚੁੱਲ੍ਹਾ ਬਣਾਉਂਦੇ ਨੇ, ਅਲੱਗ ਅਲੱਗ ਰੋਟੀ ਬਣਾਉਂਦੇ ਨੇ। ਰੋਟੀ ਦੀ ਸਾਂਝ ਨਹੀਂ ਹੈ। ਬਾਬਰ ਹੱਸ ਪਿਆ—ਜਿਨ੍ਹਾਂ ਦਾ ਚੁੱਲ੍ਹਾ ਵੀ ਇਕ ਨਹੀਂ, ਜਿਨ੍ਹਾਂ ਦੀ ਰੋਟੀ ਵੀ ਇਕ ਨਹੀਂ ਹੋ ਸਕੀ, ਜਿਨ੍ਹਾਂ ਦਾ ਭੋਜਨ ਇਕ ਨਹੀਂ ਹੋ ਸਕਿਆ, ਇਹ ਅੰਦਰੂਨੀ ਤਲ 'ਤੇ ਇਕ ਹੋ ਸਕਣ, ਕਠਿਨ ਹੈ, ਬਹੁਤ ਕਠਿਨ ਹੈ। ਇਨ੍ਹਾਂ ਨੂੰ ਜਿੱਤਣਾ ਬਹੁਤ ਆਸਾਨ ਹੈ। ਸਿਰਫ਼ 500 ਸਿਪਾਹੀ, ਉਹ ਵੀ ਗ਼ੁਲਾਮ, ਉਨ੍ਹਾਂ ਨੂੰ ਨਾਲ ਲੈ ਕੇ ਭਾਰਤ ਨੂੰ ਗ਼ੁਲਾਮ ਬਣਾ ਲਿਆ। ਇਹ ਤਾਂ ਇਕ ਇਤਿਹਾਸਕ ਘਟਨਾ ਹੈ ਤੇ ਜਗਤ ਪ੍ਰਸਿੱਧ ਵੀ। ਇਤਨਾ ਕਰਮ-ਕਾਂਡ ਦੇਖਣ ਵਿਚ ਆਇਆ ਹੈ ਕਿ ਸਾਡੇ ਵਿਚ ਵੀ, ਸਿੱਖਾਂ ਵਿਚ ਕਈ ਕਹਿਣਗੇ—ਖੂਹ ਦਾ ਪਾਣੀ ਹੋਵੇ, ਨਲਕੇ ਦਾ ਪਾਣੀ ਪਵਿੱਤਰ ਨਹੀਂ ਹੈ, ਸਾਫ਼ ਨਹੀਂ ਹੈ, ਫਲਾਣੇ ਦੇ ਹੱਥ ਲੱਗ ਗਏ। ਹੱਥ ਧੋਤੇ ਹੋਏ ਹੋਵਣ, ਇਹ ਤਾਂ ਠੀਕ ਹੈ, ਲੇਕਿਨ ਫਲਾਣੇ ਦੇ ਹੱਥ ਨੇ, ਇਹ ਠੀਕ ਨਹੀਂ ਹੈ। ਇਸ ਤਰ੍ਹਾਂ ਦਾ ਕਰਮ-ਕਾਂਡ ਜਿਥੇ ਬ੍ਰਾਹਮਣ ਜਗਤ ਵਿਚ ਹੈ, ਉਥੇ ਸਿਖ ਜਗਤ ਵਿਚ ਵੀ ਹੈ। ਹੋਰ ਵੀ ਬਹੁਤੀਆਂ ਥਾਵਾਂ 'ਤੇ ਆਪਣੇ ਆਪਣੇ ਢੰਗ ਨਾਲ ਇਸ ਤਰ੍ਹਾਂ ਦੀ ਸੁੱਚਤਾ ਵਰਤੀ ਜਾਂਦੀ ਹੈ, ਜਿਸ ਨੂੰ ਸੁਚੇਮ ਆਖਦੇ ਨੇ, ਸੁੱਚਤਾ ਆਖਦੇ ਨੇ। ਠੀਕ ਹੈ, ਈਸ਼ਵਰੀ ਇਬਾਦਤ ਤੋਂ ਬਾਅਦ ਸੁੱਚਤਾ ਆਪਣਾ ਇਕ ਖ਼ਾਸ ਅਸਥਾਨ ਰੱਖਦੀ ਹੈ। ਪਰ ਸੁੱਚਤਾ ਹੈ ਕੀ, ਇਸਨੂੰ ਵੀ ਸਮਝਣ ਦੀ ਲੋੜ ਹੈ। ਇਸਲਾਮੀ ਜਗਤ ਵਿਚ ਵੀ ਸੁੱਚਤਾ ਦੇ ਆਪਣੇ ਢੰਗ ਨੇ। ਇਹ ਉਜ਼ੂ ਕਰਨਗੇ, ਮਲ-ਮੂਤਰ ਕਪੜਿਆਂ ਨੂੰ ਨਾ ਲੱਗੇ, ਇਸ ਦਾ ਬਹੁਤ ਖ਼ਿਆਲ ਰੱਖਣਗੇ। ਗ਼ਰਜ਼ਿ ਕਿ ਕੁਛ ਬੈਰੂਨੀ ਪਵਿੱਤਰਤਾ, ਸੁੱਚਤਾ, ਸ਼ੁੱਧਤਾ, ਉਸ ਵਿਚ ਇਸਲਾਮ ਵੀ ਇਕ ਯੋਗਦਾਨ ਦਿੰਦਾ ਹੈ। ਉਨ੍ਹਾਂ ਦੀ ਵੀ ਆਪਣੇ ਢੰਗ ਦੀ ਪਵਿੱਤਰਤਾ ਹੈ, ਪਰ ਇਹ ਵੀ ਸਾਰੀ ਪਵਿੱਤਰਤਾ ਬਾਹਰ ਦੀ ਹੈ। ਜਾਪਦਾ ਹੈ ਕਿ ਆਮ ਲੋਕਾਂ ਦਾ ਜੀਵਨ ਤਾਂ ਬੈਰੂਨੀ ਹੈ ਹੀ ਹੈ, ਪਰ ਧਾਰਮਿਕ ਲੋਕਾਂ ਦਾ ਜੀਵਨ ਵੀ ਬੈਰੂਨੀ ਹੈ। ਸਿਰਫ਼ ਬਾਹਰ 'ਤੇ ਹੀ ਜ਼ੋਰ ਹੈ। ਸਿਰਫ਼ ਉਸ ਉਸ ਚੀਜ਼ ਨੂੰ ਪਵਿੱਤਰ ਕਰਨਾ ਹੈ, ਜੋ ਸਾਡੇ ਤਨ ਦੀ ਲੋੜ ਹੈ,

ਤਨ ਦੀ ਖਲੜੀ ਵੀ ਪਵਿੱਤਰ ਕਰਨੀ ਹੈ। ਪਰ ਮਾਸ ਨੂੰ ਕਿਸ ਤਰ੍ਹਾਂ ਪਵਿੱਤਰ ਕਰੋਗੇ ? ਅੰਦਰ ਦੀ ਗੰਦਗੀ ਨੂੰ ਕਿਸ ਤਰ੍ਹਾਂ ਪਵਿੱਤਰ ਕਰੋਗੇ ? ਹੱਡੀਆਂ ਨੂੰ ਕਿਵੇਂ ਸਾਫ਼ ਕਰੋਗੇ ? ਹਰ ਬੰਦਾ ਤਾਂ ਖਲੜੀ ਨੂੰ ਹੀ ਸਾਫ਼ ਪਿਆ ਕਰਦਾ ਹੈ ਤੇ ਖਲੜੀ ਤੇ ਪਹਿਨੇ ਹੋਏ ਬਸਤਰ, ਕਪੜੇ, ਉਨ੍ਹਾਂ ਨੂੰ ਹੀ ਸਾਫ਼ ਕਰਦਾ ਹੈ, ਲੇਕਿਨ ਮਨ 'ਤੇ ਧਿਆਨ ਨਹੀਂ ਗਿਆ। ਜਿਤਨਾ ਤਨ ਸਾਫ਼ ਹੁੰਦਾ ਗਿਆ, ਉਤਨਾ ਹੀ ਮਨ ਮੈਲਾ ਹੁੰਦਾ ਗਿਆ। ਜਿਤਨੇ ਕਪੜੇ ਸਾਫ਼ ਹੁੰਦੇ ਗਏ, ਉਤਨਾ ਹੀ ਮਨ ਮੈਲਾ ਹੁੰਦਾ ਗਿਆ। ਜਿਤਨੀਆਂ ਸੜਕਾਂ, ਮਕਾਨ ਸਾਫ਼ ਹੁੰਦੇ ਗਏ, ਬਰਤਨ ਸਾਫ਼ ਹੁੰਦੇ ਗਏ, ਉਤਨਾ ਹੀ ਮਨ ਮੈਲਾ ਹੁੰਦਾ ਗਿਆ। ਬਾਹਰ ਸੁੱਚਤਾ ਪੈਦਾ ਹੁੰਦੀ ਗਈ, ਅੰਦਰ ਝੂਠ ਵਧਦਾ ਰਿਹਾ। ਇਸ ਵਾਸਤੇ ਧੰਨ ਗੁਰੂ ਨਾਨਕ ਦੇਵ ਜੀ ਨੂੰ ਐਲਾਨੀਆ ਕਹਿਣਾ ਪਿਆ :

**ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ॥**
**ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ॥**

*(ਆਸਾ ਦੀ ਵਾਰ, ਸਲੋਕੁ ਮ: ੧, ਪੰਨਾ 472)*

ਭਗਤ ਕਬੀਰ ਜੀ ਆਖਦੇ ਨੇ :

**ਮਾਤਾ ਜੂਠੀ ਪਿਤਾ ਭੀ ਜੂਠਾ, ਜੂਠੇ ਹੀ ਫਲ ਲਾਗੇ॥**
**ਆਵਹਿ ਜੂਠੇ ਜਾਹਿ ਭੀ ਜੂਠੇ, ਜੂਠੇ ਮਰਹਿ ਅਭਾਗੇ॥**
**ਕਹੁ ਪੰਡਿਤ ਸੂਚਾ ਕਵਨੁ ਠਾਉ॥**
**ਜਹਾਂ ਬੈਸਿ ਹਉ ਭੋਜਨੁ ਖਾਉ॥**

ਬ੍ਰਾਹਮਣ ਨੇ ਕਿਹਾ ਕਿ ਚਉਂਕੇ ਵਿਚ ਬੈਠ ਕੇ ਭੋਜਨ ਛਕਣਾ ਚਾਹੀਦਾ ਹੈ, ਗੋਬਰ ਦਾ ਲੇਪ ਕਰਨਾ ਚਾਹੀਦਾ ਹੈ, ਬੁਹਾਰੀ ਫੇਰਨੀ ਚਾਹੀਦੀ ਹੈ, ਗੰਗਾ ਜਲੀ ਦੇ ਛਿੱਟੇ ਮਾਰਨੇ ਚਾਹੀਦੇ ਨੇ ਤੇ ਫਿਰ ਬੈਠ ਕੇ ਉਥੇ ਭੋਜਨ ਛਕਣਾ ਚਾਹੀਦਾ ਹੈ। ਕਬੀਰ ਜੀ ਕਹਿੰਦੇ ਨੇ :

**ਗੋਬਰੁ ਜੂਠਾ ਚਉਕਾ ਜੂਠਾ ਜੂਠੀ ਦੀਨੀ ਕਾਰਾ॥**
**ਕਹਿ ਕਬੀਰ ਤੇਈ ਨਰ ਸੂਚੇ ਸਾਚੀ ਪਰੀ ਬਿਚਾਰਾ॥**

*(ਬਸੰਤੁ ਕਬੀਰ ਜੀ, ਪੰਨਾ 1195)*

ਇਸੇ ਨੂੰ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ :

**ਕਹੁ ਨਾਨਕ ਸਚੁ ਧਿਆਈਐ॥**
**ਸੁਚਿ ਹੋਵੈ ਤਾ ਸਚੁ ਪਾਈਐ॥**

ਮਨ ਦੀ ਸੁੱਚ ਤਾਂ ਉਸ ਦਿਨ ਹੁੰਦੀ ਹੈ, ਜਿਸ ਦਿਨ ਸੱਚ ਦੀ ਪ੍ਰਾਪਤੀ ਹੋਵੇ। "ਸਾਚ ਬਿਨਾ ਕਹ ਹੋਵਤ ਸੂਚਾ" ਸੱਚ ਤੋਂ ਬਿਨਾਂ ਮਨ ਕਿਸ ਤਰ੍ਹਾਂ ਸੁੱਚਾ ਹੋ ਸਕਦਾ

ਹੈ, ਕਿਸੇ ਦਾ ਮਨ ਕਿਵੇਂ ਸੁੱਚਾ ਹੋ ਸਕਦਾ ਹੈ। ਤਨ ਸੁੱਚਾ ਹੈ, ਮਨ ਜੂਠਾ ਹੈ। ਬਾਹਰ ਦਾ ਘਰ ਸੁੱਚਾ ਹੋ ਗਿਆ, ਪਰ ਅੰਦਰ ਦਾ ਘਰ ਜਿਸ ਵਿਚ ਮਨ ਰਹਿ ਰਿਹਾ ਹੈ, ਜੂਠਾ ਹੈ ਔਰ ਅਤਿਅੰਤ ਜੂਠਾ ਹੈ। ਸਮੇਂ ਦੀ ਧਾਰਾ ਨਾਲ ਮਨ ਜੂਠਾ ਹੁੰਦਾ ਗਿਆ। ਸਮੇਂ ਦੀ ਧਾਰਾ ਨਾਲ ਬਾਹਰ ਦੀਆਂ ਸੜਕਾਂ ਸਾਫ਼ ਹੁੰਦੀਆਂ ਗਈਆਂ, ਬਸਤਰ ਸਾਫ਼ ਹੁੰਦੇ ਗਏ, ਘਰ ਸਾਫ਼ ਹੁੰਦੇ ਗਏ, ਪਰ ਮਨ ਜੂਠਾ ਹੁੰਦਾ ਗਿਆ ਔਰ ਇਤਨਾ ਜੂਠਾ ਹੋ ਗਿਆ ਕਿ ਹੁਣ ਹਰ ਇਕ ਨੂੰ ਅਗਲੇ ਦੇ ਮਨ ਤੋਂ ਘਿਰਣਾ ਹੈ ਔਰ ਕਿਸੇ ਵੀ ਮਨੁੱਖ ਦਾ ਕਿਸੇ ਦੂਸਰੇ 'ਤੇ ਭਰੋਸਾ ਨਹੀਂ। ਤਨ ਵੇਖ ਕੇ, ਬਸਤਰ ਦੇਖ ਕੇ, ਰੰਗ ਰੂਪ ਦੇਖ ਕੇ ਵੀ, ਮਨੁੱਖ ਦਾ ਕਿਸੇ 'ਤੇ ਭਰੋਸਾ ਨਹੀਂ ਬੱਝਦਾ। ਕਿਉਂ ? ਉਸਨੂੰ ਇੰਵੇ ਲਗਦਾ ਹੈ ਕਿ ਮਨ ਜੂਠਾ ਹੋਵੇਗਾ। ਇਹ ਖ਼ਿਆਲ ਹਰ ਮਨੁੱਖ ਦੇ ਅੰਦਰ ਦੂਜੇ ਪ੍ਰਤਿ ਹੈ। ਇਸ ਵਾਸਤੇ ਦੂਜੇ 'ਤੇ ਭਰੋਸਾ ਕਰਨਾ ਬਹੁਤ ਮੁਸ਼ਕਿਲ ਹੋ ਰਿਹਾ ਹੈ, ਬਹੁਤ ਕਠਿਨ ਹੋ ਰਿਹਾ ਹੈ। ਕਿਉਂਕਿ ਇਹ ਯਕੀਨ ਆ ਗਿਆ ਹੈ ਕਿ ਜਿਵੇਂ ਮੇਰਾ ਮਨ ਜੂਠਾ ਹੈ, ਦੂਸਰੇ ਦਾ ਵੀ ਜੂਠਾ ਹੈ। ਇਹ ਜੂਠ ਕਿਵੇਂ ਧੁਲੇ, ਗੁਰੂ ਨਾਨਕ ਦੇਵ ਜੀ ਖ਼ੁਲਾਸਾ ਕਰਦੇ ਨੇ :

**ਕਹੁ ਨਾਨਕ ਸਚੁ ਧਿਆਈਐ ॥**
**ਸੁਚਿ ਹੋਵੈ ਤਾ ਸਚੁ ਪਾਈਐ ॥**

ਸੁੱਚ ਤੇ ਤਾਂ ਹੋਵੇਗੀ, ਜੇ ਸੱਚ ਦੀ ਪ੍ਰਾਪਤੀ ਹੋਵੇ। ਜੇ ਸੱਚ ਦੀ ਪ੍ਰਾਪਤੀ ਨਾਲ ਮਨ ਸੁੱਚਾ ਹੁੰਦਾ ਹੈ ਤੋ ਬਾਹਰ ਦੇ ਸਾਰੇ ਕਰਮ-ਕਾਂਡ ਬਾਹਰ ਦੀ ਸੁੱਚਤਾ 'ਤੇ ਖੜ੍ਹੇ ਹਨ, ਅੰਦਰੂਨੀ ਸੁੱਚਤਾ 'ਤੇ ਨਹੀਂ। ਬਾਹਰ ਦਾ ਜੋ ਸਾਰਾ ਕਰਮ-ਕਾਂਡ ਹੈ, ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਨੂੰ ਬੜੇ ਆਲਿਮਾਨਾ ਢੰਗ ਨਾਲ ਬਿਆਨ ਕਰਦੇ ਨੇ। ਇਹ ਠੀਕ ਹੈ ਕਿ ਸੁੱਚ ਦੇ ਨੇੜੇ ਹੈ, ਸੁੱਚ ਦੇ ਸਿੰਘਾਸਨ 'ਤੇ ਹੀ ਸੱਚ ਬਿਰਾਜਮਾਨ ਹੁੰਦਾ ਹੈ ਔਰ ਉਹ ਸਿੰਘਾਸਨ ਮਨ ਹੈ ਤੇ ਮਨ ਦਾ ਸੱਚਾ ਹੋਣਾ ਬਹੁਤ ਲਾਜ਼ਮੀ ਹੈ।

ਇਸ ਤਰ੍ਹਾਂ ਰੋਣ ਪਿੱਟਣ ਨਾਲ ਕੀ ਹੋਣਾ ਹੈ; ਰਾਗ ਗਾਇਨ ਕਰ ਰਿਹਾ ਹੈ, ਮਨ ਜੂਠਾ ਹੈ। ਰਾਗ ਵਿਚ ਪ੍ਰਭੂ ਦਾ ਕੀਰਤਨ ਕਰ ਰਿਹਾ ਹੈ, ਲੇਕਿਨ ਮਨ ਸਮਿਲਤ ਨਹੀਂ ਹੈ, ਜੂਠਾ ਹੈ। ਮਨ ਤਾਂ ਅਪਵਿੱਤਰ ਹੈ। ਭਗਤ ਕਬੀਰ ਜੀ ਨੇ ਇਕ ਹੋਰ ਬੜਾ ਸੁੰਦਰ ਖ਼ਿਆਲ ਦਿੱਤਾ ਹੈ :

**ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥**
**ਬਾਤਨ ਹੀ ਅਸਮਾਨੁ ਗਿਰਾਵਹਿ ॥**

*(ਗਉੜੀ ਚੇਤੀ ਕਬੀਰ ਜੀ, ਪੰਨਾ 332)*

ਬੜਾ ਦਲੀਲਬਾਜ਼ ਹੈ, ਬੜੇ ਪ੍ਰਮਾਣ ਯਾਦ ਨੇ, ਦਾਰਸ਼ਨਿਕ ਹੈ, ਚਿੰਤਕ

ਹੈ। ਔਰ ਐਸੀਆਂ ਗੱਲਾਂ ਕਰਦਾ ਹੈ ਕਿ ਜ਼ਮੀਨ ਆਸਮਾਨ ਦੇ ਕਲਾਵੇ ਮਿਲਾ ਦਿੰਦਾ ਹੈ, ਪਰ ਕਬੀਰ ਜੀ ਕਹਿੰਦੇ ਨੇ ਕਿ ਮਨ ਦੇ ਤਲ 'ਤੇ ਜੂਠਾ ਹੈ:

**ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥**
**ਬਾਤਨ ਹੀ ਅਸਮਾਨੁ ਗਿਰਾਵਹਿ॥**
**ਐਸੇ ਲੋਗਨ ਸਿਉ ਕਿਆ ਕਹੀਐ॥**
**ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ॥**

*(ਗਉੜੀ ਚੇਤੀ ਕਬੀਰ ਜੀ, ਪੰਨਾ 332)*

ਡਰਦੇ ਰਹਿਣਾ ਚਾਹੀਦਾ ਹੈ ਉਨ੍ਹਾਂ ਮਨੁੱਖਾਂ ਤੋਂ ਜੋ ਈਸ਼ਵਰ ਦਾ ਡਰ ਨਹੀਂ ਰੱਖਦੇ, ਜੋ ਈਸ਼ਵਰ ਦਾ ਭੈਅ ਨਹੀਂ ਰੱਖਦੇ। ਕਿਉਂਕਿ ਇੱਕੋ ਹੀ ਈਸ਼ਵਰ ਦਾ ਭੈਅ ਹੈ ਜੋ ਹਿਰਦੇ ਨੂੰ ਪਵਿੱਤਰ ਕਰ ਦਿੰਦਾ ਹੈ, ਪਾਵਨ ਕਰ ਦਿੰਦਾ ਹੈ, ਕਿਉਂਕਿ ਈਸ਼ਵਰ ਨਿਰਮਲ ਹੈ, ਉਸਦਾ ਭੈਅ ਵੀ ਨਿਰਮਲ ਕਰ ਦਿੰਦਾ ਹੈ।

**ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ॥**

*(ਸੂਹੀ ਮਹਲਾ ੪, ਪੰਨਾ 774)*

ਈਸ਼ਵਰ ਦਾ ਭੈ ਈਸ਼ਵਰ ਨੂੰ ਨਿਕਟ ਕਰਕੇ ਵੇਖਦਾ ਹੈ, ਈਸ਼ਵਰ ਨੂੰ ਨਿਕਟ ਕਰਕੇ ਦਰਸਾਉਂਦਾ ਹੈ ਔਰ ਉਸਦੀ ਨੇੜਤਾ ਹਿਰਦੇ ਨੂੰ ਪਵਿੱਤਰ ਰੱਖਦੀ ਹੈ, ਮਨ ਨੂੰ ਪਾਵਨ ਰੱਖਦੀ ਹੈ, ਮਨ ਨੂੰ ਸ਼ੁੱਧ ਰੱਖਦੀ ਹੈ। ਅਗਰ ਐਸਾ ਨਹੀਂ ਹੈ ਤੋ ਕਬੀਰ ਜੀ ਕਹਿੰਦੇ ਨੇ:

**.....ਤਿਨ ਤੇ ਸਦਾ ਡਰਾਨੇ ਰਹੀਐ॥**

ਡਰਦੇ ਰਹਿਣਾ ਚਾਹੀਦਾ ਹੈ, ਸਦਾ ਉਨ੍ਹਾਂ ਤੋਂ:

**ਬੈਠਤ ਉਠਤ ਕੁਟਿਲਤਾ ਚਾਲਹਿ॥**
**ਆਪੁ ਗਏ ਅਉਰਨ ਹੂ ਘਾਲਹਿ॥**

*(ਗਉੜੀ ਚੇਤੀ ਕਬੀਰ ਜੀ, ਪੰਨਾ 332)*

ਆਪ ਤਾਂ ਡੁੱਬੇ ਹੋਏ ਨੇ, ਆਪ ਤਾਂ ਆਪਣਾ ਨਾਸ ਕੀਤਾ ਹੋਇਆ ਹੈ, ਇਹ ਉਠਦਿਆਂ ਬੈਠਦਿਆਂ ਟੇਢੀ ਚਾਲ ਚੱਲ ਕੇ ਪਤਾ ਨਹੀਂ ਕਿਤਨਿਆਂ ਦਾ ਨਾਸ ਕਰਦੇ ਨੇ, ਕਿਤਨਿਆਂ ਨੂੰ ਤਬਾਹ ਕਰਦੇ ਨੇ:

**ਆਪਿ ਨ ਦੇਹਿ ਚੁਰੂ ਭਰਿ ਪਾਨੀ॥**
**ਤਿਹ ਨਿੰਦਹਿ ਜਿਹ ਗੰਗਾ ਆਨੀ॥**

*(ਗਉੜੀ ਚੇਤੀ ਕਬੀਰ ਜੀ, ਪੰਨਾ 332)*

ਗੰਗਾ ਜਿਸ ਨੇ ਵਗਾ ਦਿੱਤੀ, ਭਾਵ ਇਤਨਾ ਫ਼ਰਾਖ਼ਦਿਲ ਕਿ ਆਪਣਾ ਅੰਨ, ਧਨ ਸਭ ਕੁਛ ਦਰਿਆ ਦੀ ਤਰ੍ਹਾਂ ਬਹਾ ਦਿੱਤਾ ਤਾਂ ਕਿ ਜਗਤ ਦੇ ਜੀਵਾਂ

ਦੀਆਂ ਲੋੜਾਂ ਦੀ ਪੂਰਤੀ ਹੋਵੇ। ਲੇਕਿਨ ਇਸ ਤਰ੍ਹਾਂ ਦੇ ਮਨੁੱਖਾਂ 'ਤੇ ਇਹ ਹੱਸਦੇ ਨੇ, ਉਨ੍ਹਾਂ ਦਾ ਮਜ਼ਾਕ ਉਡਾਉਂਦੇ ਨੇ, ਤਰਕ ਕਰਦੇ ਨੇ, ਜੋ ਕਿਸੇ ਨੂੰ ਚੁੱਲੂ ਭਰ ਪਾਣੀ ਨਹੀਂ ਦੇ ਸਕਦੇ:

**ਆਪਿ ਨ ਦੇਹਿ ਚੁਰੂ ਭਰਿ ਪਾਨੀ॥**
**ਤਿਹ ਨਿੰਦਹਿ ਜਿਹ ਗੰਗਾ ਆਨੀ॥**.....
**ਅਵਰਨ ਹਸਤ ਆਪ ਹਹਿ ਕਾਂਨੇ॥**
**ਤਿਨ ਕਉ ਦੇਖਿ ਕਬੀਰ ਲਜਾਨੇ॥**

*(ਗਉੜੀ ਚੇਤੀ ਕਬੀਰ ਜੀ, ਪੰਨਾ 332)*

ਖ਼ੁਦ ਤਾਂ ਕਾਣੇ ਨੇ ਪਰ ਸੁਜਾਖਿਆਂ ਨਾਲ ਮਜ਼ਾਕ ਕਰਦੇ ਨੇ। ਆਪਣੇ ਮਨ ਦੀ ਅਪਵਿੱਤਰਤਾ ਤਾਂ ਦਿਖਾਈ ਨਹੀਂ ਦਿੰਦੀ, ਦੂਜਿਆਂ ਦੇ ਮਨ ਦੀ ਪਵਿੱਤਰਤਾ ਦਾ ਮਜ਼ਾਕ ਉਡਾਉਂਦੇ ਨੇ। ਖ਼ਾਸ ਕਰਕੇ ਜੋ ਕਿਸੇ ਮਹਾਂਪੁਰਸ਼ ਦੇ ਸ਼ਰੀਕ ਹੋਵਣ, ਲੰਗੋਟੀਏ ਯਾਰ ਹੋਵਣ, ਕਿਸੇ ਹੱਦ ਤਕ ਲਾਭ ਉਠਾਉਣ ਵਿਚ ਅਸਮਰਥ ਰਹਿ ਜਾਂਦੇ ਨੇ। ਕਹਿੰਦੇ ਨੇ ਕਿ ਅਵਤਾਰ ਆਪਣੇ ਨਗਰ ਵਿਚ ਨਹੀਂ ਪੂਜਿਆ ਜਾਂਦਾ, ਇਹ ਸਾਡੇ ਦੇਸ਼ ਦੀ ਕਹਾਵਤ ਹੈ। ਸ਼ਰੀਕ, ਮਹਾਂਪੁਰਸ਼ ਤੋਂ ਲਾਭ ਨਹੀਂ ਉਠਾ ਸਕਦੇ, ਉਹ ਤਾਂ ਵਗਦੇ ਹੋਏ ਦਰਿਆ ਨੂੰ ਅੱਖਾਂ ਬੰਦ ਕਰ ਕੇ ਦੇਖਦੇ ਨੇ, ਤੇ ਅੱਖਾਂ ਬੰਦ ਕਰ ਕੇ ਕੁਛ ਵੀ ਦੇਖੋਗੇ, ਅੰਧੇਰਾ ਹੀ ਅੰਧੇਰਾ ਹੈ। ਕੁਛ ਦੇਖਣ ਵਾਸਤੇ ਅੱਖਾਂ ਤਾਂ ਖੋਲ੍ਹਣੀਆਂ ਹੀ ਪੈਣਗੀਆਂ। ਹਰ ਚੀਜ਼ ਅੰਧਕਾਰ ਹੀ ਦਿਖਾਈ ਦੇਏਗੀ, ਅਗਰ ਅੱਖਾਂ ਬੰਦ ਨੇ। ਖ਼ਾਸ ਕਰਕੇ ਹਿਰਦੇ ਵਿਚ ਈਰਖਾ ਹੋਵੇ, ਜੈਲਸੀ ਹੋਵੇ, ਫਿਰ ਮਨੁੱਖ ਅੱਖਾਂ ਬੰਦ ਕਰ ਕੇ ਦੂਜੇ ਨੂੰ ਦੇਖਦਾ ਹੈ ਤੇ ਜਦ ਅੱਖਾਂ ਬੰਦ ਕਰ ਕੇ ਦੂਜੇ ਨੂੰ ਦੇਖਦਾ ਹੈ ਤਾਂ ਅੰਧੇਰਾ ਹੀ ਅੰਧੇਰਾ ਹੈ। ਤੇ ਭਗਤ ਕਬੀਰ ਜੀ ਕਹਿੰਦੇ ਨੇ:

**ਅਵਰਨ ਹਸਤ ਆਪ ਹਹਿ ਕਾਂਨੇ॥**
**ਤਿਨ ਕਉ ਦੇਖਿ ਕਬੀਰ ਲਜਾਨੇ॥**

ਧੰਨ ਗੁਰੂ ਨਾਨਕ ਦੇਵ ਜੀ ਵੀ ਫ਼ੁਰਮਾਨ ਕਰਦੇ ਨੇ:

**ਜੂਠਿ ਨ ਰਾਗੀ ਜੂਠਿ ਨ ਵੇਦੀ॥**

*(ਸਾਰੰਗ ਕੀ ਵਾਰ, ਮ: ੧, ਪੰਨਾ 1240)*

ਰਾਗ ਗਾਇਨ ਕਰਨ ਨਾਲ ਮਨ ਦੀ ਜੂਠ ਨਹੀਂ ਜਾਂਦੀ। ਬੜੇ ਬੜੇ ਸੰਗੀਤਕਾਰ ਜੂਠੇ ਦੇਖੇ ਗਏ ਨੇ ਔਰ ਕਾਫ਼ੀ ਲੰਬੇ ਸਮੇਂ ਤਕ ਗੀਤ, ਰਾਗ ਵੇਸਵਾਵਾਂ ਦੇ ਕੋਠੇ 'ਤੇ ਰਿਹਾ ਹੈ ਔਰ ਅੱਜ ਵੀ ਹੈ, ਉਨ੍ਹਾਂ ਦੇ ਮਨ ਤਾਂ ਪਾਵਨ ਨਾ ਹੋ ਸਕੇ, ਰਾਗ ਗਾਇਨ ਕਰਨ ਨਾਲ। ਮਨੁੱਖ ਦਾ ਵਰਤਨ-ਵਾਲੇਵਾ ਵਸਤੂ

ਨੂੰ ਸ਼ੁੱਧ ਕਰ ਦਿੰਦਾ ਹੈ ਯਾ ਅਸ਼ੁੱਧ ਕਰ ਦਿੰਦਾ ਹੈ, ਇਹ ਤਾਂ ਮਨੁੱਖ ਦੇ ਵਰਤਨ-ਵਾਲੇਵੇ 'ਤੇ ਮੁਨਹਸਰ ਹੈ। ਤੋ ਸਾਹਿਬ ਕਹਿੰਦੇ ਨੇ:

**ਜੂਠਿ ਨ ਰਾਗੀ ਜੂਠਿ ਨ ਵੇਦੀ॥**

ਚਾਰ ਵੇਦਾਂ ਦੇ ਪਾਠ ਨਾਲ ਯਾ ਉਹ ਕੰਠ ਹੋਵਣ ਤੇ ਪਾਠ ਕੀਤਾ ਜਾਏ, ਮਨ ਦੀ ਜੂਠ ਨਹੀਂ ਲਹਿੰਦੀ। ਕਹਿੰਦੇ ਨੇ ਰਾਵਣ ਨੂੰ ਚਾਰੇ ਦੇ ਚਾਰੇ ਵੇਦ ਕੰਠ ਸਨ ਔਰ ਉਹ ਜ਼ਬਾਨੀ ਪਾਠ ਕਰਦਾ ਸੀ, ਪਰ ਬਦਲੇ ਦੀ ਭਾਵਨਾ ਉਹ ਆਪਣੇ ਦਿਲ ਵਿੱਚੋਂ ਨਹੀਂ ਕੱਢ ਸਕਿਆ। ਬਦਲੇ ਦੀ ਭਾਵਨਾ ਮਨ ਨੂੰ ਮੈਲਾ ਕਰਦੀ ਹੈ। ਬਦਲੇ ਦੀ ਭਾਵਨਾ ਹਿਰਦੇ ਨੂੰ ਦੂਖਿਤ ਕਰਦੀ ਹੈ। ਈਰਾਨੀ ਸੂਫ਼ੀ ਸੰਤ ਜਨਾਬ ਹਾਫ਼ਿਜ਼ ਕਹਿੰਦੇ ਨੇ:

*ਦਿਰਖ਼ਤੇ ਦੋਸਤੀ ਬਿਨਿਸ਼ਾਨ ਕਿ ਕਾਮੇ ਦਿਲ ਬਿਬਾਰ ਆਰਦ।*
*ਨਿਹਾਲੇ ਦੁਸ਼ਮਨੀ ਬਰ ਕੁਨ ਕਿ ਰੰਜੇ ਬੇਸ਼ੁਮਾਰ ਆਰਦ।*

ਐ ਮਨੁੱਖ! ਜੇ ਕਿਧਰੇ ਦੁਸ਼ਮਣੀ ਦਾ ਬੂਟਾ ਲਗਾ ਹੀ ਬੈਠਾ ਹੈਂ ਤਾਂ ਅੱਜ ਹੀ ਜੜ੍ਹੋਂ ਪੁੱਟ ਦੇ। ਇਸ ਨੂੰ ਸਿਵਾਏ ਦੁੱਖਾਂ ਦੇ, ਸੂਲ ਦੇ, ਹੋਰ ਕੁਛ ਨਹੀਂ ਲੱਗਦਾ। ਮਿੱਤਰਤਾ ਦਾ ਬੂਟਾ ਲਗਾ, ਮਿਲਾਪ ਦਾ ਬੂਟਾ ਲਗਾ, ਜੇ ਤੂੰ ਈਸ਼ਵਰ ਦਾ ਮਿਲਾਪ ਚਾਹੁੰਦਾ ਹੈਂ। ਤੇ ਜੇ ਤੂੰ ਮਨੁੱਖਾਂ ਨਾਲ ਮਿਲਾਪ ਨਹੀਂ ਕਰ ਸਕਿਆ, ਤੂੰ ਕਰਤੇ ਦੀ ਕਿਰਤ ਤੋਂ ਦੂਰ ਹੈਂ, ਕਰਤੇ ਤੋਂ ਵੀ ਦੂਰ ਹੈਂ। ਕਿਉਂਕਿ ਜੋ ਕਿਰਤ ਤੋਂ ਦੂਰ ਹੈ, ਉਹ ਕਰਤੇ ਤੋਂ ਵੀ ਦੂਰ ਹੈ। ਇਸ ਵਾਸਤੇ ਇਹ ਤਾਂ ਲਾਜ਼ਮੀ ਹੈ:

**ਵਿਚਿ ਦੁਨੀਆ ਸੇਵ ਕਮਾਈਐ॥**
**ਤਾ ਦਰਗਹ ਬੈਸਣੁ ਪਾਈਐ॥** *(ਸਿਰੀਰਾਗੁ ਮਹਲਾ ੧, ਪੰਨਾ 26)*

ਮਹਾਰਾਜ ਕਹਿੰਦੇ ਨੇ ਕਿ ਵੇਦਾਂ ਦੇ ਪਾਠ ਕਰ ਕੇ ਮਹਾਂ ਵਿਦਵਾਨ ਹੋ ਜਾਣ ਨਾਲ, ਦਾਰਸ਼ਨਿਕ ਹੋ ਜਾਣ ਨਾਲ ਵੀ ਮਨ ਦੀ ਮੈਲ ਨਹੀਂ ਜਾਂਦੀ:

**ਜੂਠਿ ਨ ਰਾਗੀ ਜੂਠਿ ਨ ਵੇਦੀ॥**
**ਜੂਠਿ ਨ ਚੰਦ ਸੂਰਜ ਕੀ ਭੇਦੀ॥**

*(ਸਾਰੰਗ ਕੀ ਵਾਰ, ਮ: ੧, ਪੰਨਾ 1240)*

ਇਹ ਜੋ ਦਸ ਪੁਰਬ ਨੇ, ਸੰਕਰਾਂਤ ਹੈ, ਮੱਸਿਆ ਹੈ, ਪੂਰਨਮਾਸ਼ੀ ਹੈ, ਐਤਵਾਰ ਚਾਨਣਾ ਹੈ, ਏਕਮ ਥਿੱਤ ਹੈ, ਚੰਦ੍ਰ ਗਹਿਣ ਹੈ, ਸੂਰਜ ਗ੍ਰਹਿਣ ਹੈ। ਇਹ ਜੋ ਚੰਦ੍ਰਮਾ ਦੇ ਅਤੇ ਸੂਰਜ ਦੇ ਵੱਖ ਵੱਖ ਦਸ ਪੁਰਬ ਮੰਨੇ ਜਾਂਦੇ ਨੇ, ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਨੇ ਕਿ ਇਨ੍ਹਾਂ ਨਾਲ ਵੀ ਮਨ ਦੀ ਜੂਠ ਨਹੀਂ ਲਹਿੰਦੀ।

ਮੁੱਦਤਾਂ ਤੋਂ ਮਨੁੱਖ ਸੰਕਰਾਂਤ, ਮੱਸਿਆ ਅਤੇ ਪੂਰਨਮਾਸ਼ੀ ਮਨਾਉਂਦਾ ਆ ਰਿਹਾ ਹੈ। ਚੰਦ੍ਰਮਾ ਗ੍ਰਹਿਣ ਤੇ ਸੂਰਜ ਗ੍ਰਹਿਣ 'ਤੇ ਬੜੇ ਬੜੇ ਪੁੰਨ ਦਾਨ ਕਰਦਾ ਆ ਰਿਹਾ ਹੈ, ਪਰ ਮਨ ਤਾਂ ਜੂਠੇ ਦਾ ਜੂਠਾ ਹੀ ਚਲਿਆ ਆ ਰਿਹਾ ਹੈ:

**ਜੂਠਿ ਨ ਚੰਦ ਸੂਰਜ ਕੀ ਭੇਦੀ॥**
**ਜੂਠਿ ਨ ਅੰਨੀ ਜੂਠਿ ਨ ਨਾਈ॥**
**ਜੂਠਿ ਨ ਮੀਹੁ ਵਰ੍ਹਿਐ ਸਭ ਥਾਈ॥**

*(ਸਾਰੰਗ ਕੀ ਵਾਰ, ਮ: ੧, ਪੰਨਾ 1240)*

ਅੰਨ ਦਾ ਦਾਨ ਕਰਨ ਨਾਲ ਵੀ ਜੂਠ ਨਹੀਂ ਲਹਿੰਦੀ। ਤੀਰਥਾਂ ਦੇ ਇਸ਼ਨਾਨ ਕਰਨ ਨਾਲ ਵੀ ਜੂਠ ਨਹੀਂ ਲਹਿੰਦੀ। ਨਹੀਂ ਤਾਂ ਤੀਰਥਾਂ ਦੇ ਵਸਨੀਕ ਸੁੱਚੇ ਹੋਵਣੇ ਚਾਹੀਦੇ ਨੇ, ਸਾਰੇ ਹੀ ਪਾਵਨ ਹੋਣੇ ਚਾਹੀਦੇ ਨੇ। ਪਰ ਐਸਾ ਦੇਖਣ ਨੂੰ ਨਹੀਂ ਮਿਲਦਾ। ਹੋ ਸਕਦਾ ਹੈ ਕਿ ਤੀਰਥ ਯਾਤਰਾ ਕਰਨ ਵਾਲੇ ਕੁਛ ਮਾੜੇ ਮੋਟੇ ਠੀਕ ਵੀ ਹੋਵਣ, ਪਰ ਅਕਸਰ ਤੀਰਥਾਂ 'ਤੇ ਵੱਸਣ ਵਾਲਿਆਂ ਦਾ ਰੂਪ ਕੁਛ ਹੋਰ ਹੀ ਦੇਖਿਆ ਗਿਆ ਹੈ। ਜੈਸੇ ਕਬੀਰ ਜੀ ਨੂੰ ਕਹਿਣਾ ਪਿਆ:

**ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥**

*(ਆਸਾ ਕਬੀਰ ਜੀ, ਪੰਨਾ 476)*

ਤੋ ਬਨਾਰਸ ਠੱਗਾਂ ਲਈ ਤਾਂ ਨਹੀਂ ਸੀ, ਭਗਤਾਂ ਲਈ ਸੀ, ਗੁਰੂ-ਜਨਾਂ ਲਈ ਸੀ, ਪਵਿੱਤਰ ਲੋਕਾਂ ਲਈ ਸੀ, ਲੇਕਿਨ ਬਨਾਰਸ ਦੇ ਠੱਗ ਜਗਤ ਪ੍ਰਸਿੱਧ ਹੋ ਗਏ। ਮਨੁੱਖ ਨੇ ਜਿਥੇ ਵੀ ਹੋਰ ਕਿਧਰੇ ਬਹੁਤ ਕੁਛ ਗ਼ਲਤ ਵਰਤੋਂ ਕੀਤੀ ਹੈ, ਤੀਰਥਾਂ ਦੀ ਵੀ ਬਹੁਤ ਗ਼ਲਤ ਵਰਤੋਂ ਕੀਤੀ ਹੈ ਔਰ ਮਨੁੱਖ ਦੇ ਵਰਤਨ-ਵਾਲੇਵੇ ਦੇ ਕਾਰਨ ਤੀਰਥਾਂ ਦੀ ਰੂਪ-ਰੇਖਾ ਵੀ ਕੁਛ ਹੋਰ ਦੀ ਹੋਰ ਹੋ ਗਈ ਹੈ। ਤੋ ਸਾਹਿਬ ਕਹਿੰਦੇ ਨੇ:

**ਜੂਠਿ ਨ ਅੰਨੀ ਜੂਠਿ ਨ ਨਾਈ॥**
**ਜੂਠਿ ਨ ਮੀਹੁ ਵਰ੍ਹਿਐ ਸਭ ਥਾਈ॥**

ਜਿਸ ਇੰਦਰ ਦੇਵਤੇ ਦੀ ਕਿਰਪਾ ਨਾਲ ਮੀਂਹ ਪੈਂਦਾ ਹੈ, ਐਸਾ ਪੌਰਾਣਿਕ ਮਿਥਿਹਾਸ ਸਾਹਿਬ ਕਹਿੰਦੇ ਨੇ ਕਿ ਉਸ ਇੰਦਰ ਦੀ ਵੀ ਪੂਜਾ ਕਰਨ ਨਾਲ ਮਨ ਦੀ ਜੂਠ ਨਹੀਂ ਲਹਿੰਦੀ:

**ਜੂਠਿ ਨ ਅੰਨੀ ਜੂਠਿ ਨ ਨਾਈ॥**
**ਜੂਠਿ ਨ ਮੀਹੁ ਵਰ੍ਹਿਐ ਸਭ ਥਾਈ॥.....**
**ਨਾਨਕ ਨਿਗੁਰਿਆ ਗੁਣੁ ਨਾਹੀ ਕੋਇ॥**
**ਮੁਹਿ ਫੇਰਿਐ ਮੁਹੁ ਜੂਠਾ ਹੋਇ॥**

ਦਰਅਸਲ ਈਸ਼ਵਰ ਤੋਂ ਜਿਸ ਨੇ ਮੂੰਹ ਫੇਰਿਆ ਹੋਇਆ ਹੈ, ਉਹ ਸੁੱਚਾ ਹੋ ਹੀ ਨਹੀਂ ਸਕਦਾ। ਤੋ ਇਹ ਤਾਂ ਜੂਠ ਦਾ ਜੁ ਪਸਾਰਾ ਹੈ, ਇਸਦਾ ਜ਼ਿਕਰ ਕੀਤਾ ਹੈ। ਤੋ ਹੁਣ ਸੁੱਚੇ ਕਿਵੇਂ ਹੋਈਏ, ਕਿਸ ਤਰ੍ਹਾਂ ਪਾਵਨ ਹੋਈਏ ? ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦੱਸਦੇ ਹਨ:

**ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ ॥**
**ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ ॥**

*(ਸਾਰੰਗ ਕੀ ਵਾਰ ਮ: ੧, ਪੰਨਾ 1240)*

ਅਗਰ ਕੋਈ ਸੁੱਚੀਆਂ ਚੁਲੀਆਂ ਭਰਨਾ ਜਾਣਦਾ ਹੈ, ਸੱਚਾ ਹੋ ਸਕਦਾ ਹੈ, ਸੁੱਚਾ ਹੋ ਸਕਦਾ ਹੈ। ਗੁਰੂ ਨਾਨਕ ਸਾਹਿਬ ਫ਼ੁਰਮਾਉਂਦੇ ਹਨ:

**ਕਹੁ ਨਾਨਕ ਸਚੁ ਧਿਆਈਐ ॥**
**ਸੁਚਿ ਹੋਵੈ ਤਾ ਸਚੁ ਪਾਈਐ ॥**

ਸੁੱਚ ਹੋ ਸਕਦੀ ਹੈ, ਜੇ ਸੱਚ ਦੀ ਪ੍ਰਾਪਤੀ ਹੋ ਜਾਏ, ਜੇ ਸੱਚ ਹਿਰਦੇ ਵਿਚ ਵੱਸ ਜਾਏ:

**ਸਾਚੁ ਬਿਨਾ ਕਹ ਹੋਵਤ ਸੂਚਾ ॥** *(ਗਉੜੀ ਸੁਖਮਨੀ ਮ: ੫, ਪੰਨਾ 269)*

**ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ ॥**
**ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ ॥**

ਸੁਰਤੇ (ਸੁਰਤਾ) ਸੁਣਨ ਵਾਲਾ। ਸੁਣਨ ਵਾਲਾ ਕਦੋਂ ਸੁੱਚਾ ਹੁੰਦਾ ਹੈ, ਜਦ ਉਸਨੂੰ ਸਮਝ ਆ ਜਾਏ, ਗਿਆਨ ਦੀ ਪ੍ਰਾਪਤੀ ਹੋ ਜਾਏ। ਜਿਤਨਾ ਚਿਰ ਸੁਰਤੇ ਨੂੰ (ਸਰੋਤੇ ਨੂੰ) ਗਿਆਨ ਦੀ ਪ੍ਰਾਪਤੀ ਨਹੀਂ ਹੋਈ, ਸਮਝ ਨਹੀਂ ਆਈ, ਮੈਲੇ ਦਾ ਮੈਲਾ ਰਹੇਗਾ (ਪਵਿੱਤਰ ਨਹੀਂ ਹੋਏਗਾ), ਜੂਠੇ ਦਾ ਜੂਠਾ ਰਹੇਗਾ। ਦੇਖਣ ਵਿਚ ਆਇਆ ਹੈ ਕਿ ਕਈਆਂ ਦੀ ਸਾਰੀ ਦੀ ਸਾਰੀ ਉਮਰ ਧਰਮ ਗ੍ਰੰਥਾਂ ਨੂੰ ਸੁਣਦਿਆਂ ਹੀ ਲੰਘ ਜਾਂਦੀ ਹੈ। ਪਾਠ ਪੂਜਾ ਸੁਣਦਿਆਂ ਲੰਘ ਜਾਂਦੀ ਹੈ, ਲੇਕਿਨ ਮੈਲੇ ਦੇ ਮੈਲੇ ਰਹਿੰਦੇ ਨੇ। ਜਿਤਨਾ ਚਿਰ ਸਮਝ ਨਾ ਆਵੇ, ਗਿਆਨ ਨਾ ਮਿਲੇ, ਹਿਰਦਾ ਪਰਿਵਰਤਤ ਨਹੀਂ ਹੁੰਦਾ, ਤਬਦੀਲ ਨਹੀਂ ਹੁੰਦਾ। ਅੰਦਰ ਦੀ ਦੁਨੀਆ ਬਦਲਦੀ ਨਹੀਂ, ਪਾਵਨ ਨਹੀਂ ਹੁੰਦੀ:

**ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ ॥**

ਇਸ ਵਾਸਤੇ ਮੈਂ ਅਰਜ਼ ਕਰਦਾ ਹੁੰਦਾ ਹਾਂ ਕਿ ਸੁਰਤਿ ਦੇ ਤਿੰਨ ਅਰਥ ਨੇ—ਸੁਰਤਿ (ਸੁਣਨਾ), ਸੁਰਤਿ (ਸਮਝਣਾ), ਸੁਰਤਿ (ਜੁੜਨਾ)। ਸਰੋਤਾ ਉਸ ਦਿਨ ਮਹਾਨ ਹੋ ਗਿਆ, ਜਿਸ ਦਿਨ ਉਸਨੂੰ ਸਮਝ ਆ ਗਈ, ਕਿਉਂਕਿ ਸਮਝ

ਦੇ ਆਉਂਦਿਆਂ ਹੀ ਉਹ ਪ੍ਰਭੂ ਦੇ ਨਾਲ ਜੁੜ ਜਾਂਦਾ ਹੈ। ਪ੍ਰਭੂ ਪਾਵਨ ਹੈ ਤੇ ਉਹ ਵੀ ਪਾਵਨ ਹੋ ਜਾਂਦਾ ਹੈ, ਪਵਿੱਤਰ ਹੋ ਜਾਂਦਾ ਹੈ, ਸ਼ੁੱਧ ਹੋ ਜਾਂਦਾ ਹੈ, ਸੁੱਚਾ ਹੋ ਜਾਂਦਾ ਹੈ :

**ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ॥**

ਜੋਗੀ ਕਿਆ ਮੁੰਦਰਾ ਪਾ ਕੇ, ਗੋਦੜੀ ਪਾ ਕੇ, ਤਨ 'ਤੇ ਰਾਖ਼ ਮਲ ਕੇ, ਘਰ ਘਰ ਭਿਖਸ਼ਾ ਮੰਗ ਕੇ ਸੁੱਚਾ ਹੋ ਜ਼ਾਏਗਾ ? ਨਹੀਂ। "ਜੋਗੀ ਕਾ ਜਤੁ ਹੋਏ"— ਜਤ ਤੋਂ ਮੁਰਾਦ ਕੀ ਹੈ ? ਅੱਖਾਂ ਗ਼ਲਤ ਵੇਖਣ ਨਾ, ਕੰਨ ਗ਼ਲਤ ਸੁਣਨ ਨਾ, ਜ਼ਬਾਨ ਗ਼ਲਤ-ਬਿਆਨੀ ਨਾ ਕਰੇ, ਮਨ ਗ਼ਲਤ ਸੋਚੇ ਨਾ। ਇਵੇਂ ਦਾ ਜਿਸ ਕੋਲ ਜਤ ਹੈ, ਜੋਗੀ ਸੁੱਚਾ ਹੋ ਜਾਏਗਾ, ਪਾਵਨ ਹੋ ਜਾਏਗਾ।

**ਬ੍ਰਹਮਣ ਚੁਲੀ ਸੰਤੋਖ ਕੀ ਗਿਰਹੀ ਕਾ ਸਤੁ ਦਾਨੁ॥**

*(ਸਾਰੰਗ ਕੀ ਵਾਰ, ਮ: ੧, ਪੰਨਾ 1240)*

ਬ੍ਰਾਹਮਣ ਜੋ ਪੁਜਾਰੀ ਹੈ, ਉਹ ਸੁੱਚਾ ਕਿਵੇਂ ਹੋਏਗਾ ? ਉਸਦੇ ਲਈ ਸੁੱਚੀ ਚੁਲੀ ਕੀ ਹੈ ਕਿ ਉਹ ਸੁੱਚਾ ਹੋ ਜਾਏਗਾ ? ਸੰਤੋਖ। ਐਸਾ ਕਿਉਂ ਕਹਿ ਦਿੱਤਾ ? ਕਿਉਂਕਿ ਪੁਜਾਰੀ ਦੀ ਹਰ ਵਕਤ ਮਨੋਬਿਰਤੀ ਰਹਿੰਦੀ ਹੈ ਲੈਣ ਦੀ। ਲੈਣਾ ਆਦਤ ਵਿਚ ਸ਼ੁਮਾਰ ਹੋ ਜਾਂਦਾ ਹੈ, ਦੇਣਾ ਉਸ ਲਈ ਕਠਿਨ ਹੋ ਜਾਂਦਾ ਹੈ। ਰਹਿਤਨਾਮੇ ਦੀਆਂ ਬੜੀਆਂ ਕੀਮਤੀ ਪੰਗਤੀਆਂ ਨੇ :

*ਜੇ ਕੋ ਸਿਖ ਪੁਜਾਰੀ ਅਹੈ। ਸੋ ਭੀ ਪੂਜਾ ਬਹੁਤ ਨਾਹ ਗਹੈ।*
*ਤਨ ਨਿਰਬਾਹ ਮਾਤ੍ਰ ਸੋ ਲਹੈ। ਅਧਕ ਹੋਇ ਤਾ ਜਹਿ ਤਹਿ ਦਹੈ।*
*ਜੋ ਪੂਜਾ ਕੋ ਆਪਹਿ ਖਾਈ। ਧਰਮ ਅਰਥ ਜਬ ਦੇਹਿ ਨਾਹੀ।*
*ਤਿਸੇ ਕਲੇਸ਼ ਹੋਇੰਗੇ ਜੋਇ। ਤਾ ਦੁਖ ਕੋ ਜਾਣੇਗਾ ਸੋਇ।*

ਹਰ ਵਕਤ ਲੈਣ ਦੀ ਬਿਰਤੀ। ਬਿਰਤੀ ਕੰਗਾਲ ਹੋ ਜਾਂਦੀ ਹੈ। ਕੰਗਾਲ ਮਨੁੱਖ ਹਰ ਵਕਤ ਮੰਗ ਰੱਖਦਾ ਹੈ, ਮੰਗ ਹਿਰਦੇ 'ਤੇ ਬੋਝ ਬਣਾਈ ਰੱਖਦੀ ਹੈ ਔਰ ਹਿਰਦਾ ਮਲੀਨ ਰਹਿੰਦਾ ਹੈ। ਮਲੀਨ ਹੁੰਦਾ ਹੈ, ਹਰ ਵੇਲੇ ਮੰਗਣਾ; ਹਰ ਕੋਲੋਂ ਮੰਗਣਾ ਔਰ ਹਰ ਵਸਤੂ ਮੰਗਣੀ ਹੈ, ਇਹੀ ਭਾਵਨਾ ਬਣ ਜਾਂਦੀ ਹੈ। ਇਹ ਆਦਤ ਬਣ ਜਾਂਦੀ ਹੈ, ਇਹ ਸੁਭਾਉ ਬਣ ਜਾਂਦਾ ਹੈ। ਤੇ ਸਾਹਿਬ ਕਹਿੰਦੇ ਨੇ—"ਬ੍ਰਹਮਣ ਚੁਲੀ ਸੰਤੋਖ ਕੀ ਗਿਰਹੀ ਕਾ ਸਤੁ ਦਾਨੁ" ਗ੍ਰਿਹਸਥੀ ਹੈ, ਬਾਲ ਬੱਚੇਦਾਰ ਹੈ, ਕਿਰਤੀ ਹੈ, ਇਹ ਕਿਸ ਤਰ੍ਹਾਂ ਸੁੱਚਾ ਹੋ ਸਕਦਾ ਹੈ ? ਜੇ ਬ੍ਰਾਹਮਣ ਸੰਤੋਖ ਨਾਲ ਸੁੱਚਾ ਹੋ ਸਕਦਾ ਹੈ ਤਾਂ "ਗਿਰਹੀ ਕਾ ਸਤੁ ਦਾਨੁ" ਉੱਚਾ ਆਚਰਣ ਤੇ ਦਾਨੀ ਬਿਰਤੀ "ਹਥੋ ਦੇ ਕੇ ਭਲਾ ਮਨਾਇ" ਇਸ ਤਰੀਕੇ ਨਾਲ ਗ੍ਰਿਹਸਥੀ ਪਵਿੱਤਰ ਹੋ ਸਕਦਾ ਹੈ—"ਗਿਰਹੀ ਕਾ ਸਤੁ ਦਾਨੁ"।

**ਬ੍ਰਹਮਣ ਚੁਲੀ ਸੰਤੋਖ ਕੀ ਗਿਰਹੀ ਕਾ ਸਤੁ ਦਾਨੁ ॥**
**ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ ॥**

*(ਸਾਰੰਗ ਕੀ ਵਾਰ, ਮ: ੧, ਪੰਨਾ 1240)*

ਹੁਕਮਰਾਨ ਹੈ, ਸਿੰਘਾਸਨ 'ਤੇ ਬੈਠਾ ਹੈ, ਪਾਠ ਪੂਜਾ ਕਰਦਾ ਹੈ, ਤੀਰਥਾਂ 'ਤੇ ਜਾਂਦਾ ਹੈ, ਸਾਰੇ ਕਰਮ ਕਰਦਾ ਹੈ, ਲੇਕਿਨ ਕੁਰਸੀ 'ਤੇ ਬੈਠ ਕੇ ਨਿਆਉਂ ਨਹੀਂ ਕਰਦਾ, ਇਹ ਜੂਠੇ ਦਾ ਜੂਠਾ ਹੈ, ਇਹ ਪਰਮਾਤਮਾ ਨੂੰ ਕਬੂਲ ਨਹੀਂ ਹੈ ਔਰ ਇਹ ਕਲੇਸ਼ ਤੇ ਦੁੱਖ ਉਠਾਏਗਾ। ਅਕਸਰ ਦੇਖਿਆ ਗਿਆ ਹੈ ਕਿ ਕੁਰਸੀ 'ਤੇ ਬੈਠਣ ਵਾਲਾ ਹੁਕਮਰਾਨ, ਮੁਸ਼ਕਿਲ ਹੈ ਕਿ ਉਸ ਵਿਚ ਨਿਮਰਤਾ ਪੈਦਾ ਹੋਵੇ। ਹੁਕਮ ਕਰਨ ਦੀ ਆਦਤ ਉਸਨੂੰ ਅਹੰਕਾਰੀ ਬਣਾ ਦਿੰਦੀ ਹੈ ਔਰ ਅਹੰਕਾਰੀ ਮਨੁੱਖ ਕੋਲ ਇਨਸਾਫ਼ ਨਹੀਂ ਹੁੰਦਾ। ਤੋ ਸਾਹਿਬ ਕਹਿੰਦੇ ਨੇ:

**ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ ॥**

ਰਾਜਾ ਹੈ, ਹੁਕਮਰਾਨ ਹੈ; ਅਗਰ ਇਨਸਾਫ਼ ਕਰਦਾ ਹੈ ਤੋ ਇਸ ਤਰ੍ਹਾਂ ਉਸ ਦਾ ਹਿਰਦਾ ਪਵਿੱਤਰ ਹੋਵੇਗਾ, ਸੁੱਚਾ ਹੋਵੇਗਾ। "ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ" ਬਹੁਤ ਵੱਡਾ ਪੜ੍ਹਿਆ ਹੈ, ਬਹੁਤ ਵੱਡੀਆਂ ਵੱਡੀਆਂ ਡਿਗਰੀਆਂ ਕੋਲ ਹਨ, ਬੜੀਆਂ ਬੜੀਆਂ ਸਨਦਾਂ ਨੇ ਇਸ ਦੇ ਕੋਲ, ਤੋ ਕਿਆ ਇਸ ਨੂੰ ਪਵਿੱਤਰ ਮੰਨ ਲਈਏ ? ਨਹੀਂ, ਕਤਈ ਨਹੀਂ। ਅਕਸਰ ਦੇਖਿਆ ਗਿਆ ਹੈ ਕਿ ਬਾਹਰ ਦੀ ਇਹ ਪੜ੍ਹਾਈ, ਬਾਹਰ ਦੀ ਇਹ ਸਾਰੀ ਸਮਝ, ਭੂਗੋਲ ਸ਼ਾਸਤਰੀ ਇਹ ਹੋ ਗਿਆ ਹੈ, ਬਨਸਪਤੀ ਸ਼ਾਸਤਰੀ ਹੋ ਗਿਆ ਹੈ, ਸਰੀਰ ਦਾ ਸ਼ਾਸਤਰੀ ਹੋ ਗਿਆ ਹੈ, ਬਹੁਤ ਕੁਛ ਇਸ ਨੂੰ ਗਿਆਨ ਹੋ ਗਿਆ ਹੈ, ਲੇਕਿਨ ਅੰਦਰ ਦੀ ਮੂਰਖਤਾ ਨਹੀਂ ਮਿਟੇਗੀ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਨੇ:

**ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥**

*(ਮਾਝ ਕੀ ਵਾਰ ਮ: ੧, ਪੰਨਾ 140)*

ਕਈ ਦਫ਼ਾ ਦੇਖਿਆ ਗਿਆ ਹੈ ਕਿ ਮਨੁੱਖ ਵੱਡੀਆਂ ਵੱਡੀਆਂ ਡਿਗਰੀਆਂ ਪ੍ਰਾਪਤ ਕਰ ਕੇ ਅਹੰਕਾਰੀ ਹੋ ਜਾਂਦਾ ਹੈ, ਲੋਭੀ ਹੋ ਜਾਂਦਾ ਹੈ, ਜ਼ਿਆਦਾ ਵਾਸ਼ਨਾਵਾਂ ਵਿਚ ਪੈ ਜਾਂਦਾ ਹੈ, ਜਿਸ ਕਰਕੇ ਉਸਦਾ ਮਨ ਜੂਠਾ ਹੋ ਜਾਂਦਾ ਹੈ, ਜ਼ਿਆਦਾ ਮੈਲਾ ਹੋ ਜਾਂਦਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਨੇ "ਪੜਿਆ ਸਚੁ ਧਿਆਨੁ" ਅਗਰ ਸੱਚ ਨਾਲ ਉਸਦੀ ਸੁਰਤਿ ਨਹੀਂ ਜੁੜੀ, ਸੱਚ ਨਾਲ ਜੁੜ ਨਹੀਂ ਰਿਹਾ ਤਾਂ ਇਸਦੀ ਸਾਰੀ ਪੜ੍ਹਾਈ ਲਿਖਾਈ ਇਸ ਦੇ ਮਨ ਨੂੰ ਮੈਲਾ ਕਰੇਗੀ। ਇਸ ਵਾਸਤੇ ਅਸੀਂ ਦੇਖਦੇ ਹਾਂ ਕਿ ਬੜੇ ਬੜੇ ਉਪੱਦਰ, ਪੜ੍ਹੇ ਲਿਖੇ

ਮਨੁੱਖਾਂ ਕਰਕੇ ਹੋ ਰਹੇ ਨੇ। ਇਕ ਅਨਪੜ੍ਹ ਮਨੁੱਖ ਤਾਂ ਛੋਟੀ ਜਿਹੀ ਤਬਾਹੀ ਦਾ ਕਾਰਨ ਬਣਦਾ ਹੈ, ਪਰ ਬਹੁਤ ਪੜ੍ਹੇ-ਲਿਖੇ ਮਨੁੱਖ ਬਹੁਤ ਵੱਡੀਆਂ ਬਰਬਾਦੀਆਂ ਦਾ ਕਾਰਨ ਬਣਦੇ ਨੇ। ਪੜ੍ਹਾਈ ਲਿਖਾਈ ਚੰਗੀ ਹੈ, ਬੈਰੂਨੀ ਦੁਨੀਆ ਨੂੰ ਸਮਝਣ ਵਿਚ ਸਹਾਇਤਾ ਦਿੰਦੀ ਹੈ, ਮਦਦ ਕਰਦੀ ਹੈ, ਪਰ ਇਸ ਦੇ ਨਾਲ ਅੰਦਰ ਦੀ ਦੁਨੀਆ ਸੁੱਚੀ ਨਹੀਂ ਹੁੰਦੀ, ਪਾਵਨ ਨਹੀਂ ਹੁੰਦੀ। ਜਿਤਨਾ ਚਿਰ ਮਨੁੱਖ ਦਾ ਮਨ ਸੁੱਚਾ ਨਹੀਂ, ਉਸ ਤੋਂ ਜੋ ਕੁਛ ਵੀ ਹੋਵੇਗਾ, ਮੈਲਾ ਹੋਵੇਗਾ, ਅਸ਼ੁੱਧ ਹੋਵੇਗਾ, ਜੂਠਾ ਹੋਵੇਗਾ। ਇਸ ਵਾਸਤੇ ਬਹੁਤੇ ਪੜ੍ਹੇ ਲਿਖੇ ਮਨੁੱਖ ਮਨ ਦੇ ਤਲ 'ਤੇ ਮੈਲੇ ਦੇਖੇ ਗਏ ਨੇ। ਅੱਜ ਸਾਰਾ ਯੂਰਪ ਪੜ੍ਹ ਗਿਆ ਹੈ। ਅਮਰੀਕਾ, ਕੈਨੇਡਾ ਤੇ ਪੱਛਮੀ ਦੇਸ਼ਾਂ ਵਿਚ ਪੜ੍ਹਾਈ-ਲਿਖਾਈ ਲਾਜ਼ਮੀ ਹੈ। ਸਾਰੇ ਪੜ੍ਹੇ-ਲਿਖੇ ਨੇ, ਪਰ ਕਤਲ ਮੌਜੂਦ ਹੈ, ਚੋਰੀ ਮੌਜੂਦ ਹੈ, ਦੁਰਾਚਾਰ ਵੀ ਮੌਜੂਦ ਹੈ, ਬਲਕਿ ਅਨਪੜ੍ਹ ਦੁਨੀਆ ਨਾਲੋਂ ਵੀ ਜ਼ਿਆਦਾ ਮੌਜੂਦ ਨੇ। ਇਸ ਨਾਲ ਹਿਰਦੇ ਦੀ ਪਵਿੱਤਰਤਾ ਨਾ ਹੋ ਸਕੀ। ਇਸ ਵਾਸਤੇ ਇਕ ਆਲਮ ਤਾਂ ਇੰਜ ਕਹਿੰਦਾ ਹੈ:

*ਹਮ ਸਮਝਤੇ ਥੇ ਕਿ ਇਲਮ ਸੇ ਕੁਛ ਜਾਨੇਂਗੇ।*
*ਜਾਨਾ ਤੋ ਯਹ ਜਾਨਾ ਕਿ ਨਾ ਜਾਨਾ ਕੁਛ ਭੀ।*

ਸੰਸਾਰ ਨੂੰ ਜਾਣ ਜਾਣ ਕੇ ਮੈਂ ਇਹ ਜਾਣਿਆ ਕਿ ਇਹ ਸਾਰੀ ਜਾਣਕਾਰੀ ਕੁਛ ਵੀ ਨਹੀਂ। ਇਸ ਨੇ ਤਾਂ ਹਿਰਦੇ ਨੂੰ ਲੋਭੀ ਬਣਾ ਦਿੱਤਾ ਹੈ, ਹੋਰ ਅਹੰਕਾਰੀ ਬਣਾ ਦਿੱਤਾ ਹੈ। ਹਿਰਦਾ ਹੋਰ ਹੋਰ ਕਾਮਨਾਵਾਂ ਨਾਲ ਭਰ ਗਿਆ ਹੈ। ਇਸਦੇ ਨਾਲ ਹਿਰਦੇ ਦੀ ਸ਼ੁੱਧੀ ਨਸੀਬ ਨਹੀਂ ਹੋਈ। ਮਨੁੱਖ ਜਦੋਂ ਵੀ ਅਨਰਥ ਕਰੇਗਾ, ਵਧੇ ਹੋਏ ਅਹੰਕਾਰ ਕਰਕੇ। ਸੀਮਾ ਤੋਂ ਵਧੇ ਹੋਏ ਲੋਭ ਕਰਕੇ ਬੜੇ ਅਨਰਥ ਕਰਦਾ ਹੈ। ਔਰ ਜਿਤਨੇ ਚਿਰ ਤਕ ਲੋਭ ਹੈ, ਚੈਨ ਕਿਥੇ; ਜਿਤਨੇ ਚਿਰ ਤਕ ਅਹੰਕਾਰ ਹੈ, ਪਵਿੱਤਰਤਾ ਕਿਥੇ; ਜਿਤਨੇ ਚਿਰ ਤਕ ਵਾਸ਼ਨਾ ਅਸੀਮ 'ਤੇ ਹੈ, ਪਵਿੱਤਰਤਾ ਕਿਥੇ। ਪਵਿੱਤਰਤਾ ਤਾਂ ਉਸੇ ਦਿਨ ਆਉਂਦੀ ਹੈ, ਜਿਸ ਦਿਨ ਸੱਚ ਹਿਰਦੇ ਵਿਚ ਵੱਸਦਾ ਹੈ। ਸੱਚ ਦੇ ਹਿਰਦੇ ਵਿਚ ਵੱਸਣ ਨਾਲ ਜੂਠ ਨਿਕਲ ਜਾਂਦੀ ਹੈ, ਲੋਭ ਨਿਕਲ ਜਾਂਦਾ ਹੈ, ਅਹੰਕਾਰ ਨਿਕਲ ਜਾਂਦਾ ਹੈ:

**ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥**
**ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥**

*(ਆਸਾ ਦੀ ਵਾਰ, ਮ: ੧, ਪੰਨਾ 468)*

ਉਸੇ ਨੂੰ ਹੀ ਸਚਿਆਰ ਮੰਨ ਸਕਦੇ ਹਾਂ, ਸੁੱਚਾ ਮੰਨ ਸਕਦੇ ਹਾਂ, ਜਿਸ ਦੇ ਹਿਰਦੇ ਵਿਚ ਸੱਚ ਆ ਕੇ ਟਿਕ ਗਿਆ ਹੈ, ਵੱਸ ਗਿਆ ਹੈ। ਤੋ ਸੱਚੇ

ਪਾਤਿਸ਼ਾਹ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

**ਕਹੁ ਨਾਨਕ ਸਚੁ ਧਿਆਈਐ॥**
**ਸੁਚਿ ਹੋਵੈ ਤਾ ਸਚੁ ਪਾਈਐ॥**

ਸੁੱਚ ਹੋ ਸਕਦੀ ਹੈ, ਪਵਿੱਤਰਤਾ ਹੋ ਸਕਦੀ ਹੈ, ਜੇ ਕਿਧਰੇ ਸੱਚ ਦੀ ਪ੍ਰਾਪਤੀ ਹੋ ਜਾਏ। ਜਿਸ ਹਿਰਦੇ ਵਿਚ ਸੱਚ ਆ ਕੇ ਟਿਕ ਜਾਂਦਾ ਹੈ, ਉਸਦੀ ਤੱਕਣੀ ਪਾਵਨ ਹੋ ਜਾਂਦੀ ਹੈ, ਉਸਨੂੰ ਜਗਤ ਦਾ ਰੂਪ 'ਮਾਂ' ਦਿਖਾਈ ਦਿੰਦਾ ਹੈ, ਭੈਣ ਦਿਖਾਈ ਦਿੰਦਾ ਹੈ। ਆਪਣੇ ਹੀ ਦਿਖਾਈ ਦਿੰਦੇ ਨੇ, ਕੋਈ ਬਿਗਾਨੇ ਓਪਰੇ ਦਿਖਾਈ ਨਹੀਂ ਦਿੰਦੇ। ਜਿਸ ਹਿਰਦੇ ਵਿਚ ਸੱਚ ਆ ਕੇ ਵੱਸ ਜਾਂਦਾ ਹੈ, ਉਸਦੇ ਲਈ ਪਰਾਇਆ ਧਨ ਮਿੱਟੀ ਬਣ ਜਾਂਦਾ ਹੈ, ਕੰਚਨ ਮਿੱਟੀ ਬਣ ਜਾਂਦਾ ਹੈ। ਐਸਾ ਮਨੁੱਖ ਚੋਰ ਤੇ ਯਾਰ ਨਹੀਂ ਹੁੰਦਾ। ਇਹ ਠੀਕ ਹੈ ਕਿ ਮਨੁੱਖ ਦੇ ਹੱਥ ਚੋਰ ਨਾ ਹੋਵਣ ਪਰ ਮਨ ਤਾਂ ਚੋਰ ਹੈ। ਮਨੁੱਖ ਦਾ ਜਿਸਮ ਦੁਰਾਚਾਰੀ ਨਾ ਹੋਵੇ, ਮਨ ਤਾਂ ਦੁਰਾਚਾਰੀ ਹੈ। ਮਨ ਦੁਰਾਚਾਰੀ ਹੈ ਤੇ ਵੱਧ ਤੋਂ ਵੱਧ ਹੱਥ ਰੁਕੇ ਰਹਿਣਗੇ, ਨਜ਼ਰਾਂ ਤਾਂ ਨਹੀਂ ਰੁਕਣਗੀਆਂ। ਕਿਉਂਕਿ ਹੱਥਾਂ ਲਈ ਹੱਥਕੜੀ ਹੈ, ਪੈਰਾਂ ਲਈ ਬੇੜੀਆਂ ਨੇ। ਮਨੁੱਖ ਸਮਾਜ ਤੇ ਕਾਨੂੰਨ ਤੋਂ ਡਰਦਾ ਹੋਇਆ ਆਪਣੇ ਹੱਥਾਂ ਤੇ ਪੈਰਾਂ ਨੂੰ ਰੋਕੇਗਾ, ਪਰ ਨਜ਼ਰਾਂ ਨੂੰ ਕਿਵੇਂ ਰੋਕੇਗਾ, ਕਿਉਂਕਿ ਨਜ਼ਰਾਂ ਨੂੰ ਰੋਕਣ ਲਈ ਹੱਥਕੜੀ ਨਹੀਂ ਹੈ, ਨਿਗਾਹ ਨੂੰ ਹੱਥਕੜੀ ਪੈ ਨਹੀਂ ਸਕਦੀ, ਨਿਗਾਹ ਨੂੰ ਬੇੜੀਆਂ ਪੈ ਨਹੀਂ ਸਕਦੀਆਂ। ਤੇ ਮਨੁੱਖ ਦੀਆਂ ਨਜ਼ਰਾਂ ਦੁਰਾਚਾਰੀ ਨੇ, ਚੋਰ ਨੇ। ਇਸ ਵਾਸਤੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ:

**ਦਿਸਟਿ ਬਿਕਾਰੀ ਬੰਧਨਿ ਬਾਂਧੈ ਹਉ ਤਿਸ ਕੈ ਬਲਿ ਜਾਈ॥**

*(ਪ੍ਰਭਾਤੀ ਮ: ੧, ਪੰਨਾ 1329)*

ਮੈਂ ਸਦਕੇ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ, ਉਨ੍ਹਾਂ ਤੋਂ ਜੋ ਆਪਣੀ ਵਿਕਾਰੀ ਦ੍ਰਿਸ਼ਟੀ ਨੂੰ ਰੋਕ ਲੈਂਦੇ ਨੇ। ਜਿਨ੍ਹਾਂ ਦੀ ਦ੍ਰਿਸ਼ਟੀ ਅੰਮ੍ਰਿਤਮਈ ਹੋ ਜਾਂਦੀ ਹੈ। ਇਕ ਦਫ਼ਾ ਅੰਮ੍ਰਿਤਮਈ ਪ੍ਰਭੂ ਦਾ ਨਾਮ ਜਦੋਂ ਹਿਰਦੇ ਵਿਚ ਵੱਸ ਜਾਏ ਤੇ ਦ੍ਰਿਸ਼ਟੀ ਅੰਮ੍ਰਿਤਮਈ ਹੋ ਜਾਂਦੀ ਹੈ, ਤੱਕਣੀ ਅੰਮ੍ਰਿਤਮਈ ਹੋ ਜਾਂਦੀ ਹੈ, ਬੋਲਾਂ ਵਿਚ ਅੰਮ੍ਰਿਤ ਆ ਜਾਂਦਾ ਹੈ, ਬੋਲ ਵੀ ਅੰਮ੍ਰਿਤਮਈ, ਬੜੇ ਮਿੱਠੇ ਬੋਲ, ਬੜੇ ਸਵਾਦਲੇ ਬੋਲ, ਹਿਰਦੇ ਨੂੰ ਸ਼ਾਂਤ ਕਰਨ ਵਾਲੇ ਬੋਲ, ਔਰ ਤੱਕਣੀ ਵਿਚ ਬੜੀ ਪਵਿੱਤਰਤਾ, ਬੜੀ ਨਿਰਮਲਤਾ, ਬੜੀ ਨਿਰਮਾਣਤਾ। ਐਸੇ ਮਨੁੱਖ ਜਗਤ ਦੀ ਵਿਆਪਕ ਮੈਲ ਵਿਚ ਕਦੀ ਕਦਾਈਂ ਦਿਖਾਈ ਦਿੰਦੇ ਨੇ, ਜਿਨ੍ਹਾਂ ਨੂੰ ਦੇਖ ਕੇ ਕਹਿਣਾ ਪੈਂਦਾ ਹੈ ਕਿ ਇਸ ਮੈਲੇ ਸੰਸਾਰ ਵਿਚ ਇਹ ਤਾਂ ਸੱਚਾ ਹੈ, ਇਹ

ਤਾਂ ਨਿਰਮਲ ਹੈ, ਇਹ ਤਾਂ ਪਾਵਨ ਹੈ। ਇਹ ਠੀਕ ਹੈ ਕਿ ਸਾਰੀ ਦੁਨੀਆ ਦਾ ਜ਼ੋਰ ਹੈ ਬਾਹਰ ਦੀ ਪਵਿੱਤਰਤਾ 'ਤੇ, ਪਰ ਅਵਤਾਰੀ ਪੁਰਖ ਕਹਿੰਦੇ ਨੇ ਕਿ ਜਿਤਨੇ ਚਿਰ ਤਕ ਮਨ ਸਾਫ਼ ਨਹੀਂ, ਮਨ ਸੱਚਾ ਨਹੀਂ, ਬਾਹਰ ਦੀ ਇਹ ਪਵਿੱਤਰਤਾ ਕੋਈ ਲਾਭਕਾਰੀ ਨਹੀਂ ਹੋਵੇਗੀ। ਸਾਰੀ ਸਫ਼ਾਈ ਸੁਚੈਨ ਦੇ ਹੁੰਦਿਆਂ ਹੋਇਆਂ ਵੀ ਯੂਰਪ ਦੇ ਲੋਕ, ਪੱਛਮੀ ਦੁਨੀਆ ਦੇ ਲੋਕ, ਅਮਰੀਕਾ ਦੇ ਲੋਕ ਪਰੇਸ਼ਾਨ ਨੇ, ਬੇਚੈਨ ਨੇ। ਕੋਈ ਰਿਸ਼ਤਾ ਉਥੇ ਟਿਕਵਾਂ ਨਹੀਂ ਹੈ। ਅੱਧੀਆਂ ਤੋਂ ਜ਼ਿਆਦਾ ਸ਼ਾਦੀਆਂ ਤਲਾਕ ਹੋ ਜਾਂਦੀਆਂ ਨੇ। ਬੱਚੇ ਰੁਲਦੇ ਨੇ, ਮਾਨਸਿਕ ਸੰਤਾਪ ਬਹੁਤ ਜ਼ਿਆਦਾ ਹੈ। ਬਹੁਤ ਖ਼ੁਦਕੁਸ਼ੀ ਹੈ, ਬਹੁਤ ਆਤਮ-ਹੱਤਿਆ ਹੈ। ਔਰ ਮਨ ਦੀ ਵਿਆਕੁਲਤਾ ਨੂੰ ਭੁਲਾਉਣ ਦੇ ਵਾਸਤੇ ਬਹੁਤ ਪੱਧਰ 'ਤੇ ਨਸ਼ੇ ਕੀਤੇ ਜਾਂਦੇ ਨੇ, ਸ਼ਰਾਬ ਪੀਤੀ ਜਾਂਦੀ ਹੈ। ਤੋ ਇਕ ਗੱਲ ਸਾਫ਼ ਦਿਖਾਈ ਦੇ ਰਹੀ ਹੈ ਕਿ ਜਿਤਨੀ ਦੇਰ ਤਕ ਮਨ ਸੁੱਚਾ ਨਹੀਂ, ਬਾਹਰ ਦੀ ਸੁੱਚਤਾ ਸਿਰਫ਼ ਬਾਹਰ ਹੀ ਥੋੜ੍ਹੀ ਜਿਹੀ ਸਹਾਇਕ ਹੋ ਸਕਦੀ ਹੈ, ਲੇਕਿਨ ਅੰਦਰ ਦੀ ਬੇਚੈਨੀ, ਅੰਦਰ ਦੇ ਦੁੱਖ ਤੇ ਸੰਤਾਪ ਨੂੰ ਮਿਟਾਣ ਵਿਚ ਕਾਰਗਰ ਨਹੀਂ ਹੈ। ਅੰਦਰ ਦੇ ਸੰਤਾਪ ਨੂੰ ਮਿਟਾਣ ਵਾਸਤੇ ਅੰਦਰ ਦੀ ਸੁੱਚਤਾ ਚਾਹੀਦੀ ਹੈ ਤੇ ਅੰਦਰ ਦੀ ਸੁੱਚਤਾ ਕਿਸ ਤਰ੍ਹਾਂ ਹੁੰਦੀ ਹੈ:

**ਕਹੁ ਨਾਨਕ ਸਚੁ ਧਿਆਈਐ ॥**
**ਸੁਚਿ ਹੋਵੈ ਤਾ ਸਚੁ ਪਾਈਐ ॥**

ਸੱਚ ਦੇ ਵਿਚ ਧਿਆਨ ਜੋੜੀਏ ਤਾਂ ਧਿਆਨ ਦੇ ਜੋੜਦਿਆਂ ਹੀ ਸੱਚ ਪ੍ਰਗਟ ਹੋ ਜਾਂਦਾ ਹੈ ਤੇ ਸੱਚ ਦੇ ਪ੍ਰਗਟ ਹੁੰਦਿਆਂ ਮਨੁੱਖ ਦਾ ਰੋਮ ਰੋਮ ਸੁੱਚਾ ਹੋ ਜਾਂਦਾ ਹੈ, ਹੱਥ ਸੁੱਚੇ ਹੋ ਜਾਂਦੇ ਹਨ, ਪੈਰ ਸੁੱਚੇ ਹੋ ਜਾਂਦੇ ਹਨ, ਨਜ਼ਰਾਂ ਸੁੱਚੀਆਂ ਹੋ ਜਾਂਦੀਆਂ ਹਨ। ਔਰ ਇਹੀ ਸੱਚਾ ਮਨੁੱਖ ਅੰਮ੍ਰਿਤਮਈ ਹੁੰਦਾ ਹੈ, ਪਰਮਾਤਮਾ ਨੂੰ ਕਬੂਲ ਹੁੰਦਾ ਹੈ ਔਰ ਜਗਤ ਨੂੰ ਕਬੂਲ ਹੁੰਦਾ ਹੈ।

•

# ਹੋਣੀ ਅਨਹੋਣੀ

**ਸਿਆਨਪ ਕਾਹੂ ਕਾਮਿ ਨ ਆਤ ॥**
**ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਊਹ ਬਾਤ ॥**

*(ਗੂਜਰੀ ਮਹਲਾ ੫, ਪੰਨਾ 496)*

ਅੱਜ ਤਕ ਮਨੁੱਖ ਇਸੇ ਹੀ ਗਰਦਿਸ਼ ਵਿਚ, ਇਸੇ ਹੀ ਸ਼ਸ਼ੋਪੰਜ ਵਿਚ ਜੀਅ ਰਿਹਾ ਹੈ ਕਿ ਮੈਂ ਕੁਛ ਕਰ ਰਿਹਾ ਹਾਂ ਜਾਂ ਕੁਛ ਹੋ ਰਿਹਾ ਹੈ ਜਾਂ ਕੁਛ ਕੀਤਾ ਜਾ ਰਿਹਾ ਹੈ ? ਮੈਂ ਕਰਤਾ ਹਾਂ ਯਾ ਕੋਈ ਹੋਰ ਕਰਤਾ ਹੈ ? ਬੜੇ ਬੜੇ ਦਾਰਸ਼ਨਿਕ, ਬੜੇ ਬੜੇ ਵਿਚਾਰਕ ਇਸ ਸੰਬੰਧ ਵਿਚ ਆਪਣਾ ਆਪਣਾ ਦਿਮਾਗ਼, ਆਪਣੇ ਆਪਣੇ ਵਿਚਾਰ ਲੜਾਉਂਦੇ ਰਹੇ ਨੇ। ਇਸ ਵਿਚ ਈਸ਼ਵਰੀ ਆਸਥਾ ਰੱਖਣ ਵਾਲੇ ਤੇ ਆਸਥਾ ਨਾ ਰੱਖਣ ਵਾਲੇ ਨਾਸਤਿਕ ਦੋਵੇਂ ਹੀ ਯਤਨਸ਼ੀਲ ਰਹੇ ਨੇ। ਕੋਸ਼ਿਸ਼ ਕਰਦੇ ਰਹੇ ਨ੍ਹੇ ਕਿ ਕੋਈ ਹੋਰ ਕਰਤਾ ਹੈ ਯਾ ਅਸੀਂ ਆਪਣੀ ਕਿਰਤ ਦੇ ਆਪ ਕਰਤਾ ਹਾਂ ? ਧਾਰਮਿਕ ਜਗਤ ਵਿਚ ਵੀ, ਧਾਰਮਿਕ ਪੁਰਸ਼ਾਂ ਦੇ ਦਿਲੋ-ਦਿਮਾਗ਼ ਵਿਚ ਵੀ ਜਿਥੇ ਇਹੋ ਹੀ ਸਵਾਲ ਗਰਦਿਸ਼ ਕਰਦਾ ਰਿਹਾ ਹੈ, ਉਥੇ ਨਾਸਤਿਕ ਲੋਕਾਂ ਨੇ ਵੀ ਇਸ ਨੂੰ ਗਹਿਰਾਈ ਨਾਲ ਲਿਆ ਹੈ। ਨਾਸਤਿਕ ਖੋਜਦਿਆਂ ਖੋਜਦਿਆਂ ਇਥੇ ਤਕ ਪਹੁੰਚਿਆ ਕਿ ਇਕ ਸ਼ਕਤੀ (Energy) ਹੈ ਔਰ ਉਸ ਸ਼ਕਤੀ ਨੂੰ ਅਸੀਂ ਆਪਣੇ ਅਨੁਕੂਲ ਕਰ ਸਕਦੇ ਹਾਂ। ਜੇ ਆਪਣੇ ਅਨੁਕੂਲ ਕਰ ਲਈਏ, ਉਸ ਦੇ ਸੁਭਾਉ ਨੂੰ ਸਮਝ ਲਈਏ ਤਾਂ ਉਹ ਸਾਡੇ ਲਈ ਕਾਬਲੇ ਇਸਤਿਮਾਲ ਹੋ ਸਕਦੀ ਹੈ, ਸੁੱਖ ਦਾ ਸਾਧਨ ਹੋ ਸਕਦੀ ਹੈ। ਜੈਸੇ ਹਵਾ ਨੂੰ ਆਪਣੇ ਸਰੀਰ ਦੇ ਅਨੁਕੂਲ ਕਰਨਾ—ਵਾਤਾਨੁਕੂਲ। ਪਾਣੀ ਨੂੰ ਆਪਣੇ ਅਨੁਕੂਲ ਠੰਡਾ ਯਾ ਗਰਮ ਕਰ ਲੈਣਾ ਔਰ ਇਸ ਤੋਂ ਇਲਾਵਾ ਪੰਜਾਂ ਤੱਤਾਂ ਦੀਆਂ ਬਿਖਰੀਆਂ ਹੋਈਆਂ ਸ਼ਕਤੀਆਂ, ਜੋ ਚਾਰੇ ਪਾਸੇ ਬਿਖਰੀਆਂ ਹੋਈਆਂ ਹਨ, ਮਨੁੱਖ ਦੀ ਆਦਿ ਕਾਲ ਤੋਂ ਇਹ ਕੋਸ਼ਿਸ਼ ਰਹੀ ਹੈ ਕਿ ਇਨ੍ਹਾਂ ਨੂੰ ਆਪਣੇ ਅਨੁਕੂਲ ਕਰ ਲਈਏ, ਤਾਂ ਕਿ ਇਨ੍ਹਾਂ ਤੋਂ ਸੁੱਖ ਲਈਏ। ਵਿਗਿਆਨ (Science) ਵੀ ਇਸੇ ਹੀ ਵਿਚਾਰ ਦੀ ਆਧਾਰਸ਼ਿਲਾ 'ਤੇ ਖੜ੍ਹਾ ਹੈ। ਉਸ ਨੇ ਰੇਲਾਂ, ਮੋਟਰਾਂ, ਗੱਡੀਆਂ, ਹਵਾਈ ਜਹਾਜ਼ ਆਦਿ ਹੋਰ ਕਈ ਕਿਸਮਾਂ ਦੇ ਸਾਧਨ

ਮੁਹੱਈਆ ਕਰ ਕੇ ਮਨੁੱਖ ਲਈ ਅਨੇਕਾਂ ਤਰ੍ਹਾਂ ਦੀਆਂ ਸਹੂਲਤਾਂ ਮੁਯੱਸਰ ਕੀਤੀਆਂ ਨੇ। ਇਸ ਵਿਚ ਕੋਈ ਸ਼ੱਕ ਨਹੀਂ ਰਹਿ ਗਿਆ, ਲੇਕਿਨ ਇਥੇ ਵਿਗਿਆਨ ਨੂੰ ਵੀ ਇਕ ਭਰਮ ਭੁਲੇਖਾ ਪੈ ਗਿਆ ਕਿ ਕਰਤੇ ਅਸੀਂ ਹਾਂ, ਕੋਈ ਹੋਰ ਕਰਤਾ ਨਹੀਂ ਹੈ। ਇਸ ਵਾਸਤੇ ਵਿਗਿਆਨ ਭਗਵਾਨ ਦੀ ਹੋਂਦ ਤੋਂ ਖ਼ਾਲੀ ਹੈ। ਵਿਗਿਆਨ ਭਗਵਾਨ 'ਤੇ ਸ਼ਰਧਾ ਨਹੀਂ ਰੱਖਦਾ। ਵਿਗਿਆਨੀ (Scientist) ਸੰਤ ਨਹੀਂ ਹੁੰਦਾ।

ਵਿਗਿਆਨਕ ਇਹ ਸੋਚ ਹੀ ਨਹੀਂ ਸਕਦਾ ਕਿ ਕਰਤਾ ਕੋਈ ਹੋਰ ਹੈ, ਕਿਉਂਕਿ ਉਹ ਆਪਣੀ ਸੋਚਣ ਸ਼ਕਤੀ ਨੂੰ ਲੜਾ ਲੜਾ ਕੇ ਪ੍ਰਕਿਰਤੀ ਦੇ ਬਹੁਤ ਪਹਿਲੂਆਂ ਨੂੰ ਆਪਣੇ ਅਨੁਕੂਲ ਕਰਦਾ ਗਿਆ। ਲੂ ਚੱਲ ਰਹੀ ਹੈ ਤਾਂ ਹਵਾ ਨੂੰ ਠੰਡਾ ਕਰ ਲਿਆ। ਸੀਤ ਲਹਿਰ ਚਲ ਰਹੀ ਹੈ, ਤਾਂ ਹਵਾ ਨੂੰ ਗਰਮ ਕਰ ਲਿਆ ਹੀਟਰ (Heater) ਲਗਾ ਕੇ।

ਐਸੇ ਛੋਟੇ ਛੋਟੇ ਉਪਕਰਣ ਪੈਦਾ ਕਰ ਕੇ ਔਰ ਪ੍ਰਕਿਰਤੀ ਦੀਆਂ ਸ਼ਕਤੀਆਂ ਨੂੰ ਆਪਣੀ ਰੁਚੀ, ਆਪਣੀਆਂ ਲੋੜਾਂ ਦੇ ਅਨੁਕੂਲ ਕਰ ਕੇ ਵਿਗਿਆਨ ਭਰਮ-ਭੁਲੇਖੇ ਵਿਚ ਜੀਅ ਰਿਹਾ ਹੈ ਕਿ ਕਿਸੇ ਦਿਨ ਸਾਰੀਆਂ ਸ਼ਕਤੀਆਂ ਦੇ ਸਾਗਰ ਨੂੰ ਅਸੀਂ ਆਪਣੇ ਅਨੁਕੂਲ ਕਰ ਲਵਾਂਗੇ।

ਪੁਰਾਣੇ ਸਮੇਂ ਦੀਆਂ ਲੜਾਈਆਂ ਤੀਰ-ਕਮਾਨ, ਤਲਵਾਰਾਂ, ਨੇਜ਼ੇ ਆਦਿ ਵੱਧ ਤੋਂ ਵੱਧ ਮਨੁੱਖ ਦੇ ਹਥਿਆਰ ਸਨ, ਜਦ ਕਿ ਅੱਜ ਦੇ ਹਥਿਆਰ—ਐਟਮ ਬੰਬ, ਹਾਈਡਰੋਜਨ ਬੰਬ, ਇਤਨੇ ਵਿਨਾਸ਼ਕਾਰੀ ਹਨ ਕਿ ਇਹ ਕੁਝ ਤੀਰ-ਕਮਾਨ, ਤਲਵਾਰ ਨਾਲ ਨਹੀਂ ਕੀਤਾ ਜਾ ਸਕਦਾ। ਸ਼ਕਤੀ ਨੂੰ ਤਾਮੀਰ ਦੇ ਕੰਮ ਵਿਚ ਔਰ ਵਿਨਾਸ਼ ਕਰਨ ਦੇ ਵਿਚ ਵਰਤਿਆ ਜਾ ਸਕਦਾ ਹੈ, ਬੱਸ ਇਥੇ ਹੀ ਵਿਗਿਆਨ ਦੇ ਅੰਦਰੋਂ ਭਗਵਾਨ ਦਾ ਖ਼ਿਆਲ ਜਾਂਦਾ ਰਿਹਾ ਔਰ ਐਸਾ ਖ਼ਿਆਲ ਕਰ ਬੈਠੇ ਹਨ ਕਿ ਇਨ੍ਹਾਂ ਸਹੂਲਤਾਂ ਨੂੰ ਮੁਹੱਈਆ ਕਰਨ ਵਾਲੇ ਅਸੀਂ ਹੀ ਹਾਂ। ਇਹ ਨਾਸ਼ ਕਰਨ ਵਾਲੇ ਵੀ ਅਸੀਂ ਹੀ ਹਾਂ। ਇਹ ਕਰਤਾ, ਕਰਨ ਵਾਲੇ ਵੀ ਬਣ ਗਏ, ਪ੍ਰਲੈ ਕਰਨ ਵਾਲੇ ਵੀ ਬਣ ਗਏ। ਜਦ ਇਹ ਤਾਮੀਰ ਕਰਨ ਵਾਲੇ, ਵਿਨਾਸ਼ ਕਰਨ ਵਾਲੇ ਵੀ ਬਣ ਗਏ ਤਾਂ ਪਰਮਾਤਮਾ ਦੀ ਹੋਂਦ ਲਈ ਤਾਂ ਫਿਰ ਕੋਈ ਥਾਂ ਹੀ ਨਾ ਹੋਈ। ਇਹੀ ਕਾਰਨ ਹੈ ਕਿ ਸਾਰੇ ਜਗਤ ਦਾ ਵਿਗਿਆਨ ਭਗਵਾਨ ਦੀ ਸ਼ਰਧਾ ਤੋਂ ਖ਼ਾਲੀ ਹੈ। ਵਿਗਿਆਨ ਦੇ ਅਧੀਨ ਜਿਊਣ ਵਾਲੀ ਅੱਜ ਦੀ ਇਹ ਮਨੁੱਖਤਾ ਭਗਵਾਨ ਦੀ ਸ਼ਰਧਾ ਤੋਂ ਖ਼ਾਲੀ ਹੁੰਦੀ ਜਾ ਰਹੀ ਹੈ, ਈਸ਼ਵਰੀ ਆਸਥਾ ਤੋਂ ਖ਼ਾਲੀ ਹੁੰਦੀ ਜਾ ਰਹੀ ਹੈ। ਵਿਗਿਆਨ ਦਾ ਇਹ ਅਹਿਸਾਸ ਲੋਕਾਂ ਦੇ ਦਿਲਾਂ ਵਿਚ ਘਰ ਕਰਦਾ ਜਾ ਰਿਹਾ ਹੈ ਕਿ ਕੋਈ ਕਰਤਾ ਨਹੀਂ ਹੈ, ਕੋਈ ਹਰਤਾ ਨਹੀਂ ਹੈ। ਅੱਜ-ਕੱਲ ਦੇ ਵਿਗਿਆਨ ਦੀ

ਇਹ ਗਤੀ ਜੋ ਕੁਛ ਵੀ ਹਾਸਿਲ ਕਰ ਸਕੀ ਹੈ, ਉਹ ਸਾਗਰ ਵਿੱਚੋਂ ਇਕ ਚਮਚ ਪਾਣੀ ਤੋਂ ਜ਼ਿਆਦਾ ਨਹੀਂ ਹੈ। ਉਸ ਮਹਾਨ ਸੂਰਜ ਵਿੱਚੋਂ ਕੇਵਲ ਇਕ ਨਿੱਕੀ ਜਿਹੀ, ਇਕ ਚਿੰਗਾਰੀ ਹਾਸਿਲ ਕਰ ਸਕੇ ਹਨ।

ਇਹ ਹੱਥ, ਪੈਰ, ਦਿਲ, ਦਿਮਾਗ਼ ਵੀ ਤਾਂ ਉਸੇ ਹੀ ਸ਼ਕਤੀ ਤੋਂ ਆਏ ਹਨ, ਜਿਸ ਸ਼ਕਤੀ ਬਾਰੇ ਉਹ ਸੋਚ ਰਹੇ ਨੇ ਕਿ ਅਸੀਂ ਹੱਥ ਵਿਚ ਕਰ ਲਈ ਹੈ। ਉਨ੍ਹਾਂ ਨੂੰ ਕੌਣ ਦੱਸੇ ਕਿ ਇਹ ਸ਼ਕਤੀ ਉਹ ਹੀ ਹੈ ਔਰ ਇਹ ਹੱਥ ਪੈਰ ਵੀ ਉਸੇ ਸ਼ਕਤੀ ਤੋਂ ਆਏ ਨੇ। ਪਰ ਵਿਗਿਆਨ ਦੀ ਐਸੀ ਸੋਚਣੀ ਹੋ ਸਕੇ, ਇਹ ਅਜੇ ਦੂਰ ਦੀ ਗੱਲ ਹੈ। ਮੇਰਾ ਵਿਸ਼ਵਾਸ ਹੈ ਕਿ ਕਿਸੇ ਦਿਨ ਵਿਗਿਆਨ ਭਗਵਾਨ ਦੀ ਆਸਥਾ ਨਾਲ ਭਰ ਜਾਏਗਾ। ਕਿਉਂਕਿ ਅੱਜ ਤਕ ਜਿਤਨੇ ਵੀ ਵਿਗਿਆਨਕ (Scientists) ਹੋਏ ਨੇ ਚੋਟੀ ਦੇ, ਉਹ ਬੜੇ ਬੇਚੈਨ ਰਹੇ ਨੇ, ਪ੍ਰੇਸ਼ਾਨ ਰਹੇ ਨੇ। ਇਹ ਬੜੇ ਬੜੇ ਚੋਟੀ ਦੇ ਵਿਗਿਆਨਕ ਆਪੋ ਆਪਣਾ ਅਨੁਭਵ ਇਹੀ ਜ਼ਾਹਿਰ ਕਰਦੇ ਰਹੇ ਨੇ ਕਿ ਪਰਮ ਆਨੰਦ, ਪਰਮ ਰਸ, ਇਹ ਤਾਂ ਹੁਣ ਕਲਪਨਾ ਵਿਚ ਹੀ ਰਹਿ ਗਏ ਨੇ, ਵਾਸਤਵਿਕਤਾ ਵਿਚ ਤਾਂ ਇਹਦੀ ਕੋਈ ਝਲਕ ਨਹੀਂ ਮਿਲੀ।

ਦੂਸਰੇ ਨੇ ਸੰਤ, ਭਗਤ, ਈਸ਼ਵਰੀ ਆਸਥਾ ਰੱਖਣ ਵਾਲੇ, ਉਹ ਫਿਰ ਇੰਜ ਕਹਿੰਦੇ ਨੇ :

**ਸਿਆਨਪ ਕਾਹੂ ਕਾਮਿ ਨ ਆਤ ॥**
**ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ ॥**

ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਅਗਰ ਕੀਤਾ ਨਹੀਂ ਜਾ ਰਿਹਾ ਤੋ ਹੋ ਰਿਹਾ ਹੈ। ਔਰ ਜਗਤ ਵਿਚ ਅਨਹੋਣਾ ਕੁਛ ਵੀ ਨਹੀਂ ਹੈ, ਜੋ ਕੁਛ ਵੀ ਹੋ ਰਿਹਾ ਹੈ, ਅਨਹੋਣਾ ਕੁਛ ਵੀ ਨਹੀਂ। ਲੇਕਿਨ ਬੜੀ ਬਾਰੀਕ ਮਤਿ (ਬੁੱਧੀ) ਚਾਹੀਦੀ ਹੈ, ਬੜੀ ਸੂਖਸ਼ਮ ਸੋਚਣੀ ਚਾਹੀਦੀ ਹੈ। ਇਨ੍ਹਾਂ ਹੋ ਰਹੀਆਂ ਮਹਾਨ ਘਟਨਾਵਾਂ ਨੂੰ ਸਮਝਣ ਲਈ, ਜਾਣਨ ਲਈ ਬਿਬੇਕ ਬੁੱਧੀ ਦੀ ਲੋੜ ਹੈ। ਸ਼ਾਇਦ ਇਸੇ ਵਾਸਤੇ ਸਤਿਗੁਰੂ ਜੀ ਸਾਨੂੰ ਅਰਦਾਸ ਕਰਨ ਦਾ ਢੰਗ ਦਰਸਾਉਂਦੇ ਨੇ ਕਿ :

**ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥**

*(ਸੋਰਠਿ ਮਹਲਾ ੫, ਪੰਨਾ 641)*

ਹੇ ਪ੍ਰਭੂ ! ਉਹ ਵਿਵੇਕਸ਼ੀਲ ਬੁੱਧ ਦਿਉ, ਜੋ ਇਹ ਸਮਝ ਸਕੇ ਕਿ ਜੋ ਕੁਛ ਹੋ ਰਿਹਾ ਹੈ, ਉਹ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਔਰ ਜਦ ਕੀਤਾ ਹੀ ਨਹੀਂ ਜਾ ਰਿਹਾ ਤੋ ਧਰਮ ਦੀ ਦੁਨੀਆ ਵਿਚ ਇਕ ਬਹੁਤ ਵੱਡਾ ਅਗਿਆਨ

ਪ੍ਰਚੱਲਤ ਹੈ। ਕੀ ? ਜੋ ਕੀਤਾ ਹੀ ਨਹੀਂ ਜਾ ਰਿਹਾ। ਤੋ ਉਹ ਈਸ਼ਵਰ ਨੂੰ ਵੀ ਕਿਰਤ ਦਾ ਰੂਪ ਦੇ ਰਹੇ ਨੇ। ਆਪਣੇ ਬਣਾਏ ਹੋਏ ਨੂੰ ਵੀ ਈਸ਼ਵਰ ਮੰਨਦੇ ਨੇ। ਧੰਨ ਗੁਰੂ ਨਾਨਕ ਦੇਵ ਜੀ ਨੂੰ ਐਲਾਨੀਆ ਕਹਿਣਾ ਪਿਆ :

**ਥਾਪਿਆ ਨ ਜਾਇ ਕੀਤਾ ਨ ਹੋਇ ॥**
**ਆਪੇ ਆਪਿ ਨਿਰੰਜਨੁ ਸੋਇ ॥** *(ਜਪੁ ਜੀ ਸਾਹਿਬ)*

ਉਸ ਦੀ ਅਸਥਾਪਨਾ ਕੀਤੀ ਨਹੀਂ ਜਾ ਸਕਦੀ, ਉਸਨੂੰ ਕੀਤਾ ਨਹੀਂ ਜਾ ਸਕਦਾ, ਉਸ ਨੂੰ ਟਿਕਾਇਆ ਵੀ ਨਹੀਂ ਜਾ ਸਕਦਾ। ਕਿਉਂਕਿ ਜਿਸਨੂੰ ਮੈਂ ਬਣਾ ਸਕਦਾ ਹਾਂ, ਆਖ਼ਰ ਮੈਂ ਟਿਕਾ ਵੀ ਸਕਦਾ ਹਾਂ, ਉਹ ਆਖ਼ਰ ਮੇਰੇ ਨਾਲੋਂ ਵੱਡਾ ਕਿਸ ਤਰ੍ਹਾਂ ਹੋ ਗਿਆ। ਕਿਰਤ, ਕਰਤੇ ਨਾਲੋਂ ਵੱਡੀ ਨਹੀਂ ਹੋ ਸਕਦੀ। ਗਿਆਨ-ਵਿਗਿਆਨ ਤੇ ਧਰਮ ਆਪੋ ਆਪਣੇ ਭਰਮ-ਭੁਲੇਖਿਆਂ ਵਿਚ ਜੀਅ ਰਹੇ ਹਨ। ਭਟਕਣਾ ਵਿਗਿਆਨ ਦੀ ਤੇ ਧਰਮ ਦੀ ਦੁਨੀਆ ਵਿਚ ਮੌਜੂਦ ਹੈ। ਹਾਂ, ਕਦੀ ਕਦਾਈਂ ਸੰਸਾਰ 'ਤੇ ਕੁਛ ਸੂਰਜ ਚਮਕਦੇ ਨੇ, ਜੋ ਅੰਧਕਾਰ ਨੂੰ ਮਿਟਾਣ ਦਾ ਯਤਨ ਕਰਦੇ ਨੇ, ਔਰ ਜਿਨ੍ਹਾਂ ਵਿੱਚੋਂ ਨੇ ਮਹਾਨ ਧੰਨ ਗੁਰੂ ਬਾਬਾ ਨਾਨਕ ਦੇਵ ਜੀ ਮਹਾਰਾਜ। ਆਪ ਜੀ ਦਾ ਮਹਾਨ ਵਾਕ ਹੈ :

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥**
**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥** *(ਜਪੁ ਜੀ ਸਾਹਿਬ)*

ਜੇ ਕਿਧਰੇ ਮਨੁੱਖ ਉਸ ਪਰਮਾਤਮਾ ਦੀ ਮਰਯਾਦਾ ਤਰਤੀਬ ਨੂੰ ਸਮਝ ਜਾਏ, ਜੋ ਕੁਝ ਉਸਦੀ ਮਰਯਾਦਾ ਵਿਚ ਹੋ ਰਿਹਾ ਹੈ, ਤਾਂ ਇਸ ਦਾ ਅਹੰਕਾਰ ਅੱਜ ਹੀ ਮਲੀਨ ਹੋ ਜਾਏ। "ਹਉਮੈ ਕਹੈ ਨ ਕੋਇ" 'ਮੈਂ ਹਾਂ, ਮੈਂ ਹਾਂ', ਐਸਾ ਕਹਿਣਾ ਹੀ ਮਿਟ ਜਾਏ। ਤੇ ਜਦ ਮੈਂ ਹਾਂ ਹੀ ਨਹੀਂ ਤਾਂ ਕਰਣਹਾਰ ਕਿਥੇ ਹੈ; ਮੈਂ ਕਰਤਾ ਕਿਵੇਂ ਹੋ ਗਿਆ। "ਤ ਹਉਮੈ ਕਹੈ ਨ ਕੋਇ" ਜਿਸ ਨੇ ਵੀ ਉਸ ਹੁਕਮ ਨੂੰ ਜਾਣ ਲਿਆ, ਸਮਝ ਲਿਆ, ਉਹ ਫਿਰ ਐਲਾਨੀਆ ਕਹਿੰਦਾ ਹੈ—ਮੈਂ ਨਹੀਂ ਹਾਂ, ਤੇ ਜਦ ਮੈਂ ਹੀ ਮਿਟ ਗਈ ਤੋ ਕਰਣਹਾਰ ਕਿਥੇ। ਉਸ ਹੋਣਹਾਰ ਤੋਂ ਜੋ ਕੁਛ ਹੋ ਰਿਹਾ ਹੈ, ਤਰ੍ਹਾਂ ਤਰ੍ਹਾਂ ਦੇ ਰੰਗ-ਰੂਪ, ਤਰ੍ਹਾਂ ਤਰ੍ਹਾਂ ਦੇ ਜੀਵ-ਜੰਤੂ, ਵੱਖ ਵੱਖ ਸੁਭਾਉ ਦੇ, ਵੱਖ ਵੱਖ ਨਸਲਾਂ ਦੇ ਜੀਵ, ਤਰ੍ਹਾਂ ਤਰ੍ਹਾਂ ਦੇ ਸੂਰਜ, ਤਰ੍ਹਾਂ ਤਰ੍ਹਾਂ ਦੀਆਂ ਧਰਤੀਆਂ, ਬਹੁਤ ਵੱਡਾ ਇਹ ਪਸਾਰਾ, ਜਿਤਨਾ ਸੋਚਦੇ ਜਾਈਏ, ਉਹ ਸਾਡੀ ਸੋਚ ਤੋਂ ਵੱਡਾ ਹੁੰਦਾ ਜਾ ਰਿਹਾ ਹੈ :

**ਬਹੁਤਾ ਕਹੀਐ ਬਹੁਤਾ ਹੋਇ ॥** *(ਜਪੁ ਜੀ ਸਾਹਿਬ)*

ਜਿਤਨੀ ਵੀ ਸੀਮਾ ਮਿੱਥ ਲੈਂਦੇ ਹਾਂ, ਇਹ ਤਾਂ ਬਹੁਤ ਹੈ, ਪਰ ਉਸ ਤੋਂ ਵੀ ਬਹੁਤਾ ਹੋ ਜਾਂਦਾ ਹੈ, ਕਿਉਂਕਿ ਕਿਤਨਾ ਵੀ ਸੋਚੀਏ, ਉਹ ਸਾਰੇ ਦਾ ਸਾਰਾ

ਸਾਡੀ ਸੋਚ ਵਿਚ ਆਉਂਦਾ ਹੀ ਨਹੀਂ। ਕਾਰਨ ? ਉਹ ਅਸੀਮ ਹੈ, ਉਹ ਸੀਮਾ ਦੇ ਦਾਇਰੇ ਵਿਚ ਆ ਹੀ ਨਹੀਂ ਸਕਦਾ। ਉਸ ਅਸੀਮ ਨੂੰ ਸੀਮਿਤ ਕਰਨਾ ਬੜਾ ਕਠਿਨ ਹੈ। ਅਸੀਂ ਦੇਖਦੇ ਹਾਂ ਕਿ ਐਸੇ ਅਨੁਭਵ ਜੀਵਨ ਵਿਚ ਸਾਹਮਣੇ ਆਉਂਦੇ ਹਨ। ਪਾਤਸ਼ਾਹ ਫ਼ੁਰਮਾਉਂਦੇ ਨੇ :

**ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ॥**

*(ਗੂਜਰੀ ਮਹਲਾ ੫, ਪੰਨਾ 496)*

ਸੋਚਿਆ ਸੀ ਪੱਛਮ ਵੱਲ ਜਾਣਾ ਹੈ, ਤਿਆਰੀ ਵੀ ਕਰ ਲਈ, ਪੱਛਮ ਵੱਲ ਜਾਣ ਦਾ ਉਪਰਾਲਾ ਵੀ ਕਰ ਲਿਆ। ਅਜੇ ਕਦਮ ਪੁੱਟਣਾ ਹੀ ਸੀ ਕਿ ਪੂਰਬ ਵੱਲ ਜਾਣਾ ਪੈ ਗਿਆ। ਰੂਏ ਜ਼ਮੀਨ 'ਤੇ ਐਸਾ ਤਜਰਬਾ ਹਰ ਮਨੁੱਖ ਨੂੰ ਜ਼ਰੂਰ ਹੋਇਆ ਹੋਵੇਗਾ। ਕਰਨਾ ਮੈਂ ਕੀ ਚਾਹੁੰਦਾ ਸੀ, ਹੋ ਕੀ ਗਿਆ। ਪ੍ਰਾਪਤ ਮੈਂ ਕੀ ਕਰਨਾ ਚਾਹੁੰਦਾ ਸੀ, ਮਿਲਿਆ ਕੀ। ਜਾਣਾ ਮੈਂ ਕਿਸੇ ਪਾਸੇ ਸੀ, ਚੱਲ ਮੈਂ ਕਿਸੇ ਪਾਸੇ ਪਿਆ। ਕੋਈ ਮਨੁੱਖ ਐਸਾ ਨਹੀਂ, ਜਿਸ ਨੂੰ ਇਹ ਅਨੁਭਵ ਨਾ ਹੋਇਆ ਹੋਵੇ। ਇਸ ਨੂੰ ਬਾਬਾ ਫ਼ਰੀਦ ਜੀ ਆਪਣੇ ਢੰਗ ਨਾਲ ਇੰਜ ਬਿਆਨ ਕਰਦੇ ਨੇ :

**ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ॥**
**ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥**
**ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ॥**
**ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ॥**

*(ਸਲੋਕ ਸੇਖ ਫਰੀਦ ਜੀ, ਪੰਨਾ 1383)*

ਜੋ ਕਦੀ ਸੋਚਿਆ ਵੀ ਨਹੀਂ ਸੀ, ਚੇਤੇ ਵਿਚ ਹੀ ਨਹੀਂ ਸੀ, ਖ਼ਿਆਲਾਂ ਵਿਚ ਹੀ ਨਹੀਂ ਸੀ, ਉਹੋ ਹੋ ਗਿਆ, ਉਹੋ ਵਾਪਰ ਗਿਆ। ਐਸਾ ਹਰ ਇਕ ਦਾ ਅਨੁਭਵ ਹੈ। ਪਰਮ ਸਿਰਮੌਰ ਭਗਤ ਕਬੀਰ ਜੀ ਦਾ ਇਹ ਉੱਚ ਖ਼ਿਆਲ :

**ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ॥**
**ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ॥**

*(ਸਲੋਕ ਭਗਤ ਕਬੀਰ ਜੀ, ਪੰਨਾ 1376)*

ਮੈਂ ਸੋਚਦਾ ਹਾਂ ਕਿ ਇਹ ਕਰਾਂ, ਹੁੰਦਾ ਕੁਛ ਹੋਰ ਹੈ। ਜੀਵਨ ਦੀਆਂ ਇਨ੍ਹਾਂ ਰੋਜ਼-ਮੱਰਾ ਦੀਆਂ ਘਟਨਾਵਾਂ ਤੋਂ ਭਗਤ ਕਬੀਰ ਕਹਿੰਦੇ ਨੇ—ਮੈਂ ਇਸ ਨਤੀਜੇ 'ਤੇ ਪਹੁੰਚਿਆ ਹਾਂ ਕਿ ਉਹ ਹੀ ਹੁੰਦਾ ਹੈ ਜੋ ਈਸ਼ਵਰ ਨੂੰ ਭਾਉਂਦਾ ਹੈ, ਉਹ ਨਹੀਂ ਹੁੰਦਾ ਜੋ ਮੈਨੂੰ ਭਾਉਂਦਾ ਹੈ। ਤੇ ਫਿਰ ਕੀ ਕਰੀਏ ? ਹੋ ਜਾਂਦਾ ਹੈ ਜੋ ਈਸ਼ਵਰ ਨੂੰ ਭਾਉਂਦਾ ਹੈ, ਉਸ ਦੇ ਭਾਣੇ ਨਾਲ ਸਹਿਮਤ ਹੋਣਾ, ਉਸਦੀ ਰਜ਼ਾ ਵਿਚ

ਰਹਿਣਾ, ਉਸ ਦੇ ਅਟੱਲ ਹੁਕਮ ਨੂੰ ਮੰਨਣਾ। ਵੈਸੇ ਇਬਾਦਤ (ਬੰਦਗੀ) ਇਸੇ 'ਤੇ ਖੜ੍ਹੀ ਹੈ, ਭਗਤੀ ਇਸੇ 'ਤੇ ਖੜ੍ਹੀ ਹੈ। ਹੋ ਰਿਹਾ ਹੈ, ਇਸ ਨੂੰ ਸਮਝਣਾ ਹੈ। ਲੇਕਿਨ ਇਥੇ ਇਕ ਤਰਕ ਖੜ੍ਹੀ ਹੋ ਜਾਂਦੀ ਹੈ, ਹੋ ਰਿਹਾ ਹੈ, ਜਦੋਂ ਜਪਾਏਗਾ, ਜਪ ਲਵਾਂਗੇ। ਜਦੋਂ ਸ਼ੁਭ ਮਾਰਗ 'ਤੇ ਚਲਾਏਗਾ, ਚੱਲ ਪਵਾਂਗੇ। ਨਹੀਂ, ਇਤਨੀ ਸਮਝ ਆ ਜਾਏ ਕਿ ਹੋ ਰਿਹਾ ਹੈ, ਫਿਰ ਮਨੁੱਖ ਜੋ ਕੁਛ ਵੀ ਕਰ ਰਿਹਾ ਹੈ, ਸ਼ੁਭ ਹੈ। ਇਤਨੀ ਸਮਝ ਆ ਜਾਏ ਤੇ ਹਿਰਦਾ ਮੰਨ ਜਾਏ ਕਿ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਫਿਰ ਇਹ ਜੋ ਕੁਛ ਵੀ ਕਰ ਰਿਹਾ ਹੈ, ਸ਼ੁਭ ਹੈ। ਫਿਰ ਐਸੇ ਮਨੁੱਖ ਦਾ ਉਠਣਾ ਸ਼ੁਭ ਹੈ, ਚੱਲਣਾ ਸ਼ੁਭ ਹੈ, ਬੋਲਣਾ ਸ਼ੁਭ ਹੈ, ਕਰਨਾ ਸ਼ੁਭ ਹੈ, ਸਭ ਸਹੀ ਹੈ। ਇਤਨੀ ਸਮਝ ਆ ਜਾਏ, ਇਤਨਾ ਪਤਾ ਚੱਲ ਜਾਏ। ਲੇਕਿਨ ਇਸ ਸਮਝ ਨੂੰ ਪ੍ਰਾਪਤ ਕਰਨ ਲਈ ਬੜੇ ਬੜੇ ਸਾਧੂ, ਬੜੇ ਬੜੇ ਜੋਗੀ, ਬੜੇ ਬੜੇ ਰਿਸ਼ੀ-ਮੁਨੀ, ਜਪੀਸ਼ਵਰ, ਤਪੀਸ਼ਵਰ ਆਦਿ ਕਾਲ ਤੋਂ ਕੋਸ਼ਿਸ਼ ਕਰਦੇ ਰਹੇ ਨੇ ਔਰ ਬਥੇਰਿਆਂ ਨੂੰ ਇਸ ਵਿਚ ਸਫਲਤਾ ਨਹੀਂ ਮਿਲੀ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ—ਗਿਲਾ, ਰੁਦਨ ਉਸ ਵਕਤ ਪੈਦਾ ਹੁੰਦਾ ਹੈ, ਜਦ ਚਾਹਿਆ ਕੁਛ ਹੋਰ ਸੀ ਤੇ ਹੋਇਆ ਕੁਛ ਹੋਰ ਹੈ। ਮੇਰੀ ਚਾਹਤ ਦੇ ਮੁਤਾਬਿਕ ਨਹੀਂ ਹੋਇਆ। ਤੇ ਸਾਹਿਬ ਕਹਿੰਦੇ ਨੇ :

**ਰੋਵੈ ਰਾਮੁ ਨਿਕਾਲਾ ਭਇਆ ॥**
**ਸੀਤਾ ਲਖਮਣੁ ਵਿਛੁੜਿ ਗਇਆ ॥**

*(ਰਾਮਕਲੀ ਕੀ ਵਾਰ, ਸਲੋਕੁ ਮਹਲਾ ੧, ਪੰਨਾ 953)*

ਵਿਛੋੜਾ ਹੋ ਗਿਆ ਸੀਤਾ ਦਾ, ਵਿਛੋੜਾ ਹੋ ਗਿਆ ਲਛਮਣ ਦਾ, ਮੂਰਛਤ ਹੋ ਗਏ; ਵਕਤ ਦੇ ਅਵਤਾਰੀ ਪੁਰਸ਼ ਰਾਮ, ਜਿਨ੍ਹਾਂ ਨੇ ਵਿਸ਼ਿਸ਼ਟ ਤੋਂ, ਸਾਰੀ ਗਿਆਨ-ਧਿਆਨ ਦੀ ਸ਼ਿਖਸ਼ਾ, ਦੀਕਸ਼ਾ ਪ੍ਰਾਪਤ ਕੀਤੀ, ਉਹ ਵੀ ਅਸ਼ਕਬਾਰ ਹੋ ਗਏ। ਉਨ੍ਹਾਂ ਦੀਆਂ ਵੀ ਅੱਖਾਂ ਭਰ ਆਈਆਂ। ਉਹ ਵੀ ਜ਼ਾਰੋ ਜ਼ਾਰ ਰੋਣ ਲੱਗ ਪਏ। ਹਾਲਾਤ ਦੇ ਤਕਾਜ਼ੇ ਨੂੰ ਦੇਖ ਕੇ ਜ਼ਾਰੋ ਜ਼ਾਰ ਰੋਇਆ ਸੀ ਦਸ਼ਰਥ, ਔਰ ਬੜੇ ਬੜੇ ਰੋਏ :

**ਸਹੰਸਰ ਦਾਨ ਦੇ ਇੰਦ੍ਰੁ ਰੋਆਇਆ ॥**
**ਪਰਸ ਰਾਮੁ ਰੋਵੈ ਘਰਿ ਆਇਆ ॥**
**ਅਜੈ ਸੁ ਰੋਵੈ ਭੀਖਿਆ ਖਾਇ ॥**
**ਐਸੀ ਦਰਗਹ ਮਿਲੈ ਸਜਾਇ ॥**
**ਰੋਵੈ ਰਾਮੁ ਨਿਕਾਲਾ ਭਇਆ ॥**
**ਸੀਤਾ ਲਖਮਣੁ ਵਿਛੁੜਿ ਗਇਆ ॥**

**ਰੋਵੈ ਦਹਸਿਰੁ ਲੰਕ ਗਵਾਇ॥**
**ਜਿਨਿ ਸੀਤਾ ਆਦੀ ਡਉਰੂ ਵਾਇ॥**
**ਰੋਵਹਿ ਪਾਂਡਵ ਭਏ ਮਜੂਰ॥**
**ਜਿਨ ਕੈ ਸੁਆਮੀ ਰਹਤ ਹਦੂਰਿ॥**

*(ਰਾਮਕਲੀ ਕੀ ਵਾਰ, ਮ: ੧, ਪੰਨਾ 953)*

ਰੋ ਪਿਆ ਅਰਜਨ, ਰੋ ਪਿਆ ਯੁਧਿਸ਼ਟਰ। "ਰੋਵੈ ਦਹਸਿਰ ਲੰਕ ਗਵਾਇ॥ ਜਿਨਿ ਸੀਤਾ ਆਦੀ ਡਉਰੂ ਵਾਇ॥" ਜ਼ਾਰੋ ਜ਼ਾਰ ਰੋ ਪਿਆ ਰਾਵਣ। ਇਤਨਾ ਸ਼ਕਤੀਸ਼ਾਲੀ! ਜ਼ਾਰੋ ਜ਼ਾਰ ਰੋ ਪਿਆ ਅਰਜਨ। ਦੁਆਪੁਰ ਯੁਗ ਦੇ ਅਵਤਾਰੀ ਪੁਰਸ਼ ਸ਼੍ਰੀ ਕ੍ਰਿਸ਼ਨ ਦਾ ਸਖਾ, ਜਿਨ੍ਹਾਂ ਦੇ ਨਿਕਟਵਰਤੀ ਸ੍ਰੀ ਕ੍ਰਿਸ਼ਨ ਸਨ। ਇੰਦਰ ਰੋ ਪਿਆ, ਰਾਵਣ ਰੋ ਪਿਆ ਔਰ ਵਕਤ ਦਾ ਅਵਤਾਰੀ ਪੁਰਸ਼—"ਰੋਵੈ ਰਾਮੁ ਨਿਕਾਲਾ ਭਇਆ॥ ਸੀਤਾ ਲਖਮਣੁ ਵਿਛੁੜਿ ਗਇਆ॥"

ਰੋਣ ਤਾਂ ਉਸ ਵੇਲੇ ਆਵੇਗਾ ਕਿ ਜੋ ਮੈਂ ਚਾਹਿਆ ਸੀ, ਨਹੀਂ ਹੋਇਆ। ਇਸ ਹਿਸਾਬ ਨਾਲ ਤਾਂ ਸਾਰਾ ਜਗਤ ਰੋਂਦਾ ਹੋਇਆ ਦਿਖਾਈ ਦੇ ਰਿਹਾ ਹੈ। ਔਰ ਰੋਂਦਾ ਹੋਇਆ, ਗਿਲਾ ਕਰਦਾ ਹੋਇਆ ਮਨੁੱਖ ਧਾਰਮਿਕ ਨਹੀਂ ਹੈ, ਸੰਤ ਨਹੀਂ ਹੈ। ਹਾਂ, ਇਕ ਰੋਣਾ ਐਸਾ ਹੈ, ਜੋ ਕਦੀ ਕਦਾਈਂ ਕਿਸੇ ਖ਼ੁਸ਼ਕਿਸਮਤ ਨੂੰ ਨਸੀਬ ਹੁੰਦਾ ਹੈ। ਜਦ ਕਿਧਰੇ ਸਮਝ ਆ ਜਾਂਦੀ ਹੈ ਕਿ ਹੋ ਰਿਹਾ ਹੈ, ਹੋ ਰਿਹਾ ਹੈ, ਤੇ ਫਿਰ ਅੰਦਰੋਂ ਖ਼ਿਆਲ ਆਉਂਦਾ ਹੈ ਕਿ ਮੈਂ ਇਤਨਾ ਦੁੱਖ ਕਿਉਂ ਭੋਗਿਆ, ਕਿ ਇਹ ਅਨਹੋਣੀ ਹੋ ਗਈ ਹੈ। ਇਸਦਾ ਜਦ ਪਸ਼ਚਾਤਾਪ ਪੈਦਾ ਹੁੰਦਾ ਹੈ ਔਰ ਇਸ ਪਸ਼ਚਾਤਾਪ ਵਿੱਚੋਂ ਜੋ ਹੰਝੂ ਨਿਕਲਦੇ ਨੇ, ਉਹ ਬਹੁਤ ਸਾਰੇ ਧੱਬਿਆਂ ਨੂੰ ਧੋ ਦਿੰਦੇ ਨੇ। ਉਹ ਬਹੁਤ ਸਾਰੇ ਦੁੱਖਾਂ ਨੂੰ ਬਹਾ ਕੇ ਲੈ ਜਾਂਦੇ ਨੇ। ਜਿਵੇਂ ਹੜ੍ਹ 'ਤੇ ਆਇਆ ਹੋਇਆ ਪਾਣੀ ਕਿਨਾਰਿਆਂ ਦੀ ਗੰਦਗੀ ਨੂੰ ਬਹਾ ਕੇ ਲੈ ਜਾਂਦਾ ਹੈ। ਜੈਸੇ ਬਰਖਾ ਰੁੱਤ ਦੇ ਵਿਚ ਜ਼ੋਰ ਦੇ ਬਹਾਉ ਨਾਲ ਨਦੀ-ਨਾਲੇ ਸਾਫ਼ ਹੋ ਜਾਂਦੇ ਨੇ। ਕੰਢਿਆਂ ਦੀ ਮੈਲ ਬਹਿ ਕੇ ਚਲੀ ਜਾਂਦੀ ਹੈ। ਕਦੀ ਕਦਾਈਂ ਜਦ ਪਸ਼ਚਾਤਾਪ ਕਰਕੇ ਇਹ ਹੰਝੂਆਂ ਦੀ ਬਾਰਸ਼ ਹੁੰਦੀ ਹੈ, ਪਤਾ ਨਹੀਂ ਜਨਮਾਂ-ਜਨਮਾਂਤਰਾਂ ਦੀ ਕਿਤਨੀ ਮੈਲ ਧੁਲ ਜਾਂਦੀ ਹੈ। ਅਠਾਹਠ ਤੀਰਥਾਂ ਦਾ ਨਿਰਮਲ ਜਲ ਇਨ੍ਹਾਂ ਨੂੰ ਨਹੀਂ ਧੋਹ ਸਕਦਾ, ਜੋ ਪਸ਼ਚਾਤਾਪ ਦੇ ਨਿਕਲੇ ਹੋਏ ਹੰਝੂ ਧੋ ਦਿੰਦੇ ਨੇ। ਉਹ ਹੰਝੂ ਤੀਰਥਾਂ ਦੇ ਮਹਾਨ ਤੀਰਥ ਨੇ। ਉਹ ਆਂਸੂ ਜਿਸ ਤੋਂ ਹਜ਼ਾਰਾਂ ਗੰਗਾ ਕੁਰਬਾਨ ਕੀਤੀਆਂ ਜਾ ਸਕਦੀਆਂ ਨੇ। ਭਾਈ ਨੰਦ ਲਾਲ ਜੀ, ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਅਨਿਨ ਸਿਖ, ਨਿਕਟਵਰਤੀ ਔਰ 52 ਕਵੀਆਂ ਵਿੱਚੋਂ ਸਿਰਮੌਰ ਕਵੀ, ਉਹ ਕਹਿੰਦੇ ਨੇ:

*ਦੋ ਚਸ਼ਮੇ ਮਨ ਕਿ ਦਰੀਆਇ ਅਜ਼ੀਮੁੱਸ਼ਾਨ ਬਵਦ ਗੋਇਆ।*
*ਜ਼ਿ ਹਰ ਅਸ਼ਕਮ ਬਵਦ ਸ਼ਾਦਾਬੀਏ ਸਦ ਬਾਗ਼ ਬਾਗ਼ੇ ਈਂ ਜਾ।*
*(ਦੀਵਾਨਿ ਗੋਇਆ)*

ਹਜ਼ਾਰਾਂ ਦਰਿਆ, ਉਨ੍ਹਾਂ ਦਾ ਨਿਰਮਲ ਪਾਣੀ, ਉਨ੍ਹਾਂ ਦੋ ਹੰਝੂਆਂ ਤੋਂ ਕੁਰਬਾਨ ਕੀਤੇ ਜਾ ਸਕਦੇ ਨੇ, ਜੋ ਪਸ਼ਚਾਤਾਪ ਵਿਚ ਨਿਕਲਦੇ ਨੇ, ਜੋ ਈਸ਼ਵਰੀ ਵਿਛੋੜੇ ਦੀ ਤੜਪ ਵਿਚ ਨਿਕਲਦੇ ਨੇ। ਪਤਾ ਨਹੀਂ ਕਿਤਨੇ ਜਨਮਾਂ ਦੇ ਧੱਬਿਆਂ ਨੂੰ, ਦਾਗ਼ਾਂ ਨੂੰ, ਗੁਨਾਹਾਂ ਨੂੰ ਬਹਾ ਕੇ ਲੈ ਜਾਂਦੇ ਨੇ ਔਰ ਜਿਹੜੀ ਨਿਰਮਲਤਾ ਪ੍ਰਗਟ ਹੁੰਦੀ ਹੈ, ਉਹ ਪਰਮਾਤਮਾ ਕਹਿਲਾਂਦੀ ਹੈ, ਪਰਮ ਪ੍ਰਕਾਸ਼ ਕਹਿਲਾਂਦੀ ਹੈ, ਪਰਮ ਆਨੰਦ ਕਹਿਲਾਂਦੀ ਹੈ। ਤੇ ਫਿਰ ਪਸ਼ਚਾਤਾਪ ਹੁੰਦਾ ਹੈ ਕਿ ਇਤਨੇ ਪ੍ਰਕਾਸ਼ ਦੇ ਹੁੰਦਿਆਂ ਮੈਂ ਜੀਵਨ ਅੰਧਕਾਰ ਵਿਚ ਬਤੀਤ ਕੀਤਾ, ਇਤਨੇ ਆਨੰਦ ਦੇ ਹੁੰਦਿਆਂ ਹੋਇਆਂ ਮੈਂ ਜੀਵਨ ਰੋਂਦਿਆਂ ਬਤੀਤ ਕੀਤਾ। ਬਸ, ਉਸ ਰੋਣੇ ਨੂੰ ਚੇਤੇ ਕਰ ਕੇ ਰੋਣਾ ਆ ਜਾਂਦਾ ਹੈ ਔਰ ਇਹ ਰੋਣਾ ਬਾ-ਕਮਾਲ ਰਹਿ ਜਾਂਦਾ ਹੈ ਔਰ ਇਨ੍ਹਾਂ ਦੋ ਹੰਝੂਆਂ ਤੋਂ ਦੋ ਲੋਕ ਕੁਰਬਾਨ ਕੀਤੇ ਜਾ ਸਕਦੇ ਨੇ। ਕਦੀ ਕਦਾਈਂ ਕ੍ਰੋੜਾਂ ਵਿੱਚੋਂ ਕਿਸੇ ਇਕ ਅੱਧ ਮਨੁੱਖ ਦੀ ਅੱਖ ਵਿਚ ਹੀ ਇਹ ਹੰਝੂ ਦੇਖੇ ਜਾ ਸਕਦੇ ਨੇ, ਔਰ ਉਨ੍ਹਾਂ ਦੋ ਹੰਝੂਆਂ ਦੇ ਨਾਲ ਕਿਤਨੀ ਨਿਰਮਲਤਾ ਆਉਂਦੀ ਹੈ, ਕਿਤਨਾ ਆਨੰਦ ਪੈਦਾ ਹੁੰਦਾ ਹੈ, ਇਹ ਵੀ ਫਿਰ ਉਹ ਹੀ ਜਾਣਦਾ ਹੈ, ਔਰ ਉਸ ਨੂੰ ਪੂਰਨ ਬੋਧ ਹੋ ਜਾਂਦਾ ਹੈ—ਹੋ ਰਿਹਾ ਹੈ, ਹੋ ਰਿਹਾ ਹੈ, ਹੋ ਰਿਹਾ ਹੈ—ਕੀਤਾ ਨਹੀਂ ਜਾ ਰਿਹਾ। ਕੁਛ ਵੀ ਅਨਹੋਣੀ ਨਹੀਂ ਹੈ, ਹੋਣੀ ਹੈ, ਹੋਣੀ ਹੈ। ਜਗਤ ਵਿਚ ਜੋ ਹੋਣੀ ਹੈ, ਉਹ ਹੋ ਰਹੀ ਹੈ। ਅਨਹੋਣਾ ਕੁਛ ਵੀ ਨਹੀਂ ਹੋ ਰਿਹਾ। ਦਿਨ ਹੋ ਰਿਹਾ ਹੈ, ਰਾਤ ਹੋ ਰਹੀ ਹੈ, ਸਰਦੀ ਹੋ ਰਹੀ ਹੈ, ਗਰਮੀ ਹੋ ਰਹੀ ਹੈ, ਜਨਮ ਹੋ ਰਿਹਾ ਹੈ, ਮਰਨ ਹੋ ਰਿਹਾ ਹੈ, ਉਤਪਤੀ ਹੋ ਰਹੀ ਹੈ, ਪ੍ਰਲੈ ਹੋ ਰਹੀ ਹੈ, ਪੁੰਨਿਆ ਦੀ ਰਾਤ ਆ ਰਹੀ ਹੈ, ਅਮਾਵਸ ਦੀ ਰਾਤ ਹੋ ਗਈ ਹੈ, ਇਹ ਸਭ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ।

ਬਹੁਤ ਵੱਡੀਆਂ ਵੱਡੀਆਂ ਘਟਨਾਵਾਂ ਨੂੰ ਲਈਏ, ਹੋ ਰਹੀਆਂ ਨੇ; ਤੇ ਉਨ੍ਹਾਂ ਦੇ ਅਧੀਨ ਛੋਟੀਆਂ ਘਟਨਾਵਾਂ ਨੂੰ ਲਈਏ, ਉਹ ਵੀ ਹੋ ਰਹੀਆਂ ਨੇ। ਮੇਰੇ ਲੱਖ ਯਤਨ ਦੇ ਬਾਵਜੂਦ ਵੀ ਦਿਨ ਨੇ ਰੁਕਣਾ ਨਹੀਂ ਔਰ ਮੇਰੇ ਲੱਖ ਵਿਦਾਅ ਕਰਨ ਦੇ ਬਾਵਜੂਦ ਵੀ ਸਮੇਂ ਤੋਂ ਪਹਿਲੋਂ ਰਾਤ ਨੇ ਰੁਖ਼ਸਤ ਨਹੀਂ ਹੋਣਾ। ਦਿਨ ਤੇ ਰਾਤ ਜਿਸ ਵਿਚ ਸਾਰਾ ਸੰਸਾਰ ਕ੍ਰਿਆਮਾਨ ਹੋ ਜਾਂਦਾ ਹੈ, ਦਿਨ ਸਭ ਨੂੰ ਦੌੜਨ-ਭੱਜਣ 'ਤੇ ਮਜਬੂਰ ਕਰ ਦਿੰਦਾ ਹੈ ਔਰ ਰਾਤ ਵਿਸ਼ਰਾਮ ਕਰਨ 'ਤੇ ਮਜਬੂਰ ਕਰ ਦੇਂਦੀ ਹੈ ਤੇ ਨਿੰਦ੍ਰਾ ਆਉਣ ਲੱਗ ਪੈਂਦੀ ਹੈ। ਜਦ ਇਤਨੀਆਂ ਦੋ ਮਹਾਨ ਘਟਨਾਵਾਂ ਹੋ ਰਹੀਆਂ ਨੇ ਤੇ ਛੋਟੀਆਂ ਛੋਟੀਆਂ ਘਟਨਾਵਾਂ ਦਾ

ਕੀ ਕਹਿਣਾ! ਅਗਰ ਵੱਡੀਆਂ ਲਹਿਰਾਂ ਸਾਗਰ ਵਿੱਚੋਂ ਉਛਲ ਰਹੀਆਂ ਨੇ ਤੋ ਛੋਟੀਆਂ ਲਹਿਰਾਂ ਵੀ ਉਸੇ ਵਿੱਚੋਂ ਹੀ ਉਛਲਦੀਆਂ ਨੇ। ਅਗਰ ਵੱਡੀਆਂ ਲਹਿਰਾਂ ਸਾਗਰ ਦਾ ਹਿੱਸਾ ਨੇ ਤਾਂ ਛੋਟੀਆਂ ਲਹਿਰਾਂ ਵੀ ਉਸੇ ਸਾਗਰ ਦਾ ਹਿੱਸਾ ਨੇ, ਉਸ ਤੋਂ ਅਲਹਿਦਾ ਨਹੀਂ ਨੇ। ਬਸ, ਇਸੇ ਗੱਲ ਦਾ ਬੋਧ ਹੁੰਦਿਆਂ ਹੀ ਮਨੁੱਖ ਆਨੰਦਮਈ ਹੋ ਕੇ ਜਿਊਣ ਲੱਗ ਪੈਂਦਾ ਹੈ। ਔਰ ਜੋ ਹੋਣੀ ਨੂੰ ਸਿਜਦਾ ਕਰਦਾ ਹੈ, ਉਹ ਪਰਮਾਤਮਾ ਨੂੰ ਸਿਜਦਾ ਕਰਦਾ ਹੈ। ਜੋ ਹੋਣੀ ਨੂੰ ਮੰਨ ਲੈਂਦਾ ਹੈ, ਉਹ ਪਰਮਾਤਮਾ ਨੂੰ ਮੰਨ ਲੈਂਦਾ ਹੈ। ਜਿਸ ਨੂੰ ਹੋਣੀ ਕਬੂਲ ਨਹੀਂ, ਉਸ ਨੂੰ ਪਰਮਾਤਮਾ ਕਬੂਲ ਨਹੀਂ।

**ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ॥**
**ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ॥**

*(ਸਲੋਕ ਮਹਲਾ ੯, ਪੰਨਾ 1428)*

ਜਗਤ ਇਕ ਬਹਾਉ ਹੈ। ਸਮਾਂ ਇਕ ਵੇਗ ਹੈ। ਸਮੇਂ ਦੇ ਵੇਗ ਵਿਚ ਹੈ, ਸਭ ਕੁਛ ਵੇਗ ਦੇ ਵਿਚ ਹੈ। ਸਮੇਂ ਦੇ ਵੇਗ ਵਿਚ, ਬਹਾਉ ਵਿਚ ਸਭ ਕੁਛ ਬਹਿ ਰਿਹਾ ਹੈ। ਇਕ ਵਿਦਵਾਨ ਦਾ ਕਹਿਣਾ ਹੈ ਕਿ ਇੱਕੋ ਤੱਟ ਤੇ ਇੱਕੋ ਨਦੀ ਦੇ ਵਿਚ ਅਸੀਂ ਦੁਬਾਰਾ ਨਹੀਂ ਲੰਘ ਸਕਦੇ। ਪਰ ਜੇ ਗਹਿਰਾਈ ਨਾਲ ਦੇਖਿਆ ਜਾਏ, ਇਕ ਨਦੀ ਵਿਚ ਇਕ ਤੱਟ ਤੋਂ ਜੇ ਇਕ ਕਦਮ ਵੀ ਨਦੀ ਵਿਚ ਰੱਖਿਆ ਹੈ, ਦੂਜਾ ਕਦਮ ਉਸ ਨਦੀ ਵਿਚ ਨਹੀਂ ਰੱਖ ਸਕਦੇ, ਕਿਉਂਕਿ ਜਦ ਤਕ ਦੂਜਾ ਕਦਮ ਰੱਖਿਆ, ਕਿਤਨਾ ਪਾਣੀ ਬਹਿ ਗਿਆ। ਦੂਜੇ ਕਦਮ ਦੇ ਲੰਘਦਿਆਂ ਹੀ ਨਦੀ ਤਾਂ ਲੰਘ ਗਈ, ਬਹਾਉ ਹੋ ਗਿਆ। ਤੀਜਾ ਕਦਮ ਰੱਖਾਂਗੇ, ਉਹ ਨਦੀ ਨਹੀਂ ਹੈ, ਨਦੀ ਤਾਂ ਹਰ ਕਦਮ ਰੱਖਣ 'ਤੇ ਦੂਸਰੀ ਹੋਵੇਗੀ, ਉਹ ਨਹੀਂ ਹੈ।

ਅਸੀਂ ਹਰ ਸਾਂਸ ਵਿਚ ਕੁਛ ਹੋਰ ਹੋਰ ਵੇਖਾਂਗੇ, ਅਗਰ ਵੇਖਣ ਦੀ ਸਮਰੱਥਾ ਹੋਵੇ, ਦ੍ਰਿਸ਼ਟੀ ਹੋਵੇ। ਸਮੇਂ ਦਾ ਇਹ ਬਹਾਉ ਔਰ ਕਾਲ ਦਾ ਇਹ ਚੱਕਰ, ਗਰਦਿਸ਼ ਅਕਾਲ ਦੇ ਹੱਥਾਂ ਵਿਚ ਹੈ। ਕਈ ਦਫ਼ਾ ਸਾਡੀ ਚਾਹਤ ਇਸ ਬਹਾਉ ਨਾਲ ਮੇਲ ਨਹੀਂ ਖਾਂਦੀ। ਸਾਡੀਆਂ ਕਾਮਨਾਵਾਂ ਇਸ ਵੇਗ ਨਾਲ ਮੇਲ ਨਹੀਂ ਖਾਂਦੀਆਂ। ਸਾਡੀ ਕਾਮਨਾ ਕੁਛ ਹੋਰ ਸੀ ਤੇ ਹੋਇਆ ਕੁਛ ਹੋਰ। ਤੋ ਇਸ 'ਤੇ ਰੁਦਨ ਖੜ੍ਹੇ ਹੋ ਜਾਂਦੇ ਹਨ, ਰੋਣੇ ਖੜ੍ਹੇ ਹੋ ਜਾਂਦੇ ਨੇ। ਅੱਜ ਤਕ ਅਰਬਾਂ-ਖਰਬਾਂ ਸਾਲਾਂ ਤੋਂ ਜਦੋਂ ਦਾ ਇਹ ਮਨੁੱਖੀ ਜੀਵਨ ਆਰੰਭ ਹੋਇਆ ਹੈ, ਮਨੁੱਖ ਤਾਂ ਰੋਂਦਾ ਹੀ ਆਇਆ ਹੈ। ਦਾਰਸ਼ਨਿਕ ਐਸਾ ਕਹਿੰਦੇ ਨੇ ਕਿ ਸੱਤਾਂ ਸਮੁੰਦਰਾਂ ਵਿਚ ਇਤਨਾ ਪਾਣੀ ਨਹੀਂ ਹੈ, ਜਿਤਨਾ ਮਨੁੱਖ ਦੀਆਂ ਅੱਖਾਂ ਵਿੱਚੋਂ ਨਿਕਲ ਚੁੱਕਿਆ ਹੈ ਔਰ ਅਜੇ ਵੀ ਨਿਕਲ ਰਿਹਾ ਹੈ। ਵਗਦੇ ਹੋਏ ਪਹਾੜਾਂ ਦੇ ਕਈ ਝਰਨੇ ਸੁੱਕ

ਜਾਂਦੇ ਨੇ, ਲੇਕਿਨ ਅੱਖਾਂ ਦੇ ਝਰਨੇ ਤਾਂ ਅਜੇ ਵੀ ਨਹੀਂ ਸੁੱਕੇ। ਜੇ ਆਦਿ ਮਨੁੱਖ ਬਹੁਤ ਰੋਇਆ ਹੈ, ਤਾਂ ਅੱਜ ਦਾ ਵੀ ਮਨੁੱਖ ਰੋ ਰਿਹਾ ਹੈ। ਘਰ ਘਰ ਰੋਣਾ ਹੈ। ਰੋਣਾ ਕੀ ਹੈ ? ਕਿ ਮੈਂ ਚਾਹਿਆ ਕੁਛ ਹੋਰ ਸੀ, ਹੋਇਆ ਕੁਛ ਹੋਰ। ਔਰ ਐਸਾ ਰੋਜ਼ ਹੋ ਰਿਹਾ ਹੈ। ਭਗਤ ਕਬੀਰ ਜੀ ਕਹਿੰਦੇ ਨੇ :

**ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ॥**
**ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ॥**

*(ਸਲੋਕ ਭਗਤ ਕਬੀਰ ਜੀ, ਪੰਨਾ 1376)*

ਸੰਸਾਰ ਵਿਚ ਜੋ ਕੁਝ ਹੋ ਰਿਹਾ ਹੈ, ਪ੍ਰਭੂ ਤੋਂ ਹੋ ਰਿਹਾ ਹੈ, ਮੈਥੋਂ ਨਹੀਂ ਹੋ ਰਿਹਾ, ਮੈਂ ਤਾਂ ਸਿਰਫ਼ ਉਸ ਹੋਣੀ ਨਾਲ ਸਹਿਮਤ ਹੋਣਾ ਹੈ। ਜੋ ਹੋਣੀ ਨਾਲ ਸਹਿਮਤ ਹੋ ਗਿਆ, ਪਰਮਾਤਮਾ ਨਾਲ ਸਹਿਮਤ ਹੋ ਗਿਆ ਔਰ ਜੋ ਪਰਮਾਤਮਾ ਨਾਲ ਸਹਿਮਤ ਹੋ ਗਿਆ, ਸਮਝੋ ਪਰਮਾਤਮਾ ਨਾਲ ਜੁੜ ਗਿਆ।

ਲੱਖਾਂ ਪੂਜਾ-ਪਾਠ ਕਰੇ, ਇਬਾਦਤ ਕਰੇ, ਰੋਜ਼ੇ ਰੱਖੇ, ਵਰਤ ਰੱਖੇ, ਤੀਰਥ ਯਾਤਰਾ ਦਾ ਰਟਨ ਕਰੇ ਔਰ ਅਨੰਤ ਦਾਨ ਦੇਵੇ, ਰੋਜ਼ ਦਾ ਸਤਿਸੰਗ ਕਰੇ, ਜਪ-ਤਪ ਕਰੇ, ਅਗਰ ਇਹ ਹੋਣੀ ਨਾਲ ਸਹਿਮਤ ਨਹੀਂ, ਤੋ ਅਜੇ ਪਰਮਾਤਮਾ ਤੋਂ ਕੋਸਾਂ ਦੂਰ ਹੈ। ਸਾਹਿਬ ਕਹਿੰਦੇ ਨੇ :

**ਭਾਣੇ ਵਿਚਿ ਕੋ ਵਿਰਲਾ ਆਇਆ॥** *(ਮਾਰੂ ਮ: ੩, ਪੰਨਾ 1063)*

ਹੋਣੀ ਨੂੰ ਤਾਂ ਕੋਈ ਵਿਰਲਾ ਹੀ ਕਬੂਲ ਕਰ ਸਕਦਾ ਹੈ, ਭਾਣੇ ਵਿਚ ਕੋਈ ਵਿਰਲਾ ਹੀ ਰਾਜ਼ੀ ਹੋ ਸਕਦਾ ਹੈ। ਕਿਉਂ ? ਕਿਉਂਕਿ ਈਸ਼ਵਰ ਦਾ ਭਾਣਾ ਮੇਰੇ ਭਾਣੇ ਨਾਲ ਮੇਲ ਨਹੀਂ ਖਾਂਦਾ, ਅਕਸਰ ਮੇਲ ਨਹੀਂ ਖਾਂਦਾ। ਮਨੁੱਖ ਦਾ ਯਤਨ ਹੈ ਕਿ ਈਸ਼ਵਰ ਮੇਰੀ ਰਜ਼ਾ ਵਿਚ ਚਲੇ। ਅਗਰ ਉਹ ਮੇਰੀ ਰਜ਼ਾ ਵਿਚ ਚੱਲੇ, ਮੇਰੇ ਭਾਣੇ ਵਿਚ ਚੱਲੇ ਤਾਂ ਮੈਨੂੰ ਫਿਰ ਉਸਨੂੰ ਪੂਜਣ ਦੀ ਕੋਈ ਲੋੜ ਨਹੀਂ ਹੈ। ਮੈਂ ਉਸਨੂੰ ਸਿਜਦਾ ਕਿਉਂ ਕਰਾਂ, ਮੈਂ ਉਸਦੀ ਪ੍ਰਸਤਿਸ਼ ਕਿਉਂ ਕਰਾਂ। ਅਗਰ ਉਹ ਮੇਰੀ ਰਜ਼ਾ ਵਿਚ ਚੱਲੇ ਤਾਂ ਮੇਰੀ ਸੀਮਾ ਵਿਚ ਹੈ, ਤੋ ਫਿਰ ਪਰਮਾਤਮਾ ਦੀ ਕਰਣੀ ਸੀਮਾ ਵਿਚ ਹੋ ਜਾਂਦੀ ਹੈ। ਅਗਰ ਉਹ ਮੇਰੇ ਭਾਣੇ ਵਿਚ ਚੱਲੇ ਤੋ ਜਗਤ ਵਿਚ ਸਭ ਕੁਛ ਸੀਮਾ ਵਿਚ ਹੋ ਜਾਏਗਾ ਔਰ ਜਗਤ ਦੀ ਸਾਰੀ ਮਹਾਨਤਾ ਖੋਹ ਜਾਏਗੀ। ਤੋ ਇਹੀ ਠੀਕ ਹੈ ਕਿ ਮਨੁੱਖ ਉਸ ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਹੋਵੇ, ਮਨੁੱਖ ਉਸਦੇ ਭਾਣੇ ਵਿਚ ਰਾਜ਼ੀ ਹੋਵੇ।

ਜਗਤ ਵਿਚ ਸਭ ਕੁਛ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਹੋਣੀ ਹੈ ਜਗਤ ਦੇ ਵਿਚ, ਅਨਹੋਣੀ ਕੁਛ ਵੀ ਨਹੀਂ ਹੈ। ਰੋਣਾ ਕਿਸ ਗੱਲ ਦਾ ਹੈ ਕਿ ਮੇਰੇ ਨਾਲ ਅਨਹੋਣੀ ਹੋ ਗਈ ਹੈ। ਜਦ ਕਿ ਗੁਰਬਾਣੀ ਕਹਿੰਦੀ ਹੈ—ਨਹੀਂ,

ਇਹ ਹੋਣੀ ਹੋਈ ਹੈ, ਅਨਹੋਣੀ ਨਹੀਂ ਹੋਈ। ਰੋਣਾ ਉਦੋਂ ਹੋਵੇਗਾ ਕਿ ਜੋ ਮੈਂ ਚਾਹਿਆ ਸੀ, ਉਹ ਨਹੀਂ ਹੋਇਆ, ਔਰ ਜੋ ਮੈਂ ਨਹੀਂ ਚਾਹੁੰਦਾ ਸੀ, ਉਹ ਹੋ ਗਿਆ, ਉਸ ਨੂੰ ਅਸੀਂ ਅਨਹੋਣੀ ਕਹਿੰਦੇ ਹਾਂ। ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਇਹ ਪਾਵਨ ਸਲੋਕ :

**ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥**
**ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥**

*(ਸਲੋਕ ਮਹਲਾ ੯, ਪੰਨਾ 1429)*

ਸਤਿਗੁਰੂ ਜੀ ਕਹਿੰਦੇ ਨੇ ਕਿ ਚਿੰਤਾ ਤੇ ਤਾਂ ਕਰੋ ਜੇਕਰ ਅਨਹੋਣੀ ਹੁੰਦੀ ਹੋਵੇ। ਅਨਹੋਣੀ ਤਾਂ ਹੁੰਦੀ ਹੀ ਨਹੀਂ ਤੇ ਫਿਰ ਚਿੰਤਾ ਕਿਸ ਗੱਲ ਦੀ। ਚਿੰਤਾ ਨੂੰ ਗਹਿਰਾਈ ਨਾਲ ਦੇਖੀਏ ਤਾਂ ਇਸਦੇ ਮੂਲ ਦੋ ਕਾਰਨ ਨੇ :

1. ਐਸਾ ਨਹੀਂ ਹੋਣਾ ਚਾਹੀਦਾ। ਕਮ-ਅਜ਼-ਕਮ ਮੇਰੇ ਨਾਲ ਤਾਂ ਐਸਾ ਨਹੀਂ ਹੋਣਾ ਚਾਹੀਦਾ। ਪਰ ਅੰਦਰ ਚਿੰਤਾ ਬਣੀ ਹੋਈ ਹੈ ਕਿ ਕਿਧਰੇ ਮੇਰੇ ਨਾਲ ਹੋ ਨਾ ਜਾਏ। ਜਗਤ ਬੁੱਢਾ ਹੋ ਜਾਂਦਾ ਹੈ, ਮੈਂ ਬੁੱਢਾ ਨਾ ਹੋ ਜਾਵਾਂ। ਪਰ ਅੰਦਰ ਚਿੰਤਾ ਬਣੀ ਹੋਈ ਹੈ ਕਿ ਕਿਧਰੇ ਬੁੱਢਾ ਹੋ ਨਾ ਜਾਵਾਂ। ਜਗਤ ਮਰਦਾ ਹੈ, ਤਾਂ ਮਰ ਜਾਏ, ਕਿਧਰੇ ਮੇਰੀ ਅਰਥੀ ਨਾ ਨਿਕਲ ਜਾਏ। ਪਰ ਅੰਦਰ ਚਿੰਤਾ ਬਣੀ ਹੋਈ ਹੈ ਕਿ ਕਿਧਰੇ ਮੇਰੀ ਵੀ ਅਰਥੀ ਨਾ ਨਿਕਲੇ। ਭਗਤ ਕਬੀਰ ਜੀ ਕਹਿੰਦੇ ਨੇ :

   **ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ ॥**

   *(ਸਲੋਕ ਭਗਤ ਕਬੀਰ ਜੀ, ਪੰਨਾ 1373)*

   ਪੜੋਸੀ ਦੀ ਅਰਥੀ ਉਠੀ ਹੈ, ਤੇਰੀ ਭੀ ਉਠੇਗੀ। ਪੜੋਸੀ ਬੁੱਢਾ ਹੋ ਗਿਐ, ਤੂੰ ਭੀ ਬੁੱਢਾ ਹੋਵੇਂਗਾ। ਐਸਾ ਨਹੀਂ ਹੋਣਾ ਚਾਹੀਦਾ, ਪਰ ਅੰਦਰ ਚਿੰਤਾ ਬਣੀ ਹੋਈ ਹੈ ਕਿ ਕਿਧਰੇ ਹੋ ਨਾ ਜਾਏ।

2. ਐਸਾ ਹੋਣਾ ਚਾਹੀਦਾ ਹੈ, ਮੇਰੀ ਇਹੋ ਚਾਹਤ ਹੈ, ਮੇਰੀ ਐਸੀ ਉਮੰਗ ਹੈ। ਮੇਰੀ ਇੱਛਾ ਹੈ ਕਿ ਐਸਾ ਹੋਣਾ ਚਾਹੀਦਾ ਹੈ। ਲੇਕਿਨ ਅੰਦਰ ਚਿੰਤਾ ਹੈ—ਮਤਾਂ ਐਸਾ ਨਾ ਹੋਵੇ, ਤੋ ਇਹ ਚਿੰਤਾ ਹੈ।

ਸੋ, ਦੋ ਕਾਰਨ ਨੇ। ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਇਸ ਪਾਵਨ ਸਲੋਕ ਵਿਚ ਫ਼ੁਰਮਾ ਰਹੇ ਨੇ ਕਿ ਜੋ ਹੁੰਦਾ ਹੈ, ਉਹ ਹੁੰਦਾ ਹੈ; ਜੋ ਨਹੀਂ ਹੁੰਦਾ, ਉਹ ਨਹੀਂ ਹੁੰਦਾ। ਤੈਨੂੰ ਚਿੰਤਾ ਫਿਰ ਕਿਹੜੀ ਗੱਲ ਦੀ ਹੈ, ਫਿਰ ਚਿੰਤਾ ਕਾਹਦੀ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦੋ ਸਲੋਕਾਂ ਵਿਚ ਇਕ ਪੌਰਾਨਿਕ ਪ੍ਰਸੰਗ ਦਾ ਜ਼ਿਕਰ ਕਰਦੇ ਹਨ :

**ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖ੍ ਆਵਧਹ ॥**
**ਅਹੋ ਜਸ੍ ਰਖੇਣ ਗੋਪਾਲਹ ਨਾਨਕ ਰੋਮ ਨ ਛੇਦ੍ਰਤੇ ॥**

*(ਸਲੋਕ ਸਹਸਕ੍ਰਿਤੀ ਮਹਲਾ ੫, ਪੰਨਾ 1354)*

ਇਕ ਮ੍ਰਿਗੀ, ਇਕ ਹਿਰਨੀ ਥੱਕ ਗਈ। ਸ਼ਿਕਾਰੀ ਦੇ ਹੱਥ ਵਿਚ ਬੰਦੂਕ ਹੈ, ਔਰ ਸਾਹਮਣੇ ਸ਼ਿਕਾਰੀ ਨੇ ਜਾਲ ਤਣਿਆ ਹੋਇਆ ਹੈ। ਇਕ ਪਾਸੇ ਸ਼ਿਕਾਰੀ ਦਾ ਕੁੱਤਾ ਹੈ, ਔਰ ਦੂਸਰੇ ਪਾਸੇ ਸ਼ਿਕਾਰੀ ਨੇ ਅੱਗ ਲਗਾ ਦਿੱਤੀ ਹੈ। ਹਿਰਨੀ ਦੇ ਨਿਕਲਣ ਲਈ ਕੋਈ ਰਸਤਾ ਨਹੀਂ। ਕੁੱਤਾ ਬੈਠਾ ਹੈ ਇਕ ਪਾਸੇ, ਇਕ ਪਾਸੇ ਜਾਲ ਤਣਿਆ ਹੋਇਆ ਹੈ; ਅੱਗ ਲੱਗੀ ਹੋਈ ਹੈ ਇਕ ਪਾਸੇ, ਔਰ ਇਕ ਪਾਸੇ ਸ਼ਿਕਾਰੀ ਭਰੀ ਹੋਈ ਬੰਦੂਕ ਲੈ ਕੇ ਆਪ ਬੈਠਾ ਹੈ। "ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖ੍ ਆਵਧਹ ॥ ਅਹੋ ਜਸ੍ ਰਖੇਣ ਗੋਪਾਲਹ ਨਾਨਕ ਰੋਮ ਨ ਛੇਦ੍ਰਤੇ ॥" ਸ਼ਿਕਾਰੀ ਦੇਖ ਰਿਹਾ ਹੈ ਕਿ ਇਹ ਆਪਣੇ ਆਪ ਨੂੰ ਚਾਰੋਂ ਪਾਸੇ ਫਸੀ ਹੋਈ ਮਹਿਸੂਸ ਕਰ ਰਹੀ ਹੈ। ਹਿਰਨੀ ਦੇ ਨਿਕਲਣ ਲਈ ਕੋਈ ਉਪਰਾਲਾ ਨਹੀਂ, ਕੋਈ ਰਸਤਾ ਨਹੀਂ। ਪ੍ਰਭੂ ਅੱਗੇ ਪ੍ਰਾਰਥਨਾ ਕਰਦੀ ਹੈ, ਔਰ ਕਿਸੇ ਹੱਦ ਤਕ ਗਹਿਰੀ ਪ੍ਰਾਰਥਨਾ ਉਦੋਂ ਨਿਕਲਦੀ ਹੈ, ਜਦ ਜੀਵ ਚਾਰੋਂ ਪਾਸਿਓਂ ਫਸਿਆ ਹੋਇਆ ਹੋਵੇ। ਅਗਰ ਦੇਖਿਆ ਜਾਏ ਤਾਂ ਮਨੁੱਖ ਹੋਣੀ ਦੀ ਗਰਦਿਸ਼ ਵਿਚ ਹੈ, ਹੋਣੀ ਵਿਚ ਫਸਿਆ ਹੋਇਆ ਹੈ। ਜਿਸ ਦਿਨ ਇਸ ਨੂੰ ਸਮਝ ਆਉਂਦੀ ਹੈ, ਉਸ ਦਿਨ ਇਹ ਪ੍ਰਾਰਥਨਾਮਈ ਹੋ ਜਾਂਦਾ ਹੈ। ਉਸ ਦਿਨ ਇਹ ਅਰਦਾਸ ਦੀ ਮੂਰਤੀ ਹੋ ਜਾਂਦਾ ਹੈ ਔਰ ਉਹੀ ਪ੍ਰਾਰਥਨਾ, ਪ੍ਰਾਰਥਨਾ ਹੈ, ਅਰਦਾਸ ਹੈ, ਉਹ ਵਿਅਰਥ ਵੀ ਨਹੀਂ ਜਾਂਦੀ:

**ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥**

*(ਬਿਲਾਵਲ ਮ: ੫, ਪੰਨਾ 819)*

ਸ਼ਿਕਾਰੀ ਨਿਸ਼ਾਨਾ ਬਣਾਉਂਦਾ ਹੈ ਹਿਰਨੀ ਦਾ। ਪਿੱਛੋਂ ਸੱਪ ਆਇਆ, ਉਸਨੇ ਡੰਗ ਮਾਰਿਆ ਸ਼ਿਕਾਰੀ ਦੇ ਪੈਰ 'ਤੇ। ਸ਼ਿਕਾਰੀ ਕੋਲੋਂ ਬੰਦੂਕ ਚੱਲ ਗਈ। ਨਿਸ਼ਾਨਾ ਗ਼ਲਤ ਚਲਿਆ ਗਿਆ। ਗੋਲੀ ਜਾ ਲੱਗੀ ਕੁੱਤੇ ਨੂੰ। ਜ਼ੋਰ ਦੀ ਹਵਾ ਚੱਲੀ, ਜਾਲ ਉੱਡ ਗਿਆ। ਮੀਂਹ ਪੈ ਗਿਆ, ਅਗਨੀ ਸ਼ਾਂਤ ਹੋ ਗਈ, ਬੁਝ ਗਈ ਅੱਗ, ਉਡ ਗਿਆ ਜਾਲ, ਮਰ ਗਿਆ ਕੁੱਤਾ, ਔਰ ਸ਼ਿਕਾਰੀ ਵੀ ਮੂੰਹ ਦੇ ਭਾਰ ਗਿਆ। ਚਾਰੇ ਪਾਸੇ ਜੋ ਔਕੜਾਂ ਸਨ, ਚਾਰੇ ਪਾਸੇ ਜੋ ਹਿਰਨੀ ਬੰਨ੍ਹੀ ਹੋਈ ਸੀ (ਘਿਰੀ ਹੋਈ ਸੀ), ਅੱਜ ਚਾਰੇ ਦਿਸ਼ਾਵਾਂ ਖੁਲ੍ਹੀਆਂ ਨੇ, ਕਿਸੇ ਪਾਸੇ ਵੀ ਜਾ ਸਕਦੀ ਹੈ। ਸਾਹਿਬ ਕਹਿੰਦੇ ਨੇ—ਸ਼ਿਕਾਰੀ ਨੇ ਤਾਂ ਚਾਹਿਆ ਸੀ ਕਿ ਮੇਰਾ ਸ਼ਿਕਾਰ ਹੈ, ਪਰ ਹੋਣੀ ਸ਼ਿਕਾਰੀ ਦਾ ਹੀ ਸ਼ਿਕਾਰ ਕਰ ਗਈ:

**ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖ੍ ਆਵਧਹ ॥**
**ਅਹੋ ਜਸ੍ ਰਖੇਣ ਗੋਪਾਲਹ ਨਾਨਕ ਰੋਮ ਨ ਛੇਦ੍ਰਤੇ ॥**

ਇਕ ਹੋਰ ਕਥਾ ਹੈ—ਰਾਜਾ ਪ੍ਰੀਛਤ, ਪਾਂਡਵਾਂ ਦਾ ਪੜਪੋਤਰਾ, ਵਿਆਸ ਤੇ ਬਾਕੀ ਰਿਸ਼ੀਆਂ ਨੂੰ ਅਕਸਰ ਕਿਹਾ ਕਰਦਾ ਸੀ ਕਿ ਜੇਕਰ ਸ੍ਰੀ ਕ੍ਰਿਸ਼ਨ ਜੀ ਅਰਜਨ ਤੇ ਯੁਧਿਸ਼ਟਰ ਨੂੰ ਸਭ ਕੁਛ ਦੱਸ ਦਿੰਦੇ, ਅਗਰ ਉਹ ਜਾਣੀ-ਜਾਣ ਸਨ, ਤਾਂ ਪਾਂਡਵਾਂ ਦੀ ਇਹ ਦੁਰਦਸ਼ਾ ਨਾ ਹੁੰਦੀ, ਜੋ ਹੋਈ ਹੈ। ਰਿਸ਼ੀ ਮੁਨੀ ਪ੍ਰੀਛਤ ਨੂੰ ਸਮਝਾਉਂਦੇ ਸਨ ਕਿ ਹੋਣੀ ਬੜੀ ਬਲਵਾਨ ਹੈ, ਹੋਣੀ ਨੂੰ ਨਹੀਂ ਰੋਕਿਆ ਜਾ ਸਕਦਾ, ਕਠਿਨ ਹੈ। ਪ੍ਰੀਛਤ ਕਹਿੰਦਾ ਹੈ—ਅਗਰ ਮਨੁੱਖ ਨੂੰ ਪਹਿਲੋਂ ਪਤਾ ਚੱਲ ਜਾਏ ਕਿ ਫਲਾਣੇ ਦਿਨ ਐਸਾ ਹੋਣਾ ਹੈ ਤੇ ਮਨੁੱਖ ਜਤਨ ਕਰ ਸਕਦਾ ਹੈ, ਉਪਰਾਲੇ ਕਰ ਸਕਦਾ ਹੈ, ਹੋਣੀ ਦੇ ਬਹਾਉ ਨੂੰ ਰੋਕ ਸਕਦਾ ਹੈ, ਪਰ੍ਹੇ ਸੁੱਟ ਸਕਦਾ ਹੈ। ਤੇ ਦੂਸਰਾ ਸਲੋਕ ਹੈ ਧੰਨ ਗੁਰੂ ਅਰਜਨ ਦੇਵ ਜੀ ਦਾ :

**ਬਹੁ ਜਤਨ ਕਰਤਾ ਬਲਵੰਤ ਕਾਰੀ ਸੇਵੰਤ ਸੂਰਾ ਚਤੁਰ ਦਿਸਹ ॥**
**ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ ਮਰਣੰ ਕਦਾਂਚਹ ॥**
**ਹੋਵੰਤਿ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ ਅਕਰਖਤੇ ॥**

*(ਸਲੋਕ ਸਹਸਕ੍ਰਿਤੀ ਮਹਲਾ ੫, ਪੰਨਾ 1354)*

ਰਾਜੇ ਪ੍ਰੀਛਤ ਨੂੰ ਰਿਸ਼ੀਆਂ ਨੇ ਦੱਸਿਆ ਕਿ ਤੈਨੂੰ ਤਛਕ੍ਰ ਨਾਮ ਦੇ ਨਾਗ ਨੇ ਡੰਗ ਮਾਰਨਾ ਹੈ, ਪੂਰਨਮਾਸ਼ੀ ਵਾਲੇ ਦਿਨ ਔਰ ਉਸੇ ਨਾਲ ਤੇਰੀ ਮੌਤ ਹੋ ਜਾਏਗੀ। ਸਮਾਂ ਤਕ ਵੀ ਦੱਸ ਦਿੱਤਾ ਗਿਆ, ਦਿਨ ਵੀ ਦੱਸ ਦਿੱਤਾ ਗਿਆ। ਰਾਜੇ ਨੇ ਲੋਹੇ ਦੀ ਕੋਠੜੀ ਬਣਵਾਈ ਔਰ ਪੂਰਨਮਾਸ਼ੀ ਵਾਲੇ ਦਿਨ ਉਸ ਦੇ ਵਿਚ ਦਾਖ਼ਲ ਹੋ ਗਿਆ। ਬਾਹਰੋਂ ਤਾਂ ਹਵਾ ਦਾ ਝੌਂਕਾ ਆਉਣਾ ਵੀ ਕਠਿਨ ਸੀ, ਇਸ ਢੰਗ ਨਾਲ ਲੋਹੇ ਦੀ ਕੋਠੜੀ ਬਣਵਾਈ। ਚਾਰੇ ਪਾਸੇ ਬੜੇ ਬੜੇ ਸੂਰਬੀਰ, ਮਹਾਂਬਲੀ ਪਹਿਰੇ 'ਤੇ ਲੱਗਾ ਦਿੱਤੇ ਔਰ ਕਿਹਾ ਕਿ ਨਿਗਰਾਨੀ ਰੱਖੋ, ਕਿਧਰੇ ਸੱਪ ਆ ਰਿਹਾ ਹੋਵੇ ਤਾਂ ਟੁੱਟ ਪਉ (ਮਾਰ ਦਿਉ)। ਰਾਜਾ ਨਿਸਚਿੰਤ ਬੈਠਾ ਹੈ। "ਬਹੁ ਜਤਨ ਕਰਤਾ ਬਲਵੰਤ ਕਾਰੀ ਸੇਵੰਤ ਸੂਰਾ ਚਤੁਰ ਦਿਸਹ" ਬੜਾ ਹੀ ਬਲਵਾਨ ਸੀ। ਬੜੇ ਬੜੇ ਸੂਰਬੀਰ ਉਸ ਦੇ ਅਧੀਨ ਸਨ, ਔਰ ਬੜਾ ਜਤਨ ਕੀਤਾ ਉਸਨੇ ਆਪਣੇ ਆਪ ਨੂੰ ਬਚਾਉਣ ਦਾ। ਪਰ ਪੂਰਨਮਾਸ਼ੀ ਵਾਲੀ ਰਾਤ ਜਦੋਂ ਸੱਪ ਨੇ ਡੰਗ ਮਾਰਨਾ ਸੀ, ਕੁਛ ਸਮਾਂ ਪਹਿਲੇ ਇਕ ਰਿਸ਼ੀ ਪੁਸ਼ਪ (ਫੁੱਲ) ਲੈ ਕੇ ਆਇਆ। ਬਾਹਰੋਂ ਪਹਿਰੇਦਾਰਾਂ ਨੇ ਰਾਜੇ ਨੂੰ ਖ਼ਬਰ ਦਿੱਤੀ ਕਿ ਸੰਤ ਜੀ ਆਏ ਨੇ ਪੁਸ਼ਪ ਮਾਲਾ ਲੈ ਕੇ, ਤੁਹਾਡੀ ਸ਼ੁਭ ਕਾਮਨਾ ਲਈ। ਤੇ ਰਾਜੇ ਪ੍ਰੀਛਤ ਨੇ ਸੰਤ ਜੀ ਨੂੰ ਆਉਣ ਦਿੱਤਾ। ਪੁਸ਼ਪ ਅੱਗੇ ਰੱਖੇ। ਇਕ ਪੁਸ਼ਪ ਵਿੱਚੋਂ ਕੀੜਾ ਨਿਕਲਿਆ—"ਨਾਨਕ ਕੀਟੀ ਸਾਸ ਅਕਰਖਤੇ"—ਉਹ ਜ਼ਹਿਰੀਲਾ

ਕੀੜਾ, ਉਹ ਕੀੜਾ ਹੀ ਤਛਕ ਨਾਗ ਸੀ। ਉਸ ਨੇ ਡੰਗ ਮਾਰਿਆ। ਰਾਜਾ ਪ੍ਰੀਛਤ ਤੜਪ ਤੜਪ ਕੇ ਮਰ ਗਿਆ। ਰੋਂਦਾ ਰਿਹਾ, ਰੋਂਦਾ ਰਿਹਾ। ਰੋਣਾ ਇਸ ਗੱਲ ਦਾ ਹੈ ਕਿ ਜੋ ਮੈਂ ਚਾਹਿਆ ਸੀ, ਨਹੀਂ ਹੋਇਆ, ਔਰ ਜੋ ਮੈਂ ਨਹੀਂ ਚਾਹੁੰਦਾ ਸੀ, ਉਹੋ ਹੀ ਹੋ ਗਿਆ।

ਜਗਤ ਜੋ ਇਤਨਾ ਰੋ ਰਿਹਾ ਹੈ, ਉਸਦਾ ਜੋ ਮੂਲ ਕਾਰਨ ਹੈ ਕਿ ਜੋ ਹੋ ਰਿਹਾ ਹੈ, ਇਹ ਕਬੂਲ ਨਹੀਂ, ਔਰ ਜੋ ਮੈ ਚਾਹੁੰਦਾ ਹਾਂ, ਉਸੇ ਤਰ੍ਹਾਂ ਹੋਵੇ। ਪਰ ਨਹੀਂ। ਕਿਸੇ ਦੀ ਰਜ਼ਾ ਵਿਚ ਇਹ ਦਰਿਆ ਪਏ ਵਗਦੇ ਨੇ। ਕਿਸੇ ਦੇ ਹੁਕਮ ਵਿਚ ਇਹ ਸੂਰਜ, ਚੰਦ, ਤਾਰੇ ਗ਼ਰਦਿਸ਼ ਵਿਚ ਨੇ। ਸਾਰਾ ਬ੍ਰਹਿਮੰਡ ਜੋ ਹੈ, ਕਿਸੇ ਦੀ ਰਜ਼ਾ ਵਿਚ ਚੱਲ ਰਿਹਾ ਹੈ। ਸੂਰਜ, ਚੰਦ੍ਰਮਾ, ਤਾਰੇ, ਸਾਗਰ, ਪਵਨ, ਪਾਣੀ, ਦਰਿਆ ਜਿਸ ਦੇ ਹੁਕਮ ਵਿਚ ਚੱਲ ਰਹੇ ਨੇ, ਐ ਮਨੁੱਖ! ਤੂੰ ਗਹਿਰਾਈ ਨਾਲ ਦੇਖ, ਹੈਂ ਤਾਂ ਤੂੰ ਵੀ ਉਸੇ ਦੇ ਹੁਕਮ ਵਿਚ। ਰੋਣਾ ਇਸ ਗੱਲ ਦਾ ਹੈ ਕਿ ਹੁਕਮ ਕਬੂਲ ਨਹੀਂ, ਇਹ ਹੋਣੀ ਕਬੂਲ ਨਹੀਂ। ਜੈਸੇ 'ਹੈ' ਦੀ ਹਾਲਤ ਵਿਚ ਕੁਛ ਵੀ ਨਹੀਂ ਹੈ। ਜੈਸੇ ਅਸੀਂ ਕਹਿੰਦੇ ਹਾਂ ਕਿ ਇਹ ਬੱਚਾ ਹੈ, ਇਹ ਬੱਚਾ ਹੋ ਰਿਹਾ ਹੈ। ਇਹ ਜੋ ਇਕ ਪਲ ਪਹਿਲੇ ਸੀ, ਹੁਣ ਇਹ ਉਹ ਨਹੀਂ ਹੈ। ਇਕ ਦਿਨ ਜੋ ਪਹਿਲੇ ਸੀ, ਹੁਣ ਨਹੀਂ ਹੈ, ਇਹ ਤਾਂ ਹੋ ਰਿਹਾ ਹੈ। ਇਹ ਬੱਚਾ ਜਵਾਨ ਹੋ ਰਿਹਾ ਹੈ, ਇਹ ਜਵਾਨ ਬੁੱਢਾ ਹੋ ਰਿਹਾ ਹੈ। ਬੱਚੇ ਦਾ ਜਵਾਨ ਹੋਣਾ ਇਹ ਇਕ ਹੁਕਮ ਹੈ, ਹੋਣੀ ਹੈ। ਜਵਾਨ ਦਾ ਬੁੱਢਾ ਹੋਣਾ ਇਕ ਹੁਕਮ ਹੈ, ਹੋਣੀ ਹੈ। ਮੌਤ ਦੀ ਆਗ਼ੋਸ਼ ਵਿਚ ਚਲੇ ਜਾਣਾ, ਇਕ ਹੋਣੀ ਹੈ, ਹੁਕਮ ਹੈ। ਜੋ ਹੁਕਮ ਸਾਡੇ ਤਨ 'ਤੇ ਲਾਗੂ ਹੈ, ਉਹ ਹੁਕਮ ਸਾਡੇ ਮਨ 'ਤੇ ਵੀ ਲਾਗੂ ਹੈ।

ਧਰਮ ਦੀ ਸਾਧਨਾ ਹੈ ਕਿ ਮਨੁੱਖ ਆਪਣਾ ਮਨ ਪ੍ਰਭੂ ਦੇ ਅਨੁਕੂਲ ਕਰੇ। ਲੇਕਿਨ ਮਨ ਆਪਣੇ ਸੁਭਾਉ ਕਰਕੇ, ਆਪਣੇ ਅਹੰਕਾਰ ਕਰਕੇ, ਆਪਣੇ ਲੋਭ ਕਰਕੇ, ਵਾਸ਼ਨਾ ਕਰਕੇ ਪ੍ਰਤਿਕੂਲ ਚਲਦਾ ਹੈ। ਔਰ ਜੀਵਨ ਵਿਚ ਜਿਥੇ ਜਿਥੇ ਵੀ ਰੁਕਾਵਟਾਂ ਨੇ, ਬਥੇਰੀਆਂ ਰੁਕਾਵਟਾਂ ਨੇ। ਉਹ ਰੁਕਾਵਟਾਂ ਕੀ ਹਨ? ਦਰਅਸਲ ਉਹ ਹੋਣੀ ਏ, ਬਹਾਉ ਹੈ। ਉਹ ਹੋਣੀ ਇਸ ਨੂੰ ਕਬੂਲ ਨਹੀਂ ਹੈ। ਜਵਾਨੀ ਇਸ ਨੂੰ ਕਬੂਲ ਹੈ, ਬੁਢੇਪਾ ਕਬੂਲ ਨਹੀਂ। ਚਲੋ ਰੋ ਪਿੱਟ ਕੇ ਬੁਢੇਪਾ ਵੀ ਇਸ ਨੂੰ ਕਬੂਲ ਸੀ, ਹੁਣ ਮੌਤ ਕਬੂਲ ਨਹੀਂ। ਨਫ਼ਾ ਕਬੂਲ ਹੈ, ਨੁਕਸਾਨ ਕਬੂਲ ਨਹੀਂ। ਇੱਜ਼ਤ ਕਬੂਲ ਹੈ; ਬੇਇੱਜ਼ਤੀ ਕਬੂਲ ਨਹੀਂ। ਖ਼ੁਸ਼ੀਆਂ ਕਬੂਲ ਨੇ, ਪਰ ਗ਼ਮੀਆਂ ਕਬੂਲ ਨਹੀਂ।

ਇਸ ਮਨੁੱਖ ਨੂੰ ਕੌਣ ਦੱਸੇ ਕਿ ਜਗਤ 'ਮੇਰੀ ਚਾਹਤ' ਨਾਲ ਨਹੀਂ ਚੱਲ ਰਿਹਾ। ਜਗਤ ਤਾਂ ਪ੍ਰਭੂ ਦੀ ਚਾਹਤ ਨਾਲ ਚੱਲ ਰਿਹਾ ਹੈ। ਮੇਰੀ ਚਾਹਤ ਜਦ ਪ੍ਰਭੂ ਦੀ ਚਾਹਤ ਨਾਲ ਟਕਰਾਉਂਦੀ ਹੈ, ਮੇਰੀ ਚਾਹਤ ਹਾਰ ਖਾ ਜਾਂਦੀ ਹੈ,

ਔਰ ਹੁੰਦਾ ਹੈ ਪ੍ਰਭੂ ਦਾ ਚਾਹਿਆ ਹੋਇਆ, ਤੇ ਫਿਰ ਰੋਣਾ ਨਿਕਲ ਜਾਂਦਾ ਹੈ।

**ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ॥**
**ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ॥**

*(ਸਲੋਕ ਮਹਲਾ ੯, ਪੰਨਾ 1428)*

ਅੱਗੋਂ ਫਿਰ ਜਨਮਾਂ-ਜਨਮਾਂਤਰਾਂ ਦੀ ਫਾਂਸੀ ਗੱਲ ਪੈ ਗਈ। ਜਿਤਨੇ ਚਿਰ ਤਕ ਮਨੁੱਖ ਨੂੰ ਹੋਣਾ ਕਬੂਲ ਨਹੀਂ, ਹੋਣੀ ਕਬੂਲ ਨਹੀਂ, ਜਨਮ ਚੱਲਦਾ ਰਹਿੰਦਾ ਹੈ, ਮਰਨ ਚੱਲਦਾ ਰਹਿੰਦਾ ਹੈ। ਕਿਉਂਕਿ ਜਿਥੇ ਜਨਮ ਹੈ, ਉਥੇ ਨਾਲ ਮਰਨ ਵੀ ਹੈ, ਜਿਸ ਦਿਨ ਹੋਣੀ ਕਬੂਲ ਹੈ, ਉਸ ਦਿਨ ਫਿਰ ਜਨਮ ਕਬੂਲ ਹੈ, ਜਵਾਨੀ ਕਬੂਲ ਹੈ, ਬੁਢੇਪਾ ਕਬੂਲ ਹੈ, ਮਰਨਾ ਕਬੂਲ ਹੈ, ਸੁੱਖ ਕਬੂਲ ਹੈ, ਦੁੱਖ ਕਬੂਲ ਹੈ, ਨਫ਼ੇ ਕਬੂਲ ਨੇ। ਜਿਸ ਦਿਨ ਹੋਣੀ ਕਬੂਲ ਹੋ ਗਈ, ਉਸ ਦਿਨ ਮਨੁੱਖ ਸਮਾਧੀਲੀਨ ਹੋ ਜਾਂਦਾ ਹੈ। ਉਸ 'ਤੇ ਪਰਮ ਆਨੰਦ ਦੀ ਵਰਸ਼ਾ ਹੋ ਜਾਂਦੀ ਹੈ ਔਰ ਐਸਾ ਮਨੁੱਖ ਫਿਰ ਜਨਮ-ਮਰਨ ਦੇ ਗੇੜ ਤੋਂ ਬਚ ਜਾਂਦਾ ਹੈ। ਐਸਾ ਮਨੁੱਖ ਪਰਮਾਤਮਾ ਦੀ ਰਜ਼ਾ ਵਿਚ ਰਾਜ਼ੀ ਰਹਿੰਦਾ ਹੈ ਤੇ ਉਸਨੂੰ ਸਮਝ ਆ ਜਾਂਦੀ ਹੈ ਕਿ ਸੁਬਹਾ ਜੋ ਸੂਰਜ ਉਗਮਿਆ ਹੈ, ਮੇਰੀ ਚਾਹਤ ਨਾਲ ਨਹੀਂ, ਕਿਸੇ ਦੀ ਰਜ਼ਾ ਵਿਚ ਉਗਮਿਆ ਹੈ। ਸ਼ਾਮ ਨੂੰ ਗ਼ਰੂਬ ਹੋ ਰਿਹਾ ਹੈ, ਮੇਰੀ ਚਾਹਤ ਨਾਲ ਨਹੀਂ, ਬਲਕਿ ਕਿਸੇ ਦੀ ਰਜ਼ਾ ਵਿਚ।

ਕਈ ਦਫ਼ਾ ਮਨੁੱਖ ਨੂੰ ਭੁਲੇਖੇ ਲੱਗ ਜਾਂਦੇ ਨੇ ਕਿ ਸਭ ਕੁਛ ਮੇਰੇ ਕਰਕੇ ਹੋ ਰਿਹਾ ਹੈ। ਕਹਿੰਦੇ ਨੇ ਕਿ ਇਕ ਮਾਈ ਨੂੰ ਇਹ ਭੁਲੇਖਾ ਪੈ ਗਿਆ ਕਿ ਮੇਰਾ ਮੁਰਗ਼ਾ ਬਾਂਗ ਦਿੰਦਾ ਹੈ ਤਾਂ ਪਿੰਡ ਵਿਚ ਸਵੇਰ ਹੁੰਦੀ ਹੈ। ਪਿੰਡ ਵਾਸੀਆਂ ਨਾਲ ਇਕ ਦਿਨ ਝਗੜਾ ਹੋ ਗਿਆ। ਮਾਈ ਆਪਣਾ ਮੁਰਗ਼ਾ ਲੈ ਕੇ ਦੂਸਰੇ ਪਿੰਡ ਚਲੀ ਗਈ ਔਰ ਦੂਸਰੇ ਪਿੰਡ ਪਹੁੰਚ ਕੇ ਹੱਸਦੀ ਹੈ ਕਿ ਹੁਣ ਉਸ ਪਿੰਡ ਵਿਚ ਸਵੇਰ ਨਹੀਂ ਹੋਵੇਗੀ, ਹੁਣ ਉਹਨਾਂ ਨੂੰ ਪਤਾ ਚਲੇਗਾ, ਮੇਰੀ ਕਦਰ ਹੋਵੇਗੀ। ਹੁਣ ਪਤਾ ਚਲੇਗਾ, ਜਦੋਂ ਸਾਰੀ ਜ਼ਿੰਦਗੀ ਅੰਧੇਰੇ ਵਿਚ ਕੱਟਣੀ ਪਵੇਗੀ। ਅੰਮ੍ਰਿਤ ਵੇਲੇ ਜਦ ਮੁਰਗ਼ੇ ਨੇ ਬਾਂਗ ਦਿੱਤੀ, ਪਿੰਡ ਵਿਚ ਸਵੇਰਾ ਹੋਣ ਲੱਗ ਪਿਆ। ਮਾਈ ਹੱਸਦੀ ਹੈ ਕਿ ਉਸ ਪਿੰਡ ਵਿਚ ਅੰਧੇਰਾ ਹੋਵੇਗਾ, ਰਾਤ ਹੋਵੇਗੀ। ਮੂਰਖਾਂ ਨੇ ਮੇਰਾ ਅਪਮਾਨ ਕੀਤਾ ਹੈ, ਹੁਣ ਜ਼ਿੰਦਗੀ ਅੰਧੇਰੇ ਵਿਚ ਕੱਟਣਗੇ। ਪਰ ਇਸ ਮਾਈ ਨੂੰ ਕੌਣ ਦੱਸੇ ਕਿ ਮੁਰਗ਼ਾ ਬਾਂਗ ਦੇਂਦਾ ਹੈ ਇਸ ਕਰਕੇ ਸਵੇਰ ਨਹੀਂ ਹੁੰਦੀ, ਬਲਕਿ ਸਵੇਰ ਹੁੰਦੀ ਹੈ ਤਾਂ ਮੁਰਗ਼ਾ ਬਾਂਗ ਦਿੰਦਾ ਹੈ। ਪ੍ਰਾਤਹਕਾਲ ਹੁੰਦੀ ਹੈ, ਪਹੁ ਫੁੱਟਦੀ ਹੈ ਤਾਂ ਮੁਰਗ਼ਾ ਬਾਂਗ ਦਿੰਦਾ ਹੈ। ਮੁਰਗ਼ਾ ਬਾਂਗ ਦਿੰਦਾ ਹੈ ਇਸ ਕਰਕੇ ਪਹੁ ਨਹੀਂ ਫੁੱਟਦੀ, ਬਲਕਿ ਪਹੁ ਫੁੱਟਦੀ ਹੈ ਤਾਂ ਮੁਰਗ਼ਾ ਬਾਂਗ ਦਿੰਦਾ ਹੈ, ਸਵੇਰ ਹੁੰਦੀ ਹੈ ਤਾਂ ਮੁਰਗ਼ਾ ਬਾਂਗ ਦਿੰਦਾ ਹੈ। ਲੇਕਿਨ

ਮਨੁੱਖ ਨੂੰ ਭੁਲੇਖਾ ਪੈ ਸਕਦਾ ਹੈ ਕਿ ਮੇਰੀ ਬਾਂਗ ਦੇਣ ਨਾਲ ਸਵੇਰਾ ਹੁੰਦਾ ਹੈ, ਸ਼ਾਇਦ ਜੋ ਕੁਝ ਮੈਂ ਕਰਦਾ ਹਾਂ, ਉਸੇ ਕਰਕੇ ਹੋ ਰਿਹਾ ਹੈ। ਅਗਰ ਮੇਰੀ ਕਿਰਤ ਕਰਕੇ ਸਭ ਕੁਛ ਹੋ ਰਿਹਾ ਹੈ, ਤੋ ਮੇਰਾ ਕਰਨਾ ਸਾਰੇ ਦਾ ਸਾਰਾ ਸਫਲ ਹੋਣਾ ਚਾਹੀਦਾ ਹੈ। ਪਰ ਮੇਰਾ ਕਰਨਾ ਸਾਰੇ ਦਾ ਸਾਰਾ ਸਫਲ ਤਾਂ ਹੁੰਦਾ ਹੀ ਨਹੀਂ। ਮੇਰਾ ਕਰਨਾ ਜਿਥੇ ਜਿਥੇ ਪ੍ਰਭੂ ਦੇ ਕਰਨੇ ਨਾਲ ਮੇਲ ਖਾਂਦਾ ਹੈ, ਸ਼ਾਮਿਲ ਹੋ ਜਾਂਦਾ ਹੈ, ਸਹਿਮਤ ਹੋ ਜਾਂਦਾ ਹੈ, ਮੇਰਾ ਕਰਨਾ ਉਸ ਨਾਲ ਮੇਲ ਖਾ ਜਾਂਦਾ ਹੈ, ਮੇਰਾ ਕਰਨਾ ਜਦ ਸਫਲ ਹੋ ਜਾਂਦਾ ਹੈ ਤਾਂ ਮੈਂ ਕਹਿੰਦਾ ਹਾਂ ਕਿ ਮੈਂ ਕੀਤਾ ਹੈ, ਮੇਰੇ ਕੀਤੇ ਕਰਕੇ ਮੈਨੂੰ ਸਫਲਤਾ ਮਿਲੀ ਹੈ। ਪਰ ਕੌਣ ਦੱਸੇ ਕਿ ਇਹ ਤਾਂ ਪਰਮਾਤਮਾ ਦਾ ਕੀਤਾ ਹੈ, ਇਸੇ ਤਰ੍ਹਾਂ ਹੀ ਹੋਣਾ ਸੀ, ਉਸਦੇ ਹੋਣੇ ਕਰਕੇ ਤੇਰਾ ਕੀਤਾ ਮੇਲ ਕਰ ਗਿਆ, ਉਸਦੇ ਹੋਣੇ ਕਰਕੇ ਤੇਰਾ ਕੀਤਾ ਸਫਲ ਹੋਇਆ। ਕੇਵਲ ਤੇਰੇ ਕਰਨੇ ਕਰਕੇ ਐਸਾ ਨਹੀਂ ਹੋਇਆ। ਬਸ, ਇਤਨੀ ਸਮਝ, ਪਰਮਾਤਮਾ ਦੀ ਸਮਝ ਆ ਜਾਏ, ਇਸ ਨੂੰ ਸਮਝ ਕਹਿੰਦੇ ਨੇ। ਸਭ ਕੁਛ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਦਿਨ ਹੋ ਰਿਹਾ ਹੈ, ਰਾਤ ਹੋ ਰਹੀ ਹੈ; ਸਰਦੀ ਹੋ ਰਹੀ ਹੈ, ਗਰਮੀ ਹੋ ਰਹੀ ਹੈ; ਜਨਮ ਹੋ ਰਿਹਾ ਹੈ, ਮਰਨ ਹੋ ਰਿਹਾ ਹੈ; ਸੁੱਖ ਹੋ ਰਹੇ ਨੇ, ਦੁੱਖ ਹੋ ਰਹੇ ਨੇ, ਜਗਤ ਵਿਚ ਸਭ ਕੁਛ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਔਰ ਜਿਸ ਦਿਨ ਇਹ ਮਨੁੱਖ ਨੂੰ ਕਬੂਲ ਹੋ ਗਿਆ, ਸਮਝੋ ਉਸੇ ਦਿਨ ਪਰਮਾਤਮਾ ਕਬੂਲ ਹੋ ਗਿਆ। ਐਸਾ ਮਨੁੱਖ ਪਰਮਾਤਮਾ ਦਾ ਰੂਪ ਹੋ ਗਿਆ, ਈਸ਼ਵਰ ਦਾ ਰੂਪ ਹੋ ਗਿਆ। ਹੁਣ ਉਸਦੀ ਆਪਣੀ ਕੋਈ ਚਾਹਤ ਨਹੀਂ ਅਤੇ ਜਦ ਆਪਣੀ ਕੋਈ ਚਾਹਤ ਹੀ ਨਹੀਂ ਤੋ ਆਪਣੇ ਕੋਈ ਰੋਣੇ ਹੀ ਨਹੀਂ ਰਹੇ। ਹੁਣ ਤਾਂ ਪ੍ਰਭੂ ਦੀ ਹੀ ਚਾਹਤ ਹੈ, ਹੁਣ ਤਾਂ ਜਿਸ ਪਾਸੇ ਦਰਿਆ ਬਹਿ ਰਿਹਾ ਹੈ, ਉਸਨੇ ਆਪਣੀ ਜੀਵਨ ਨਉਕਾ (ਬੇੜੀ) ਟੋਰ ਦਿੱਤੀ ਹੈ। ਹੁਣ ਤਾਂ ਹਵਾ ਦਾ ਰੁਖ਼ ਜਿਸ ਪਾਸੇ ਹੈ, ਉਸੇ ਪਾਸੇ ਚੱਲਦਾ ਹੈ। ਹੁਣ ਤਾਂ ਪ੍ਰਭੂ ਦੀ ਜੋ ਰਜ਼ਾ ਹੈ, ਉਹੀ ਇਸ ਨੂੰ ਕਬੂਲ ਹੈ, ਉਹੀ ਇਸ ਨੂੰ ਪ੍ਰਵਾਨ ਹੈ। ਇਸ ਕਰਕੇ ਜੀਵਨ ਵਿਚ ਆਨੰਦ ਬਣ ਜਾਂਦਾ ਹੈ, ਰਸ ਭਰ ਜਾਂਦਾ ਹੈ। ਹੋਣੀ ਅਨਹੋਣੀ ਦੀ ਸਮਝ ਇਹੀ ਹੈ ਕਿ ਪਰਮਾਤਮਾ ਦੀ ਸਮਝ ਹੈ, ਗੁਰੂ ਦੀ ਸਮਝ ਹੈ, ਈਸ਼ਵਰ ਦੀ ਸਮਝ ਹੈ ਔਰ ਇਸੇ ਹੀ ਸਮਝ ਵਿਚ ਪਰਮ ਆਨੰਦ ਹੈ, ਪਰਮ ਰਸ ਹੈ, ਖ਼ੁਸ਼ੀ ਹੈ, ਖੇੜਾ ਹੈ।



# ਧਰਮ ਤੇ ਧੰਧਾ
## (ਕਿਰਤ ਤੇ ਕੀਰਤਿ)

ਧਰਮ ਧੰਧਾ (ਕਿਰਤ ਕੀਰਤਿ), ਮਨੁੱਖ ਲਈ ਇਸ ਦੀ ਆਪਣੀ ਇਕ ਖ਼ਾਸ ਅਹਿਮੀਅਤ ਹੈ। ਇਸ ਕੋਲ ਤਨ ਹੈ, ਇਸ ਕੋਲ ਵਿਕਸਤ ਮਨ ਹੈ। ਕੁਛ ਜੀਵਨ ਇਸਦਾ ਸਰੀਰਕ ਹੈ, ਕੁਛ ਮਾਨਸਿਕ ਹੈ। ਕੁਛ ਇਸ ਦੀਆਂ ਸਰੀਰਕ ਲੋੜਾਂ ਨੇ, ਕੁਛ ਮਾਨਸਿਕ ਲੋੜਾਂ ਨੇ। ਪਸ਼ੂ ਦੀਆਂ ਲੋੜਾਂ ਸਰੀਰਕ ਨੇ; ਸਰੀਰ ਦੀ ਪੂਰਤੀ ਹੋ ਜਾਏ, ਪਸ਼ੂ ਸੰਤੁਸ਼ਟ ਹੈ, ਪਸ਼ੂ ਆਨੰਦਿਤ ਹੈ। ਪਸ਼ੂ ਦੀ ਭੁੱਖ ਦੀ ਪੂਰਤੀ ਹੋ ਜਾਏ, ਪਿਆਸ ਦੀ ਪੂਰਤੀ ਹੋ ਜਾਏ; ਸਰੀਰ ਵਿਚ ਸ਼ਕਤੀ ਅਧਿਕ ਹੈ, ਨਿਕਾਸ ਦਾ ਸਾਧਨ ਉਪਲਬਧ ਹੋ ਜਾਏ, ਬਸ ਪਸ਼ੂ ਆਨੰਦਿਤ ਹੈ। ਲੇਕਿਨ ਮਨੁੱਖ ਦਾ ਚਾਹੇ ਪੇਟ ਭਰਿਆ ਹੈ, ਚਾਹੇ ਪਿਆਸ ਨਹੀਂ ਲੱਗੀ, ਭੁੱਖ ਪਿਆਸ ਦੀ ਪੂਰਤੀ ਹੈ, ਫਿਰ ਵੀ ਮਨੁੱਖ ਦੁਖੀ ਹੈ। ਮਾਨਸਿਕ ਤਲ 'ਤੇ ਕਿਉਂਕਿ ਮਨੁੱਖ ਤਨ ਨਹੀਂ, ਮਨ ਵੀ ਹੈ। ਤਨ ਦੀਆਂ ਲੋੜਾਂ ਦੀ ਜੋ ਪੂਰਤੀ ਕਰਨੀ ਹੈ, ਇਹ ਧੰਧੇ ਤੋਂ ਬਿਨਾਂ ਨਹੀਂ ਹੋ ਸਕਦੀ, ਇਹ ਕਿਰਤ ਤੋਂ ਬਿਨਾਂ ਨਹੀਂ ਹੋ ਸਕਦੀ। ਇਸ ਵਾਸਤੇ ਅਸੀਂ ਦੇਖਦੇ ਹਾਂ ਕਿ ਕਿਰਤ ਤਾਂ ਪਸ਼ੂ ਵੀ ਕਰਦੇ ਹਨ। ਚੌਪਾਇ ਜਾਨਵਰ ਜੰਗਲ ਦੇ ਵਿਚ ਸਾਰਾ ਦਿਨ ਰਿਜ਼ਕ ਦੀ ਤਲਾਸ਼ ਕਰਦੇ ਨੇ। ਪਹੁ ਫੁਟਦਿਆਂ, ਰੌਸ਼ਨੀ ਹੁੰਦਿਆਂ ਹੀ ਪੰਛੀ ਆਪਣੇ ਆਲ੍ਹਣਿਆਂ ਵਿੱਚੋਂ ਨਿਕਲ, ਦਿਨ ਭਰ ਰਿਜ਼ਕ ਦੀ ਤਲਾਸ਼ ਕਰਦੇ ਹਨ। ਔਰ ਇਸ ਤਰ੍ਹਾਂ ਰਿਜ਼ਕ ਦੀ ਭਾਲ ਕਰਦਿਆਂ ਕਰਦਿਆਂ ਸੰਧਿਆ ਨੂੰ ਵਾਪਸ ਆਪਣੇ ਆਲ੍ਹਣਿਆਂ ਵਿਚ ਆ ਜਾਂਦੇ ਹਨ। ਰਿਜ਼ਕ ਦੀ ਤਲਾਸ਼ ਨੂੰ, ਰੋਜ਼ੀ ਦੀ ਤਲਾਸ਼ ਨੂੰ ਕਿਰਤ ਕਹਿੰਦੇ ਨੇ, ਧੰਧਾ ਕਹਿੰਦੇ ਨੇ। ਮਨੁੱਖ ਹਜ਼ਾਰਾਂ ਤਰ੍ਹਾਂ ਦੇ ਧੰਧੇ ਕਰਦਾ ਹੈ, ਮੁਖ ਮਕਸਦ ਤਾਂ ਹੈ ਕਿ ਸਰੀਰ ਦੀਆਂ ਲੋੜਾਂ ਦੀ ਪੂਰਤੀ ਹੋਵੇ। ਰਹਿਣ ਨੂੰ ਮਕਾਨ ਮਿਲ ਜਾਏ, ਪਹਿਨਣ ਨੂੰ ਦੋ ਕਪੜੇ ਮਿਲ ਜਾਣ, ਖਾਣ ਨੂੰ ਭੋਜਨ ਮਿਲ ਜਾਏ, ਪੀਣ ਨੂੰ ਪਾਣੀ ਮਿਲ ਜਾਏ; ਸਰੀਰ ਦੀ ਜ਼ਰੂਰਤ ਦਾ ਸਾਰਾ ਸਾਮਾਨ ਪ੍ਰਾਪਤ ਹੋ ਜਾਏ, ਧੰਧਾ ਬਸ ਇਸੇ ਹੀ ਲਕਸ਼ 'ਤੇ ਖੜ੍ਹਾ ਹੈ। ਮਨੁੱਖ ਦੇ ਮਨ ਵਿਚ ਕੁਛ ਖ਼ਾਹਿਸ਼ਾਂ ਵੀ ਨੇ ਔਰ ਸਰੀਰ ਦੇ ਤਲ 'ਤੇ ਕੁਛ ਲੋੜਾਂ ਵੀ ਨੇ।

ਲੋੜਾਂ ਦੀ ਪੂਰਤੀ ਨਾ ਹੋਵੇ, ਤਨ ਦੁਖੀ ਹੁੰਦਾ ਹੈ। ਖ਼ਾਹਿਸ਼ਾਂ ਦੀ ਪੂਰਤੀ ਨਾ ਹੋਵੇ, ਮਨ ਦੁਖੀ ਹੁੰਦਾ ਹੈ। ਲੰਬੀ ਸਾਧਨਾ ਤੋਂ ਬਾਅਦ ਮਨੁੱਖਤਾ ਦੇ ਅੰਦਰ ਜੋ ਵਿਕਾਸ-ਸ਼ੀਲ ਮਨੁੱਖ ਹੋਏ, ਉਨ੍ਹਾਂ ਨੇ ਇਹ ਤੱਤ ਸਾਹਮਣੇ ਰੱਖਿਆ ਕਿ ਮਨ ਦੀ ਲੋੜ ਪਰਮਾਤਮਾ ਹੈ। ਜਿਹੜੀਆਂ ਇਸ ਦੇ ਅੰਦਰ ਖ਼ਾਹਿਸ਼ਾਂ ਨੇ, ਉਹ ਬਾਧਾ ਖੜ੍ਹੀ ਕਰਦੀਆਂ ਨੇ ਪ੍ਰਭੂ ਪ੍ਰਾਪਤੀ ਵਿਚ। ਇਸ ਵਾਸਤੇ ਮਨ ਨਿਰਇੱਛਤ ਹੋਵੇ, ਖ਼ਾਹਿਸ਼ਾਂ ਤੋਂ ਰਹਿਤ ਹੋਵੇ ਤਾਂ ਕਿ ਮਨੁੱਖ ਪ੍ਰਭੂ ਦਾ ਸਵਰੂਪ ਬਣ ਕੇ, ਪ੍ਰਭੂ ਦੀ ਪ੍ਰਾਪਤੀ ਕਰ ਸਕੇ :

**ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥**
**ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥**

*(ਸੋਰਠਿ ਮਹਲਾ ੯, ਪੰਨਾ 633)*

ਧੰਧਾ ਸਰੀਰ ਦੀ ਪੂਰਤੀ ਲਈ ਹੈ, ਧਰਮ ਮਨ ਦੀ ਪੂਰਤੀ ਲਈ ਹੈ। ਧੰਧਾ ਸਹੀ ਢੰਗ ਨਾਲ ਚੱਲ ਪਏ ਤਾਂ ਧੰਧਾ ਮਨੁੱਖ ਨੂੰ ਧਨਵਾਨ ਬਣਾ ਦਿੰਦਾ ਹੈ ਔਰ ਧਰਮ ਅਗਰ ਸਹੀ ਢੰਗ ਨਾਲ ਮਾਨਸਿਕ ਮੰਡਲ ਦੇ ਤਲ 'ਤੇ ਗਤੀਮਾਨ ਹੋ ਜਾਏ ਤਾਂ ਮਨੁੱਖ ਭਗਵਾਨ ਹੋ ਜਾਂਦਾ ਹੈ :

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥**

*(ਆਸਾ ਮਹਲਾ ੩, ਪੰਨਾ 441)*

ਧੰਧੇ ਦੀ ਕੁਸ਼ਲਤਾ ਮਨੁੱਖ ਨੂੰ ਆ ਗਈ ਏ, ਇਸ ਵਾਸਤੇ ਜਗਤ ਵਿਚ ਬਹੁਤ ਧਨਵਾਨ ਦੇਖੇ ਜਾ ਰਹੇ ਨੇ। ਸਾਰੀ ਦੁਨੀਆ ਵਿਚ ਧਨ ਵਧਦਾ ਜਾ ਰਿਹਾ ਹੈ, ਧਨਵਾਨਾਂ ਦੀ ਗਿਣਤੀ ਵਧਦੀ ਜਾ ਰਹੀ ਹੈ, ਲੇਕਿਨ ਧਰਮ ਦੀ ਕੁਸ਼ਲਤਾ ਮਨੁੱਖ ਨੂੰ ਨਹੀਂ ਆਈ। ਇਸ ਵਾਸਤੇ ਮਨੁੱਖਤਾ ਵਿਚ ਭਗਵਾਨ ਦੇ ਦਰਸ਼ਨ ਅਲੁਪਤ ਹੁੰਦੇ ਜਾ ਰਹੇ ਨੇ। ਧਨਵਾਨ ਗਲੀ ਗਲੀ ਵਿਚ ਮਿਲਦੇ ਨੇ, ਭਗਵਾਨ ਅਲੁਪਤ ਹੋ ਗਿਆ ਹੈ। ਮਨੁੱਖਤਾ ਵਿਚ ਅੱਜ ਭਗਵਾਨ ਨੂੰ ਦੇਖਣਾ ਔਖਾ ਹੈ, ਕਠਿਨ ਹੈ। ਪਰ ਇਥੇ ਇਕ ਖ਼ਿਆਲ ਪੈਦਾ ਹੋਏਗਾ, ਸਿਆਣੇ ਮਨੁੱਖ ਸੋਚਣਗੇ ਕਿ ਧਾਰਮਿਕ ਮੰਦਿਰ ਤਾਂ ਬਹੁਤ ਨੇ, ਬੜੇ ਮੰਦਿਰ ਨੇ, ਚਰਚ ਨੇ, ਮਸਜਿਦਾਂ ਨੇ, ਬੋਧ ਮਠ, ਜੈਨ ਮੰਦਿਰ ਨੇ ਔਰ ਵਿਆਪਕ ਪੱਧਰ 'ਤੇ ਸਾਰੀ ਦੁਨੀਆ ਵਿਚ ਗੁਰਦੁਆਰੇ ਨੇ, ਇਤਨੇ ਧਾਰਮਿਕ ਮੰਦਿਰਾਂ ਦੀ ਤਾਮੀਰ ਆਖ਼ਰ ਧਾਰਮਿਕ ਲੋਕ ਹੀ ਕਰਦੇ ਹੋਣਗੇ। ਜਦ ਇਤਨੇ ਧਾਰਮਿਕ ਮੰਦਿਰ ਨੇ ਤੇ ਧਾਰਮਿਕ ਮੰਦਿਰ ਤਾਂ ਇਕ ਐਸੀ ਟਕਸਾਲ ਹੈ, ਜਿਥੋਂ ਮਨੁੱਖ ਧਾਰਮਿਕ ਹੋ ਸਕਦੈ, ਭਗਵਾਨ ਦਾ ਰੂਪ ਹੋ ਸਕਦੈ; ਮਨੁੱਖ ਇਸ ਟਕਸਾਲ ਵਿਚ ਆਪਣੇ ਆਪ ਨੂੰ ਘੜੇ ਤੇ ਪ੍ਰਭੂ ਦਾ ਰੂਪ ਹੋ ਜਾਏ, ਲੇਕਿਨ ਮਨੁੱਖ ਦਾ ਧਨ ਦਾ ਲੋਭ ਇਤਨਾ ਪ੍ਰਬਲ, ਇਤਨਾ ਪ੍ਰਬਲ ਕਿ ਇਸ ਨੇ ਧਰਮ ਨੂੰ ਵੀ ਧੰਧਾ ਬਣਾ ਦਿੱਤਾ,

ਕੀਰਤਿ ਨੂੰ ਵੀ ਕਿਰਤ ਬਣਾ ਦਿੱਤਾ। ਲਿਹਾਜ਼ਾ ਧਾਰਮਿਕ ਮੰਦਿਰ ਵੀ ਬਾਜ਼ਾਰ ਬਣ ਕੇ ਰਹਿ ਗਏ। ਧਾਰਮਿਕ ਮੰਦਿਰ ਇਕ ਵਿਆਪਕ ਮਾਰਕੀਟ ਬਣ ਗਈ ਔਰ ਧਰਮ ਓਹਲੇ ਰਹਿ ਗਿਆ, ਇਕ ਪਾਸੇ ਹੋ ਗਿਆ।

ਸੰਸਾਰ ਵਿਚ ਉਹ ਦਿਨ ਅਤਿਅੰਤ ਬਦਕਿਸਮਤ ਦਿਨ ਸੀ, ਜਦ ਧਰਮ ਧੰਧਾ ਬਣ ਗਿਆ, ਧਰਮ ਕਿਰਤ ਬਣ ਗਿਆ। ਤੇ ਧੰਧੇ ਦੀ ਹੇਰਾ-ਫੇਰੀ, ਧੰਧੇ ਦੀ ਬੇਈਮਾਨੀ, ਇਹ ਸਾਰੀ ਦੀ ਸਾਰੀ ਧਰਮ ਵਿਚ ਆ ਗਈ। ਕਿਉਂਕਿ ਧਾਰਮਿਕ ਸਾਧਨਾ ਤਾਂ ਮਨੋਕਾਮਨਾ ਦੀ ਪੂਰਤੀ 'ਤੇ ਖੜ੍ਹੀ ਹੈ ਤੇ ਮਨੋਕਾਮਨਾ ਦੇ ਵਿਚ 'ਕਰੀਬਨ 'ਕਰੀਬਨ ਸਾਰੀਆਂ ਸਰੀਰਕ ਲੋੜਾਂ ਨੇ। ਧਨ ਦੀ ਮੰਗ ਹੈ, ਸਿਹਤ ਦੀ ਮੰਗ ਹੈ, ਪ੍ਰਭੁਤਾ ਦੀ ਮੰਗ ਹੈ, ਚੰਗੇ ਮਕਾਨ ਦੀ ਮੰਗ ਹੈ, ਚੰਗੇ ਕਪੜਿਆਂ ਦੀ ਮੰਗ ਹੈ, ਔਰ ਪਤੀ ਦੀ ਮੰਗ ਹੈ, ਪਤਨੀ ਦੀ ਮੰਗ ਹੈ, ਪੁੱਤਰਾਂ ਦੀ ਮੰਗ ਹੈ। ਇਸ ਮੰਗ ਨੇ, ਇਸ ਖ਼ਾਹਿਸ਼ ਨੇ, ਇਸ ਕਾਮਨਾ ਨੇ ਧਰਮ ਨੂੰ ਬਾਜ਼ਾਰ ਬਣਾ ਦਿੱਤਾ, ਧਰਮ ਨੂੰ ਦੁਕਾਨ ਬਣਾ ਦਿੱਤਾ, ਧਰਮ ਨੂੰ ਧੰਧਾ ਬਣਾ ਦਿੱਤਾ, ਔਰ ਬੜੇ ਬੜੇ ਧਰਮ ਮੰਦਿਰਾਂ ਦੀ ਮਹਾਨਤਾ, ਧਾਰਮਿਕ ਮਨੁੱਖਾਂ ਅਤੇ ਬੜੇ ਬੜੇ ਸੰਤਾਂ ਦੀ ਮਹਾਨਤਾ ਵੀ ਧਨ 'ਤੇ ਖੜ੍ਹੀ ਹੋ ਗਈ। ਉਹ ਮੰਦਿਰ ਤਾਂ ਬਹੁਤ ਵੱਡਾ ਹੈ ਭਈ, ਉਥੇ ਸਾਲਾਨਾ ਕ੍ਰੋੜਾਂ ਦਾ ਚੜ੍ਹਾਵਾ ਹੈ! ਉਹ ਸੰਤ ਤਾਂ ਬਹੁਤ ਵੱਡਾ ਹੈ, ਉਸਦਾ ਡੇਰਾ ਕਿੰਨਾ ਵੱਡਾ ਹੈ! ਉਸਦੇ ਕੋਲ ਮੋਟਰਕਾਰਾਂ ਜ਼ਿਆਦਾ ਨੇ, ਉਸਦਾ ਬੈਂਕ ਬੈਲੰਸ ਜ਼ਿਆਦਾ ਹੈ। ਉਸ ਦੇ ਚੇਲੇ ਜ਼ਿਆਦਾ ਨੇ, ਉਸ ਦੇ ਕੋਲ ਜ਼ਮੀਨ-ਜਾਇਦਾਦ ਜ਼ਿਆਦਾ ਹੈ, ਉਸਦੇ ਕੋਲ ਧਨ ਸੰਪਦਾ ਜ਼ਿਆਦਾ ਹੈ। ਸੋ, ਧਾਰਮਿਕ ਬੰਦੇ ਦੀ ਅਹਿਮੀਅਤ ਵੀ ਧਨ 'ਤੇ ਖੜ੍ਹੀ ਹੋ ਗਈ।

ਕਿਸੇ ਜ਼ਮਾਨੇ ਵਿਚ ਇਕ ਦੌਰ ਐਸਾ ਵੀ ਲੰਘਿਆ ਕਿ ਮਨੁੱਖ ਦੀ ਮਹਾਨਤਾ ਰੱਬੀ ਗੁਣਾਂ ਨਾਲ ਤੋਲੀ ਜਾਂਦੀ ਸੀ; ਇਸ ਵਿਚ ਦਇਆ ਕਿਤਨੀ ਹੈ, ਪ੍ਰੇਮ ਕਿਤਨਾ ਹੈ, ਅਨੁਭਵ ਕਿਤਨਾ ਹੈ, ਗਿਆਨ ਕਿਤਨਾ ਹੈ, ਸਮਦ੍ਰਿਸ਼ਟੀ ਕਿਤਨੀ ਹੈ, ਨਿਰਵੈਰਤਾ ਕਿਤਨੀ ਹੈ, ਨਿਰਭੈਤਾ ਕਿਤਨੀ ਹੈ, ਮਨੁੱਖ ਦੇ ਨਾਪ ਤੋਲ ਦੇ ਪੈਮਾਨੇ, ਰੱਬੀ ਗੁਣ ਸਨ। ਅੱਜ ਮਨੁੱਖਤਾ ਨੂੰ ਜੋ ਨਾਪਿਆ ਤੋਲਿਆ ਜਾਂਦਾ ਹੈ, ਉਹ ਤਾਂ ਧਨ 'ਤੇ ਖੜ੍ਹਾ ਹੈ। ਇਸ ਦੇ ਨਾਲ ਇਹ ਹੋਇਆ ਕਿ ਇਕ ਦੁਰਘਟਨਾ ਘਟੀ ਔਰ ਧਰਮ ਧੰਧਾ ਬਣ ਗਿਆ। ਧਾਰਮਿਕ ਅਸਥਾਨ ਤੇ ਮਨੁੱਖ ਦੀ ਮਹਿਮਾ ਵੀ ਧਨ 'ਤੇ ਖੜ੍ਹੀ ਹੈ। ਠੀਕ ਹੈ, ਧਨ ਦੀ ਨਿੰਦਾ ਨਹੀਂ ਹੈ, ਧਨ ਦੀ ਲੋੜ ਹੈ, ਪਦਾਰਥਾਂ ਦੀ ਆਪਣੀ ਲੋੜ ਹੈ। ਸਰੀਰ ਪਦਾਰਥ ਮੰਗਦਾ ਹੈ, ਪਦਾਰਥ ਚਾਹੀਦੇ ਨੇ, ਲੇਕਿਨ ਜੇ ਧਰਮ ਵੀ ਪਦਾਰਥਾਂ ਦੀ ਲੋੜ 'ਤੇ ਖੜ੍ਹਾ ਹੋ ਜਾਏ, ਤੇ ਫਿਰ ਪਰਮਾਤਮਾ ਵੀ ਪਦਾਰਥ ਬਣ ਕੇ ਰਹਿ ਜਾਂਦਾ ਹੈ। ਅਜੋਕੇ ਧਾਰਮਿਕ ਲੋਕਾਂ ਨੇ ਪਰਮਾਤਮਾ ਨੂੰ ਇਕ ਪਦਾਰਥ ਸਮਝ ਲਿਆ ਹੈ। ਧੰਧੇ ਦੀ

ਬੇਈਮਾਨੀ, ਧੰਧੇ ਦੀ ਅਪਵਿੱਤਰਤਾ, ਧਰਮ ਵਿਚ ਅੱਜ ਅਸੀਂ ਵਿਆਪਕ ਤੌਰ 'ਤੇ ਦੇਖ ਸਕਦੇ ਹਾਂ। ਔਰ ਇਸ ਹਿਸਾਬ ਨਾਲ ਪਾਠ ਇਕ ਧੰਧਾ ਹੈ, ਕੀਰਤਨ ਧੰਧਾ ਹੈ, ਕਥਾ ਧੰਧਾ ਹੈ, ਗੁਰਦੁਆਰੇ ਆਵਣਾ ਇਕ ਧੰਧਾ ਹੈ, ਪਾਠ ਪੂਜਾ ਧੰਧਾ ਹੈ। ਸਾਰੀਆਂ ਧਾਰਮਿਕ ਕ੍ਰਿਆਵਾਂ ਕਿਰਤ ਬਣ ਕੇ ਰਹਿ ਗਈਆਂ ਨੇ, ਧੰਧਾ ਬਣ ਗਿਆ ਹੈ। ਧੰਧੇ ਵਿਚ ਜੈਸੇ ਦੇਣ ਲੈਣ ਹੁੰਦਾ ਹੈ, ਪਾਠ, ਪੂਜਾ, ਕਥਾ-ਕੀਰਤਨ ਇਹ ਵੀ ਇਕ ਲੈਣ ਦੇਣ ਬਣ ਗਿਆ ਹੈ। ਧਰਮ ਦੀ ਭੇਟਾ ਤਾਂ ਧਨ ਹੋ ਸਕਦਾ ਹੈ, ਧਰਮ ਦੀ ਕੀਮਤ ਧਨ ਨਹੀਂ ਹੋ ਸਕਦਾ। ਕੀਤਰਨ ਅਤੇ ਕਥਾ ਦੀ ਭੇਟ ਹੋ ਸਕਦੀ ਹੈ, ਪਾਠ ਦਾ ਨਜ਼ਰਾਨਾ ਹੋ ਸਕਦਾ ਹੈ, ਪਰ ਪਾਠ ਦਾ ਮੋਖ, ਕੀਰਤਨ ਦਾ ਮੁੱਲ, ਕਥਾ ਦਾ ਅਗਰ ਮੁੱਲ ਹੈ ਤਾਂ ਕਥਾ ਧੰਧਾ ਹੈ, ਕੀਰਤਨ ਧੰਧਾ ਹੈ ਔਰ ਪਾਠ ਪੂਜਾ ਧੰਧਾ ਹੈ।

ਧਾਰਮਿਕ ਦੁਨੀਆ ਵਿਚ ਇਹ ਬੋਲ ਸੁਣਨ ਨੂੰ ਮਿਲਦੇ ਨੇ ਕਿ ਫਲਾਣੇ ਸੰਤ ਦੀ ਮਾਰਕੀਟ ਹੈ, ਫਲਾਣੇ ਕੀਰਤਨੀਏ ਦੀ ਬਹੁਤ ਅੱਛੀ ਮਾਰਕੀਟ ਹੈ, ਫਲਾਣੇ ਕਥਾ-ਵਾਚਕ ਦੀ ਬਹੁਤ ਮਾਰਕੀਟ ਹੈ। ਧੰਧੇ ਦੇ ਸ਼ਬਦ, ਧੰਧੇ ਦੇ ਬੋਲ, ਧੰਧੇ ਦਾ ਨਾਮ, ਸਾਰੇ ਦੇ ਸਾਰੇ ਅੱਜ ਅਸੀਂ ਧਾਰਮਿਕ ਜਗਤ ਵਿਚ ਦੇਖ ਸਕਦੇ ਹਾਂ। ਬਜ਼ਾਰ ਦਾ ਇਹ ਸ਼ੋਰ-ਸ਼ਰਾਬਾ, ਬਜ਼ਾਰ ਦੇ ਹੀ ਮਨੋਰੰਜਨ, ਅੱਜ ਅਸੀਂ ਧਾਰਮਿਕ ਜਗਤ ਵਿਚ ਦੇਖ ਸਕਦੇ ਹਾਂ। ਹਾਂ, ਇਹ ਠੀਕ ਹੈ ਕਿ ਬੀਜ ਨਾਸ ਨਹੀਂ, ਲੇਕਿਨ ਜੋ ਆਮ ਵਿਆਪਕ ਹੈ, ਉਹ ਤਾਂ ਧਰਮ ਨਹੀਂ ਹੈ, ਧੰਧਾ ਹੀ ਹੈ। ਅਰਬੀ ਭਾਸ਼ਾ ਦਾ ਇਕ ਮੁਹਾਵਰਾ ਹੈ :

*ਗਲਤੁਲਆਮ ਸਹੀ*

ਮਤਲਬ ਕਿ ਬਹੁਤ ਸਾਰੇ ਮਨੁੱਖ ਅਗਰ ਗ਼ਲਤ ਵੀ ਹੋਵਣ ਤਾਂ ਵੀ ਸਹੀ ਸਮਝ ਲਏ ਜਾਂਦੇ ਹਨ। ਔਰ ਇਸ ਉੱਤੇ ਦਲੀਲ ਇਹ ਦਿੱਤੀ ਜਾਂਦੀ ਹੈ ਕਿ ਇਤਨੇ ਮਨੁੱਖ ਗ਼ਲਤ ਥੋੜ੍ਹੇ ਹੋ ਸਕਦੇ ਨੇ। ਪਰ ਜ਼ਰਾ ਬਾਰੀਕ ਦ੍ਰਿਸ਼ਟੀ ਨਾਲ ਦੇਖੀਏ। ਭੀੜ ਭੇਡਾਂ ਦੀ ਹੁੰਦੀ ਹੈ, ਗ਼ਲਤ ਹੁੰਦੀ ਹੈ। ਪਰ 'ਗਲਤੁਲਆਮ ਸਹੀ' ਬਹੁਤ ਸਾਰੇ ਬੰਦੇ ਭੁੱਲਾਂ ਕਰਨ, ਭੀੜ ਭੁੱਲ ਕਰੇ ਤਾਂ ਭੁੱਲ, ਭੁੱਲ ਨਹੀਂ ਸਮਝੀ ਜਾਂਦੀ। ਲੱਖਾਂ ਦੀ ਭੀੜ ਵਿਚ ਕੋਈ ਇਕ ਸਹੀ ਹੋਵੇ ਤਾਂ ਗ਼ਲਤ ਹੀ ਸਮਝਿਆ ਜਾਂਦਾ ਹੈ। ਆਪਣੇ ਸਮੇਂ ਵਿਚ ਕਬੀਰ ਜੀ ਗ਼ਲਤ ਸਮਝੇ ਗਏ, ਮਹਾਤਮਾ ਬੁੱਧ, ਹਜ਼ਰਤ ਮੁਹੰਮਦ ਸਾਹਿਬ, ਈਸਾ ਜੀ ਗ਼ਲਤ ਸਮਝੇ ਗਏ। ਔਰ ਦੂਰ ਕਿਉਂ ਜਾਈਏ, ਲੋਕਾਂ ਨੇ ਵਕਤ ਦੀ ਇਕ ਮਹਾਨ ਚੇਤਨਾ ਔਰ ਗੁਰ ਪੁਰਸ਼ੋਤਮ ਅਵਤਾਰ, ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਭੂਤਨਾ, ਬੇਤਾਲਾ ਆਖਿਆ। ਕਾਰਨ ? ਕਿਸੇ ਵੱਡੀ ਭੀੜ ਵਿਚ ਭਾਵੇਂ ਕੋਈ ਇਕ ਮਨੁੱਖ ਹੀ ਸਹੀ ਹੋਵੇ ਤਾਂ ਭੀੜ ਸਹੀ ਮੰਨੀ ਜਾਵੇਗੀ। ਪਰ ਇਕੱਲੇ ਇਕ ਨੂੰ ਗ਼ਲਤ

ਮੰਨਿਆ ਜਾਏਗਾ। ਤੋ ਭੀੜ ਕੋਲ ਤਾਕਤ ਹੁੰਦੀ ਹੈ। ਇਹੀ ਕਾਰਨ ਹੈ ਕਿ ਭੀੜ ਨੇ ਪੰਜਵੇਂ ਗੁਰੂ ਨਾਨਕ ਨੂੰ ਤੱਤੀ ਤਵੀ 'ਤੇ ਬਿਠਾ ਦਿੱਤਾ। ਨੌਵੇਂ ਗੁਰੂ ਨਾਨਕ ਨੂੰ ਦਿੱਲੀ ਦੇ ਚਾਂਦਨੀ ਚੌਂਕ ਵਿਚ ਸ਼ਹੀਦ ਕੀਤਾ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੇ ਮਾਸੂਮ ਸਾਹਿਬਜ਼ਾਦਿਆਂ ਨੂੰ ਦੀਵਾਰਾਂ ਵਿਚ ਚਿਣ ਦਿੱਤਾ। ਈਸਾ ਸੂਲੀ 'ਤੇ ਟੰਗਿਆ ਹੈ। ਇਸਲਾਮ ਦੇ ਬਾਨੀ ਮੁਹੰਮਦ ਸਾਹਿਬ ਜੀ ਦੀ ਬਹੁਤੀ ਜ਼ਿੰਦਗੀ ਦਰ-ਬ-ਦਰ ਦੀਆਂ ਠੋਕਰਾਂ ਵਿਚ ਬਤੀਤ ਹੋਈ। ਰਾਮ ਚੌਦਾਂ ਸਾਲ ਦਾ ਬਨਬਾਸ ਕੱਟ ਰਹੇ ਨੇ ਔਰ ਦੁਆਪਰ ਯੁਗ ਦੇ ਅਵਤਾਰੀ ਪੁਰਸ਼ ਸ੍ਰੀ ਕ੍ਰਿਸ਼ਨ ਜੀ ਦਾ ਜਨਮ ਜੇਲ੍ਹ ਦੀ ਤੰਗ-ਤਰੀਨ ਕੋਠੜੀ ਵਿਚ ਹੋਇਆ ਹੈ। ਰਾਜ ਘਰਾਣਿਆਂ ਦਾ ਇਹ ਪਰਚਮ ਗਵਾਲਿਆਂ ਵਿਚ ਪਲਦਾ ਰਿਹਾ, ਗੁੱਜਰਾਂ ਵਿਚ ਪਲਦਾ ਰਿਹਾ। ਦੇਵਕੀ ਦੀ ਕੁੱਖ ਵਿੱਚੋਂ ਜਨਮ ਲਿਆ, ਪਾਲਦੀ ਯਸ਼ੋਧਾ ਰਹੀ ਹੈ। ਪਿਤਾ ਤਾਂ ਵਾਸੁਦੇਵ ਜੀ ਨੇ, ਪਰ ਵਕਤੀ ਪਿਤਾ ਬਣੇ ਨੇ ਨੰਦ ਬਾਬਾ। ਔਰ ਗਊਆਂ ਚਾਰਦਿਆਂ ਜ਼ਿੰਦਗੀ ਦਾ ਬਹੁਤਾ ਹਿੱਸਾ ਬਤੀਤ ਹੋਇਆ। ਵਕਤ ਦੇ ਇਨ੍ਹਾਂ ਚੋਟੀ ਦੇ ਮਨੁੱਖਾਂ ਨੂੰ ਦੇਖੀਏ, ਭੀੜ ਨੇ ਕਬੂਲ ਨਹੀਂ ਕੀਤਾ। ਕਬੀਰ ਜੀ ਨੂੰ ਬਨਾਰਸ ਛੱਡਣਾ ਪਿਆ ਔਰ ਬਨਾਰਸ ਦੇ ਵਾਸੀਆਂ ਨੇ ਕਬੀਰ ਜੀ ਨੂੰ ਪਾਗਲ ਕਿਹਾ :

**ਲੋਗੁ ਕਹੈ ਕਬੀਰੁ ਬਉਰਾਨਾ॥**
**ਕਬੀਰ ਕਾ ਮਰਮੁ ਰਾਮ ਪਹਿਚਾਨਾਂ॥** *(ਭੈਰਉ ਕਬੀਰ ਜੀ, ਪੰਨਾ 1158)*

ਭਗਤ ਰਵਿਦਾਸ ਜੀ ਨੂੰ ਜੋਬ ਕੋਬ ਕੀਤਾ ਗਿਆ। ਨਾਮਦੇਵ ਜੀ ਨੂੰ ਜੇਲ੍ਹ ਦੀ ਤੰਗ-ਤਰੀਨ ਕੋਠੜੀ ਵਿਚ ਬੰਦ ਕੀਤਾ ਗਿਆ, ਔਰ ਇਸੇ ਤਰੀਕੇ ਨਾਲ, ਜੋ ਸਹੀ ਮਨੁੱਖ ਸਨ, ਉਨ੍ਹਾਂ ਨੂੰ ਪਰੇਸ਼ਾਨ ਕ਼ੀਤਾ ਗਿਆ, ਬੇਹਾਲ ਕੀਤਾ ਗਿਆ, ਇਨਕਾਰ ਕੀਤਾ ਗਿਆ। ਹੈਰਾਨਗੀ ਹੈ, ਐਸਾ ਕਿਉਂ ? ਭੀੜ ਦਾ ਹੋਣਾ ਇਹ ਸਬੂਤ ਮੰਨਿਆ ਜਾਂਦਾ ਹੈ ਕਿ ਇਹ ਸਹੀ ਹੋਣਗੇ। ਇਤਨੇ ਮਨੁੱਖ ਗ਼ਲਤ ਨਹੀਂ ਹੋ ਸਕਦੇ। ਪਰ ਕੌਣ ਦੱਸੇ ਕਿ ਭੀੜ ਹਮੇਸ਼ਾ ਹੀ ਗ਼ਲਤ ਹੁੰਦੀ ਹੈ। ਭੀੜ ਭੇਡਾਂ ਦੀ ਹੁੰਦੀ ਹੈ, ਔਰ ਭੀੜ ਕਦੀ ਸਹੀ ਮਨੁੱਖਾਂ ਦੀ ਨਹੀਂ ਹੁੰਦੀ। ਸਹੀ ਮਨੁੱਖ (ਠੀਕ ਮਨੁੱਖ) ਤਾਂ ਕਦੀ ਕਦਾਈਂ ਇਕ ਅੱਧਾ ਹੁੰਦਾ ਹੈ ਔਰ ਜੋ ਇਕ ਅੱਧਾ ਹੁੰਦਾ ਹੈ, ਭੀੜ ਉਸਨੂੰ ਕੁਚਲ ਕੇ ਰੱਖ ਦਿੰਦੀ ਹੈ, ਭੀੜ ਉਸ ਨੂੰ ਸਹਿਣ ਨਹੀਂ ਕਰਦੀ। ਕਿਉਂ ? ਕਿਉਂਕਿ ਉਹ ਨਿਆਰਾ ਦਿਖਾਈ ਦਿੰਦਾ ਹੈ, ਭੀੜ ਨੂੰ ਚੋਟ ਲਗਦੀ ਹੈ।

ਸਹੀ ਮਨੁੱਖ ਧੰਧੇ ਦੇ ਵਿਚ ਵੀ ਧਰਮ ਦੀ ਸੁਗੰਧ ਪੈਦਾ ਕਰਦਾ ਹੈ। ਗ਼ਲਤ ਮਨੁੱਖ ਧੰਧੇ ਦੇ ਵਿਚ ਵੀ ਦੁਰਗੰਧ ਪੈਦਾ ਕਰਦਾ ਹੈ। ਜੀਵਨ ਦਾ ਲਕਸ਼ ਅਗਰ ਧੰਧਾ ਹੀ ਹੈ, ਧਨ ਹੀ ਹੈ, ਤਾਂ ਤੇ ਐਸਾ ਮਨੁੱਖ ਬਾਣੀਆ ਹੀ ਹੈ, ਵੈਸ਼ ਹੈ।

ਪਰ ਜੇ ਜੀਵਨ ਦਾ ਲਕਸ਼ ਧਰਮ ਹੈ ਤੋ ਇਹ ਬ੍ਰਾਹਮਣ ਹੈ। ਸਾਰੀ ਸ੍ਰਿਸ਼ਟੀ ਅੱਜ ਵੈਸ਼ਾਂ ਨਾਲ ਭਰ ਗਈ ਹੈ:

**ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥**

*(ਧਨਾਸਰੀ ਮਹਲਾ ੧, ਪੰਨਾ 663)*

ਸਾਰੀ ਹੀ ਸ੍ਰਿਸ਼ਟੀ ਇੱਕੋ ਹੀ ਵਰਣ ਹੋ ਗਈ ਹੈ। ਇੱਕੋ ਵਰਣ ਕਿਹੜੀ? ਵੈਸ਼। ਪਰ ਵੈਸ਼ ਦੇ ਨਾਲ ਧਰਮ ਨਹੀਂ ਚਲਦਾ। ਧਰਮ ਚਲਦਾ ਏ ਸ਼ੂਦਰ ਦੇ ਨਾਲ, ਕਿਉਂਕਿ ਉਹ ਸੇਵਾ ਕਰ ਕੇ ਸੁੱਖ ਲੈਂਦਾ ਹੈ, ਆਨੰਦ ਲੈਂਦਾ ਹੈ। ਮਨੁੱਖਤਾ ਦੀ ਸੇਵਾ ਵਿੱਚੋਂ ਉਹ ਪਰਮਾਤਮਾ ਦੀ ਅਸੀਸ ਪ੍ਰਾਪਤ ਕਰਦਾ ਹੈ:

**ਵਿਚਿ ਦੁਨੀਆ ਸੇਵ ਕਮਾਈਐ॥**
**ਤਾ ਦਰਗਹ ਬੈਸਣੁ ਪਾਈਐ॥** *(ਸਿਰੀਰਾਗੁ ਮਹਲਾ ੧, ਪੰਨਾ 26)*

ਇਸੇ ਤਰੀਕੇ ਨਾਲ ਕਸ਼ੱਤ੍ਰੀ ਜੋ ਗ਼ਰੀਬ ਦੀ ਬਾਂਹ ਬਣ ਜਾਂਦਾ ਹੈ, ਮਜ਼ਲੂਮ ਦੀ ਬਾਂਹ ਬਣ ਜਾਂਦਾ ਹੈ ਔਰ ਕਮਜ਼ੋਰ ਦਾ ਪੱਖ ਲੈਂਦਾ ਹੈ, ਇਕ ਕਮਜ਼ੋਰ ਦੀ ਖ਼ਾਤਰ ਉਹ ਲੜਦਾ ਹੈ, ਉਸ ਕਸ਼ੱਤ੍ਰੀ ਦੇ ਨਾਲ ਧਰਮ ਚੱਲਦਾ ਹੈ। ਜੋ ਬ੍ਰਹਮ ਦਾ ਚਿੰਤਨ ਕਰਦਾ ਹੈ, ਬ੍ਰਾਹਮਣ ਹੈ। ਬ੍ਰਾਹਮਣ ਦੇ ਨਾਲ ਧਰਮ ਚੱਲਦਾ ਹੀ ਚੱਲਦਾ ਹੈ। ਅੱਜ ਸੰਸਾਰ ਵਿਚ ਖ਼ਤਮ ਹੋ ਗਿਆ ਸ਼ੂਦਰ, ਖ਼ਤਮ ਹੋ ਗਏ ਕਸ਼ੱਤ੍ਰੀ, ਖ਼ਤਮ ਹੋ ਗਏ ਬ੍ਰਾਹਮਣ। ਕੀ ਹੋਇਆ ਜੇ ਕਿਧਰੇ ਕਿਧਰੇ ਟਾਵਾਂ ਟਾਵਾਂ ਕੋਈ ਸ਼ੂਦਰ, ਕੋਈ ਕਸ਼ੱਤ੍ਰੀ, ਕੋਈ ਬ੍ਰਾਹਮਣ ਵੇਖਣ ਨੂੰ ਮਿਲੇ। ਸਾਰੀ ਸ੍ਰਿਸ਼ਟੀ ਵੈਸ਼ ਲੋਕਾਂ ਨਾਲ ਭਰ ਗਈ ਹੈ:

**ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥**

ਇਸੇ ਵਾਸਤੇ ਸ੍ਰਿਸ਼ਟੀ ਵਿਚ ਅੱਜ ਧਰਮ ਗਤੀਮਾਨ ਨਹੀਂ ਹੈ, ਧਰਮ ਨਹੀਂ ਚੱਲ ਰਿਹਾ; ਮਨੁੱਖ ਨਾਲ ਕਾਰੋਬਾਰ ਚੱਲ ਰਿਹਾ ਹੈ, ਮਨੁੱਖ ਨਾਲ ਰਾਜਨੀਤੀ ਚੱਲ ਰਹੀ ਹੈ ਔਰ ਮਨੁੱਖ ਨਾਲ ਧੰਧਾ ਚੱਲ ਰਿਹਾ ਹੈ, ਧਰਮ ਨਹੀਂ ਚੱਲ ਰਿਹਾ। "ਧਰਮ ਕੀ ਗਤਿ ਰਹੀ" ਗਤੀ ਚੱਲਣ ਨੂੰ ਕਹਿੰਦੇ ਨੇ। ਚੱਲਣਾ ਰਹਿ ਗਿਆ, ਗਤੀ ਰਹਿ ਗਈ, ਕਿਉਂਕਿ ਜੇ ਕਸ਼ੱਤ੍ਰੀ ਨਾਲ ਧਰਮ ਚੱਲ ਸਕਦਾ ਹੈ, ਸ਼ੂਦਰ ਨਾਲ ਧਰਮ ਚੱਲ ਸਕਦਾ ਹੈ, ਬ੍ਰਾਹਮਣ ਨਾਲ ਚੱਲ ਸਕਦਾ ਹੈ ਤਾਂ ਵੈਸ਼ ਨਾਲ ਕਿਉਂ ਨਹੀਂ ਚੱਲ ਸਕਦਾ। ਵੈਸ਼ ਇਕ ਬਾਜ਼ਾਰੀ ਬਿਰਤੀ ਦਾ ਨਾਮ ਹੈ—ਖ਼ਰੀਦਣਾ ਤੇ ਵੇਚਣਾ। ਘੱਟ ਮੁੱਲ ਦੇ ਵਿਚ ਖ਼ਰੀਦਣਾ ਤੇ ਵੱਧ ਮੁੱਲ ਦੇ ਵਿਚ ਵੇਚਣਾ। ਔਰ ਉਸ ਵਿਚ ਪੂਰਨ ਤੌਰ 'ਤੇ ਆਪਣਾ ਆਰਥਿਕ ਲਾਭ ਹਰ ਵਕਤ ਰੱਖਣਾ, ਇਹ ਵੈਸ਼ ਦੀ ਮਨੋਬਿਰਤੀ ਹੈ। ਪਾਠ-ਪੂਜਾ, ਕਥਾ-ਕੀਰਤਨ ਉਹ ਵੇਚਦਾ ਹੈ, ਪਾਠ ਕਰਦਾ ਨਹੀਂ, ਕੀਰਤਨ ਕਰਦਾ ਨਹੀਂ, ਪੂਜਾ ਨਹੀਂ ਉਹ ਕਰਦਾ, ਕਥਾ

ਨਹੀਂ ਕਰਦਾ। ਉਹ ਤਾਂ ਵੇਚਦਾ ਹੈ ਕੀਰਤਨ ਨੂੰ, ਵੇਚਦਾ ਹੈ ਕਥਾ ਨੂੰ, ਵੇਚਦਾ ਹੈ ਪਾਠ ਨੂੰ। ਰੋਜ਼ ਦੀ ਕੀਤੀ ਹੋਈ ਸੇਵਾ ਨੂੰ ਵੇਚਦਾ ਹੈ, ਦਾਨ ਨੂੰ ਵੇਚਦਾ ਹੈ, ਧਿਆਨ ਨੂੰ ਵੇਚਦਾ ਹੈ। ਇਸ ਵਾਸਤੇ ਕੋਈ ਗਿਆਨੀ ਨਹੀਂ, ਵੈਸ਼ ਨੇ। ਕੋਈ ਕੀਰਤਨੀਆ ਨਹੀਂ, ਵੈਸ਼ ਨੇ। ਕੋਈ ਕਥਾ ਕਰਨ ਵਾਲੇ ਨਹੀਂ, ਵੈਸ਼ ਨੇ। ਕੋਈ ਪਾਠੀ ਨਹੀਂ, ਵੈਸ਼ ਨੇ। ਕੋਈ ਦਾਨੀ ਨਹੀਂ, ਕੋਈ ਸੇਵਾ ਕਰਨ ਵਾਲਾ ਨਹੀਂ, ਸਭ ਵੈਸ਼ ਨੇ। ਕੋਈ ਆਪਣੀ ਸੇਵਾ ਵੇਚ ਰਿਹਾ ਹੈ, ਕੋਈ ਆਪਣਾ ਦਾਨ ਵੇਚ ਰਿਹਾ ਹੈ, ਕੋਈ ਆਪਣਾ ਗਿਆਨ ਵੇਚ ਰਿਹਾ ਹੈ। ਕੋਈ ਆਪਣਾ ਕੀਰਤਨ ਵੇਚ ਰਿਹਾ ਹੈ, ਕੋਈ ਪਾਠ ਵੇਚ ਰਿਹਾ ਹੈ। ਔਰ ਇਸ ਸਭ ਦੇ ਪਿੱਛੇ ਆਰਥਿਕ ਲਾਭ ਖੜ੍ਹਾ ਹੈ, ਸਿਰਫ਼ ਧਨ। ਧਰਮ ਕੁਛ ਵੀ ਨਹੀਂ ਹੈ, ਪ੍ਰਭੁਤਾ ਹੀ ਪ੍ਰਭੁਤਾ ਹੈ, ਪਦਾਰਥ ਹੀ ਪਦਾਰਥ ਹੈ, ਧਨ ਹੀ ਧਨ ਹੈ। ਅਗਰ ਵੈਸ਼ ਦੇ ਹੱਥ ਪਰਮਾਤਮਾ ਵੀ ਆ ਜਾਏ ਤਾਂ ਉਹ ਉਸ ਨੂੰ ਵੀ ਵੇਚੇਗਾ। ਇਕ ਕਵੀ ਨੇ ਕਿਹਾ ਹੈ:

*ਹਵਸ ਕੇ ਬੰਦੇ ਵਫ਼ਾ ਕੋ ਬੇਚ ਦੇਤੇ ਹੈ।*
*ਖ਼ੁਦਾ ਕੇ ਘਰ ਕੀ ਕਿਆ ਕਹੀਏ ਖ਼ੁਦਾ ਕੋ ਬੇਚ ਦੇਤੇ ਹੈਂ।*

ਉਨ੍ਹਾਂ ਦੇ ਹੱਥ ਅਗਰ ਪਰਮਾਤਮਾ ਵੀ ਆ ਜਾਏ ਤਾਂ ਵਸਤੂਆਂ ਦੀ ਤਰ੍ਹਾਂ ਉਨ੍ਹਾਂ ਨੇ ਪਰਮਾਤਮਾ ਨੂੰ ਵੀ ਵੇਚਣਾ ਹੈ। ਅਸੀਂ ਦੇਖਦੇ ਹਾਂ ਕਿ ਵੇਚਿਆ ਜਾ ਰਿਹਾ ਹੈ ਕੀਰਤਨ, ਮੁੱਲ ਚਾਹੀਦਾ ਹੈ। ਵੇਚੀ ਜਾ ਰਹੀ ਹੈ ਕਥਾ, ਮੁੱਲ ਚਾਹੀਦਾ ਹੈ। ਵੇਚਿਆ ਜਾ ਰਿਹਾ ਹੈ ਪਾਠ, ਮੁੱਲ ਚਾਹੀਦਾ ਹੈ। ਔਰ ਜਿਹੜੇ ਜਿਹੜੇ ਲੋਕ ਕਹਿੰਦੇ ਨੇ ਕਿ ਅਸੀਂ ਸੇਵਾ ਕਰਦੇ ਹਾਂ, ਪ੍ਰਬੰਧਕ ਵੀ ਕਹਿੰਦੇ ਨੇ ਕਿ ਅਸੀਂ ਸੇਵਾ ਕਰਦੇ ਹਾਂ, ਦਾਨੀ ਵੀ ਕਹਿੰਦੇ ਨੇ ਕਿ ਅਸੀਂ ਦਾਨ ਕਰਦੇ ਹਾਂ, ਪਰ ਨਹੀਂ, ਸੇਵਾ ਵੀ ਵੇਚੀ ਜਾ ਰਹੀ ਹੈ, ਦਾਨ ਵੀ ਵੇਚਿਆ ਜਾ ਰਿਹਾ ਹੈ। ਬਾਜ਼ਾਰ ਵਿਚ ਮਨੁੱਖ ਥੋੜ੍ਹੇ ਜਿਹੇ ਧਨ ਦੀ ਲਾਗਤ ਲਗਾ ਕੇ ਵਧੇਰੇ ਧਨ ਦੀ ਪ੍ਰਾਪਤੀ ਦੀ ਆਸ ਰੱਖਦਾ ਹੈ। ਥੋੜ੍ਹਾ ਜਿਹਾ ਦਾਨ ਦੇ ਕੇ ਲੱਖਾਂ ਕ੍ਰੋੜਾਂ ਦੀ ਮੰਗ ਵਪਾਰ ਹੈ।

**ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ॥**

*(ਗੂਜਰੀ ਮਹਲਾ ੫, ਪੰਨਾ 495)*

ਕਦੀ ਕਦਾਈਂ, ਕ੍ਰੋੜਾਂ ਵਿੱਚੋਂ ਕੋਈ ਵਿਰਲਾ ਹੀ ਸੇਵਾ ਕਰਦਾ ਹੈ। ਲੇਕਿਨ ਅੱਜ ਤਾਂ ਸਭ ਸੇਵਾ ਵੇਚਦੇ ਨੇ। ਸਾਰੀ ਸ੍ਰਿਸ਼ਟੀ ਵੈਸ਼ ਬਣ ਕੇ ਰਹਿ ਗਈ ਹੈ। ਵੈਸ਼ ਦੇ ਨਾਲ ਧਰਮ ਨਹੀਂ ਚੱਲਦਾ। ਵੈਸ਼ ਦੇ ਦਿਲ ਦਿਮਾਗ਼ 'ਤੇ ਧਨ ਅਸਵਾਰ ਰਹਿੰਦਾ ਹੈ। ਧਨ ਦੀ ਖ਼ਾਤਰ ਈਮਾਨ ਵੇਚ ਸਕਦਾ ਹੈ। ਧਨ ਦੀ ਖ਼ਾਤਰ ਨਿਤਨੇਮ ਵੀ ਵੇਚ ਸਕਦਾ ਹੈ। ਧਨ ਦੀ ਖ਼ਾਤਰ ਉਹ ਕੌਮ ਨੂੰ ਵੇਚ ਸਕਦਾ ਹੈ, ਦੇਸ਼ ਵੇਚ ਸਕਦਾ ਹੈ, ਇੱਜ਼ਤ-ਅਸਮਤ ਵੇਚ ਸਕਦਾ ਹੈ। ਬਾਜ਼ਾਰ ਵਿਚ

ਬੈਠ ਕੇ ਜੋ ਆਪਣੀ ਅਸਮਤ ਵੇਚਦੀ ਹੈ, ਜੋ ਆਪਣਾ ਸ਼ਰੀਰ ਵੇਚਦੀ ਹੈ, ਉਸਨੂੰ ਅਸੀਂ ਵੈਸ਼ਿਆ ਕਹਿੰਦੇ ਹਾਂ, ਪਰ ਜੋ ਪੂਜਾ-ਪਾਠ ਵੇਚਦਾ ਹੈ, ਗਿਆਨ ਵੇਚਦਾ ਹੈ, ਈਮਾਨ ਵੇਚਦਾ ਹੈ, ਉਸ ਨੂੰ ਕੀ ਆਖੀਏ, ਵੈਸ਼ ਕਿ ਵੈਸ਼ਿਆ ? ਦੋਵੇਂ, ਔਰ ਪੜੋਸੀ ਨੇ ਦੋਵੇਂ, ਇਕਮਿਕ ਨੇ। ਇਕ ਸਿਰਫ਼ ਆਪਣਾ ਜਿਸਮ ਵੇਚਦੀ ਹੈ, ਅਸਮਤ ਵੇਚਦੀ ਹੈ, ਦੂਜਾ ਸਭ ਕੁਛ ਵੇਚਦਾ ਹੈ। ਅਗਰ ਕਿਧਰੇ ਉਸਦੇ ਹੱਥ ਪਰਮਾਤਮਾ ਆ ਜਾਏ, ਜਦ ਕਿ ਵੈਸ਼ ਦੇ ਹੱਥ ਆਉਣਾ ਬੜਾ ਔਖਾ ਹੈ, ਆ ਹੀ ਨਹੀਂ ਸਕਦਾ, ਉਹ ਤਾਂ ਦੂਰੀ 'ਤੇ ਹੈ, ਪਰ ਜੇ ਆ ਜਾਏ, ਉਸਨੇ ਪਰਮਾਤਮਾ ਨੂੰ ਵੀ ਵੇਚ ਦੇਣਾ ਹੈ। ਇਸ ਸਮੇਂ ਲੋਭ ਇਤਨਾ ਪ੍ਰਧਾਨ ਹੈ ਕਿ ਧਰਮ ਧੰਧਾ ਬਣ ਕੇ ਰਹਿ ਗਿਆ ਹੈ ਔਰ ਧਾਰਮਿਕ ਮੰਦਿਰ ਬਾਜ਼ਾਰ ਬਣ ਕੇ ਰਹਿ ਗਏ ਨੇ, ਮਾਰਕੀਟ ਬਣ ਕੇ ਰਹਿ ਗਏ ਨੇ। ਇਸਦੇ ਵਿਚ ਵੇਚਣ ਵਾਲੇ, ਖ਼ਰੀਦਣ ਵਾਲੇ ਆਉਂਦੇ ਪਏ ਨੇ, ਕੋਈ ਭਗਤ, ਕੋਈ ਰਸਿਕ, ਕੋਈ ਲਗਨ ਵਾਲਾ ਮਨੁੱਖ, ਕੋਈ ਬਿਰਹੀ, ਕੋਈ ਬੈਰਾਗੀ ਦੇਖਣਾ ਨਦਾਰਦ ਹੁੰਦਾ ਜਾ ਰਿਹਾ ਹੈ ਔਰ ਸਹਿਜੇ ਸਹਿਜੇ ਰਸਿਕ ਪੁਰਖ ਅਲੋਪ ਹੀ ਹੁੰਦੇ ਜਾ ਰਹੇ ਹਨ।

ਧੰਧਾ ਤੇ ਧਰਮ ਅਲੱਗ ਅਲੱਗ ਹਨ, ਜੈਸੇ ਤਨ ਤੇ ਮਨ ਅਲੱਗ ਅਲੱਗ। ਤਨ ਅਸਥੂਲ ਹੈ, ਮਨ ਸੂਖਸ਼ਮ ਹੈ, ਅਤਿ ਸੂਖਸ਼ਮ। ਧਨ, ਤਨ ਦੀ ਪੂਰਤੀ ਲਈ ਹੈ। ਧਰਮ, ਮਨ ਨੂੰ ਪ੍ਰਭੂਮਈ ਬਨਾਉਣ ਲਈ ਹੈ। ਜਦ ਤਨ ਅਸਥੂਲ ਹੈ ਤੋਂ ਧੰਧਾ ਵੀ ਅਸਥੂਲ ਹੈ, ਇਸ ਵਾਸਤੇ ਜਿਤਨੇ ਅਸਥੂਲ ਮਨ ਦਾ ਮਨੁੱਖ ਹੋਵੇਗਾ, ਜਿਤਨੀ ਮੋਟੀ ਅਕਲ ਦਾ ਮਨੁੱਖ ਹੋਵੇਗਾ, ਧੰਧੇ ਵਿਚ ਉਤਨਾ ਹੀ ਕਾਮਯਾਬ ਹੋ ਜਾਏਗਾ। ਕਿਉਂਕਿ ਧੰਧੇ ਵਿਚ ਦਇਆ ਨਹੀਂ ਚਾਹੀਦੀ, ਧੰਧੇ ਵਿਚ ਪ੍ਰੇਮ ਨਹੀਂ ਚਾਹੀਦਾ। ਧੰਧਾ ਨਿਰਵੈਰਤਾ, ਨਿਰਭੈਤਾ 'ਤੇ ਨਹੀਂ ਚੱਲ ਸਕਦਾ। ਧੰਧਾ ਸਮਦ੍ਰਿਸ਼ਟੀ 'ਤੇ ਵੀ ਨਹੀਂ ਚੱਲੇਗਾ। ਧੰਧੇ ਵਿਚ ਤਾਂ ਕਈ ਦਫ਼ਾ ਗ੍ਰਾਹਕ ਨੂੰ ਚੂਸਣਾ ਹੁੰਦਾ ਹੈ। ਵੱਡੇ ਵਪਾਰੀਆਂ ਦੀਆਂ ਕੌਮਾਂ ਜੋ ਮੌਜੂਦ ਨੇ, ਜਿਤਨੇ ਚਿਰ ਤੱਕ ਸੌ ਫ਼ੀਸਦੀ (ਸੈਂਟ ਪਰ ਸੈਂਟ) ਮੁਨਾਫ਼ਾ ਨਾ ਹੋਵੇ, ਉਹ ਕੋਈ ਕਾਰੋਬਾਰ ਕਰਕੇ ਰਾਜ਼ੀ ਨਹੀਂ। ਸੈਂਟ ਪਰ ਸੈਂਟ ਮੁਨਾਫ਼ਾ, ਦੁਗਣਾ ਨਫ਼ਾ, ਇਹ ਤਾਂ ਗ੍ਰਾਹਕ ਨੂੰ ਚੂਸਣਾ ਹੈ, ਧੋਖਾ ਦੇਣਾ ਹੈ, ਛਲ ਕਰਨਾ ਹੈ, ਠੱਗਣਾ ਹੈ। ਇਸ ਵਾਸਤੇ ਸਾਰੇ ਹੀ ਧੰਧੇ ਛੋਟੀ ਵੱਡੀ ਠੱਗੀ 'ਤੇ ਖੜ੍ਹੇ ਨੇ, ਬੇਈਮਾਨੀ 'ਤੇ ਖੜ੍ਹੇ ਨੇ, ਛੋਟੀ ਵੱਡੀ ਧੋਖੇਬਾਜ਼ੀ 'ਤੇ ਖੜ੍ਹੇ ਨੇ ਔਰ ਵੱਡਾ ਠੱਗ, ਵੱਡਾ ਧੋਖੇਬਾਜ਼ ਤਾਂ ਵੱਡਾ ਧਨਵਾਨ ਹੋ ਜਾਂਦਾ ਹੈ। ਸਤਿਗੁਰ ਜੀ ਦੀ ਬਾਣੀ ਦਾ ਫ਼ੁਰਮਾਨ ਹੈ :

**ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥**

*(ਆਸਾ ਮਹਲਾ ੧, ਪੰਨਾ 417)*

ਤੋ ਬਿਨਾਂ ਪਾਪਾਂ ਦੇ ਧਨਵਾਨ ਤਾਂ ਹੋ ਹੀ ਨਹੀਂ ਸਕੀਦਾ। ਦਸ ਫ਼ੀਸਦੀ

ਮੁਨਾਫ਼ਾ ਲੈਣਾ ਤਾਂ ਕਿਰਤ ਹੈ, ਪਰ ਸੌ ਪ੍ਰਤਿਸ਼ਤ ਨਫ਼ਾ ਲੈਣਾ ਯਾ ਇਸ ਤੋਂ ਅਧਿਕ ਨਫ਼ਾ ਲੈਣਾ ਤਾਂ ਧੋਖਾ ਹੈ, ਇਹ ਛੱਲ ਹੈ, ਇਹ ਕਪਟ ਹੈ। ਔਰ ਦੇਖਿਆ ਜਾਂਦਾ ਹੈ ਕਿ ਜਿਤਨਾ ਜ਼ਿਆਦਾ ਨਫ਼ਾ ਹੋਵੇ, ਧੰਧਾ ਕਰਨ ਵਾਲਾ ਉਤਨਾ ਹੀ ਜ਼ਿਆਦਾ ਪ੍ਰਸੰਨ ਅਤੇ ਖ਼ੁਸ਼ ਹੁੰਦਾ ਹੈ। ਪਰ ਇਸ ਨੇ ਜਿਤਨਾ ਜ਼ਿਆਦਾ ਨਫ਼ਾ ਲਿਆ, ਉਤਨਾ ਹੀ ਜ਼ਿਆਦਾ ਕਪਟ ਕੀਤਾ ਹੈ। ਜ਼ਿਆਦਾ ਨਫ਼ਾ ਮਹਿੰਗਾਈ ਨੂੰ ਜਨਮ ਦਿੰਦਾ ਹੈ, ਔਰ ਅਰਥ-ਵਿਵਸਥਾ ਡਾਵਾਂਡੋਲ ਕਰ ਦਿੰਦਾ ਹੈ। ਗ਼ਰੀਬ ਨੂੰ ਹਮੇਸ਼ਾ ਗ਼ਰੀਬ ਬਣਨ ਲਈ ਮਜਬੂਰ ਕਰ ਦਿੰਦਾ ਹੈ। ਕਿਉਂਕਿ ਹਰ ਮਹਿੰਗੀ ਵਸਤੂ ਉਸਦੀ ਖ਼ਰੀਦ ਤੋਂ ਪਰ੍ਹੇ ਹੁੰਦੀ ਹੈ। ਅਗਰ ਉਹ ਜੇ ਕਿਧਰੇ ਖ਼ਰੀਦਦਾ ਵੀ ਹੈ ਤਾਂ ਥੋੜ੍ਹੀ, ਜਿਸ ਨਾਲ ਕਈ ਦਫ਼ਾ ਉਸ ਦੀਆਂ ਲੋੜਾਂ ਦੀ ਪੂਰਤੀ ਵੀ ਨਹੀਂ ਹੁੰਦੀ। ਅਗਰ ਨਫ਼ਾ ਜਾਇਜ਼ ਹੋਵੇ ਤਾਂ ਸਮੁੱਚੇ ਸੰਸਾਰ ਵਿਚ ਮਹਿੰਗਾਈ ਖ਼ਤਮ ਕੀਤੀ ਜਾ ਸਕਦੀ ਹੈ, ਅਰਥ-ਵਿਵਸਥਾ ਨੂੰ ਸੰਤੁਲਿਤ ਕੀਤਾ ਜਾ ਸਕਦਾ ਹੈ ਤੇ ਗ਼ਰੀਬੀ ਦਾ ਸਮਾਧਾਨ ਵੀ ਲੱਭਿਆ ਜਾ ਸਕਦਾ ਹੈ। ਪਰ ਇਨ੍ਹਾਂ ਧੋਖਾ ਕਰਨ ਵਾਲੇ ਧੋਖੇਬਾਜ਼ਾਂ ਤੋਂ ਐਸੀ ਉਮੀਦ ਨਹੀਂ ਕੀਤੀ ਜਾ ਸਕਦੀ। ਜਿਤਨੀ ਦੇਰ ਤਕ ਧੰਧੇ ਵਿਚ ਦੁਗਣੀ ਤਿਗਣੀ ਮੁਨਾਫ਼ੇ ਦੀ ਗੱਲ ਚੱਲੇਗੀ, ਗ਼ਰੀਬੀ ਤੇ ਭੁੱਖਮਰੀ ਚੱਲੇਗੀ ਔਰ ਹਰ ਵਸਤੂ ਹਰ ਇਕ ਦੀ ਖ਼ਰੀਦ ਤੋਂ ਪਰ੍ਹੇ ਰਹੇਗੀ। ਜਦ ਕੋਈ ਧੰਧੇ ਵਿਚ ਪੂਰਨ ਤੌਰ 'ਤੇ ਪਰਵਿਰਤ ਹੋ ਜਾਏ ਤਾਂ ਐਸੇ ਮਨੁੱਖ ਲਈ ਸਭ ਕੁਛ ਧੰਧਾ ਹੀ ਹੋ ਜਾਂਦਾ ਹੈ ਤੇ ਧਰਮ ਵੀ ਧੰਧਾ ਬਣ ਜਾਂਦਾ ਹੈ। ਸੰਸਾਰ ਦਾ ਉਹ ਸਭ ਤੋਂ ਬਦਕਿਸਮਤ ਦਿਹਾੜਾ ਸੀ, ਜਿਸ ਦਿਨ ਮਨੁੱਖ ਨੇ ਧਰਮ ਨੂੰ ਧੰਧਾ ਬਣਾਇਆ ਅਤੇ ਧੰਧੇ ਦਾ ਧੋਖਾ ਧਰਮ ਵਿਚ ਆ ਗਿਆ। ਧੰਧੇ ਦੀ ਬੇਈਮਾਨੀ ਧਰਮ ਵਿਚ ਆ ਗਈ। ਜੇ ਧਰਮ ਵਿਚ ਲਾਭ ਕੇਵਲ ਧਨ ਦਾ ਹੀ ਰੱਖਣਾ ਹੈ ਤਾਂ ਫਿਰ ਐਸੇ ਮਨੁੱਖ ਨੂੰ ਧਰਮੀ ਨਹੀਂ ਆਖਣਾ ਚਾਹੀਦਾ। ਉਸ ਵਾਸਤੇ ਪੂਜਾ, ਪਾਠ, ਕੀਰਤਨ, ਕਥਾ ਸਭ ਧੰਧਾ ਹੈ। ਹੋਰ ਤਰ੍ਹਾਂ ਤਰ੍ਹਾਂ ਦੀਆਂ ਸਾਧਨਾਵਾਂ ਜਿਨ੍ਹਾਂ ਵਿਚ ਮਨੁੱਖ ਦੀਆਂ ਅੱਸੀ ਪ੍ਰਤਿਸ਼ਤ ਕਾਮਨਾਵਾਂ ਧਨ ਦੀ ਖ਼ਾਤਰ ਹੀ ਜੁੜੀਆਂ ਹੋਵਣ ਤਾਂ ਇਹ ਧੰਧਾ ਹੀ ਹੈ। ਇਸ ਵਾਸਤੇ ਧੋਖੇਬਾਜ਼ ਅਜੋਕੇ ਸਮੇਂ ਵਿਚ ਮੰਦਿਰ, ਮਸਜਿਦ ਤੇ ਗੁਰਦੁਆਰਿਆਂ ਨੂੰ ਬਾਜ਼ਾਰ ਬਣਾਈ ਜਾ ਰਹੇ ਨੇ।

ਹੁਣ ਤਾਂ ਧਰਮ-ਅਸਥਾਨਾਂ ਦੀ ਦੁਰਗਤੀ ਹੋ ਰਹੀ ਹੈ, ਦੁਰਵਰਤੋਂ ਹੋ ਰਹੀ ਹੈ। ਰਾਜਨੀਤਕਾਂ ਨੇ ਧਰਮ-ਅਸਥਾਨਾਂ ਨੂੰ ਧੰਧਾ ਬਣਾ ਲਿਆ ਹੈ, ਜਦ ਕਿ ਧਰਮ ਦਾ ਰਾਜਨੀਤੀ ਨਾਲ ਦੂਰ ਦਾ ਵੀ ਸੰਬੰਧ ਨਹੀਂ ਹੈ। ਰਾਜਨੀਤੀ ਇਕ ਦੂਜੇ ਨੂੰ ਜਿੱਤਣ 'ਤੇ ਖੜ੍ਹੀ ਹੈ, ਜਦ ਕਿ ਧਰਮ ਖੜ੍ਹਾ ਹੈ ਆਪਣੇ ਮਨ ਨੂੰ ਜਿੱਤਣ 'ਤੇ। ਰਾਜਨੀਤੀ ਖੜ੍ਹੀ ਹੈ ਆਪਣੀ ਸ਼ਾਨੋ-ਸ਼ੌਕਤ ਤੇ ਵਡੱਪਣ 'ਤੇ, ਪਰ ਧਰਮ

ਖੜ੍ਹਾ ਹੈ ਦਇਆ ਅਤੇ ਸੰਤੁਸ਼ਟੀ 'ਤੇ। ਜਿਸ ਤਰ੍ਹਾਂ ਦਿਨ ਤੇ ਰਾਤ ਦਾ ਮਿਲਣ ਨਹੀਂ ਹੁੰਦਾ, ਇਸੇ ਤਰ੍ਹਾਂ ਧਰਮ ਤੇ ਰਾਜਨੀਤੀ ਦਾ ਮਿਲਣ ਨਹੀਂ ਹੋ ਸਕਦਾ। ਜਦੋਂ ਰਾਜਨੀਤੀ ਦੀ ਕਠੋਰਤਾ, ਅਹਿੰਸਾ, ਉਪੱਦਰ, ਰਾਜਨੀਤੀ ਦਾ ਕਪਟ ਧਰਮ ਵਿਚ ਆ ਜਾਏਗਾ, ਤਦ ਧਰਮ ਦੀ ਗੱਲ ਹੀ ਨਹੀਂ ਰਹੇਗੀ। ਦੇਖਿਆ ਜਾ ਰਿਹਾ ਹੈ ਕਿ ਅੱਜ ਧਰਮ ਮੰਦਿਰ ਰਾਜਨੀਤੀ ਦੇ ਅਖਾੜੇ ਬਣਦੇ ਜਾ ਰਹੇ ਨੇ, ਪਾਰਲੀਮੈਂਟ (Parliament), ਅਸੈਂਬਲੀ ਹਾਲ (Assembly Hall) ਬਣਦੇ ਜਾ ਰਹੇ ਨੇ, ਰਾਜ ਸਿੰਘਾਸਨ ਬਣਦੇ ਜਾ ਰਹੇ ਨੇ। ਗੁਰੂ ਦਾ ਸਿੰਘਾਸਨ ਨਹੀਂ ਬਣਦੇ, ਰਾਮ ਦਾ ਸਿੰਘਾਸਨ, ਨਿਰੰਕਾਰ ਦਾ ਸਿੰਘਾਸਨ ਕਤਈ ਨਹੀਂ ਬਣਦੇ, ਬਲਕਿ ਅਹੰਕਾਰ ਦਾ ਸਿੰਘਾਸਨ ਬਣੇ ਹੋਏ ਨੇ। ਰਾਜਨੀਤੀ ਤਾਂ ਅਹੰਕਾਰ 'ਤੇ ਖੜ੍ਹੀ ਹੈ, ਜਦ ਕਿ ਧਰਮ-ਨੀਤੀ ਖੜ੍ਹੀ ਹੈ ਨਿਰੰਕਾਰ ਦੇ ਚਿੰਤਨ 'ਤੇ। ਹਾਂ, ਐਸਾ ਹੋ ਸਕਦਾ ਹੈ ਕਿ ਕੋਈ ਧੰਧਾ ਕਰਨ ਵਾਲਾ ਮਨੁੱਖ ਧਾਰਮਿਕ ਹੋ ਜਾਏ ਤਾਂ ਉਸਦੇ ਧਰਮ ਦੇ ਧੰਧੇ ਵਿੱਚੋਂ ਧਰਮ ਦੀ ਮਹਿਕ ਫੁੱਟ ਫੁੱਟ ਕੇ ਨਿਕਲੇ। ਐਸਾ ਵੀ ਹੋ ਸਕਦਾ ਹੈ ਕਿ ਕੋਈ ਰਾਜਾ (ਰਾਜਨੀਤਕ) ਧਾਰਮਿਕ ਹੋ ਜਾਏ ਤਾਂ ਉਸਦੀ ਰਾਜਨੀਤੀ ਧਰਮ 'ਤੇ ਆਸ਼ਰਿਤ ਹੋ ਸਕਦੀ ਹੈ, ਕਿਉਂਕਿ ਧਰਮ ਦਯਾ 'ਤੇ ਖੜ੍ਹਾ ਹੈ। ਧਰਮ ਤੇ ਧੰਧਾ ਇਨ੍ਹਾਂ ਦੋ ਗੁਣਾਂ 'ਤੇ ਖੜ੍ਹੇ ਨੇ। ਭਗਤ ਨਾਮਦੇਵ ਜੀ ਕਪੜਿਆਂ ਨੂੰ ਛੰਬਦਿਆਂ ਛੰਬਦਿਆਂ, ਕਪੜਿਆਂ ਨੂੰ ਰੰਗਦਿਆਂ ਰੰਗਦਿਆਂ ਮਨ ਵੀ ਰੰਗੀ ਜਾ ਰਹੇ ਨੇ। ਗ੍ਰਾਹਕ ਵੀ ਪ੍ਰਭੂ ਦਾ ਹੀ ਰੂਪ ਦਿਖਾਈ ਦਿੰਦਾ ਹੈ, ਇਸ ਨੂੰ ਕਿਸ ਤਰ੍ਹਾਂ ਧੋਖਾ ਦਿੱਤਾ ਜਾਏ, ਕਿਸ ਤਰ੍ਹਾਂ ਠੱਗਿਆ ਜਾਏ, ਐਸਾ ਮਨੁੱਖ ਆਪਣੀ ਉਪਜੀਵਕਾ ਧਰਮ ਦੀ ਨੀਤੀ 'ਤੇ ਚੱਲ ਕੇ ਧਰਮ ਦੀ ਕਮਾਈ ਕਰੇਗਾ। ਧੰਧੇ ਨੂੰ ਧਰਮ ਬਣਾ ਦਿੱਤਾ ਨਾਮਦੇਵ ਜੀ ਨੇ। ਕਪੜਾ ਬੁਣਨਾ ਇਕ ਧੰਧਾ ਹੈ। ਕਬੀਰ ਜੀ ਕਪੜਾ ਬੁਣਦੇ ਨੇ, ਪ੍ਰਭੂ ਦਾ ਚਿੰਤਨ ਕਰਦਿਆਂ। ਕਬੀਰ ਜੀ ਦੇ ਸ਼ਿਸ਼ਾਂ ਨੇ ਆਖਿਆ ਕਿ ਹੁਣ ਤੁਸੀਂ ਪ੍ਰਸਿੱਧ ਭਗਤ ਹੋ ਗਏ ਹੋ, ਹੁਣ ਕਪੜਾ ਬੁਣਨ ਦਾ ਧੰਧਾ ਛੱਡ ਦਿਉ। ਕਬੀਰ ਜੀ ਕਹਿੰਦੇ ਨੇ ਕਿ ਕੌਣ ਕਹਿੰਦਾ ਹੈ ਕਿ ਕਪੜਾ ਬੁਣਨਾ ਧੰਧਾ ਹੈ, ਮੈਂ ਤਾਂ ਕਪੜਾ ਪ੍ਰਭੂ ਲਈ ਬੁਣ ਰਿਹਾ ਹਾਂ, ਪ੍ਰਭੂ ਦੀ ਸੇਵਾ ਕਰ ਰਿਹਾ ਹਾਂ। ਕਬੀਰ ਜੀ ਨੂੰ ਕਪੜਾ ਬੁਣਨਾ ਸੇਵਾ ਦਿਖਾਈ ਦੇ ਰਿਹਾ ਹੈ ਤੇ ਉਹ ਵੀ ਪ੍ਰਭੂ ਦੀ ਸੇਵਾ, ਤੇ ਜਦ ਗ੍ਰਾਹਕ ਹੀ ਪ੍ਰਭੂ ਦਾ ਰੂਪ ਦਿਖਾਈ ਦੇਵੇ ਤਾਂ ਕੌਣ ਕਿਸ ਨੂੰ ਠੱਗੇਗਾ। ਕਬੀਰ ਕਹਿੰਦਾ ਹੈ—ਹੇ ਪ੍ਰਭੂ ! ਮੇਰੇ ਹੱਥ ਦਾ ਕਪੜਾ ਬੁਣਿਆ ਹੋਇਆ, ਜਦ ਤੂੰ ਪਹਿਨਦਾ ਹੈ ਤਾਂ ਮੈਂ ਤੈਨੂੰ ਦੇਖ ਕੇ ਗਦ ਗਦ ਹੋ ਜਾਂਦਾ ਹਾਂ, ਮੈਂ ਨੱਚ ਉਠਦਾ ਹਾਂ, ਪ੍ਰਸੰਨ ਹੋ ਜਾਂਦਾ ਹਾਂ। ਕਬੀਰ ਜੀ ਧੰਧਾ ਕਰਦਿਆਂ ਕਰਦਿਆਂ ਮਹਿਕ ਖਲਾਰ ਰਹੇ ਹਨ, ਕਿਰਤ ਵੀ ਕਰੀ ਜਾ ਰਹੇ ਹਨ। ਧੰਧਾ ਕੀਰਤਿ ਬਣ ਗਿਆ ਹੈ।

ਭਗਤ ਰਵਿਦਾਸ ਚੌਂਕੇ ਵਿਚ ਬੈਠ ਕੇ ਭਾਵੇਂ ਜੁੱਤੀਆਂ ਗੰਢਦਾ ਹੈ, ਪਰ ਨਾਲ ਹੀ ਆਪਣਾ ਮਨ ਵੀ ਗੰਢੀ ਜਾ ਰਿਹਾ ਹੈ। ਇਸੇ ਹੀ ਤਰੀਕੇ ਨਾਲ ਹੋਰ ਵੀ ਕਈ ਧੰਧਾ ਕਰਦਿਆਂ ਕਰਦਿਆਂ ਪ੍ਰਭੂ ਦੇ ਨਾਮ ਦੀ ਮਹਿਕ ਖਿਲਾਰੀ ਜਾ ਰਹੇ ਨੇ।

ਵਕਤ ਦੀ ਸਿਰਮੌਰ ਮੂਰਤੀ, ਕਲਿਯੁਗ ਦੇ ਅਵਤਾਰੀ ਪੁਰਸ਼, ਗੁਰ-ਪੁਰਸ਼ੋਤਮ ਅਵਤਾਰ ਧੰਨ ਗੁਰੂ ਨਾਨਕ ਦੇਵ ਜੀ ਭਾਵੇਂ ਕਿ ਸੁਲਤਾਨਪੁਰ ਦੇ ਨਵਾਬ ਦਾ ਮੋਦੀਖ਼ਾਨਾ ਚਲਾਉਂਦੇ ਨੇ, ਧੰਧਾ ਹੈ, ਉਪਜੀਵਕਾ ਹੈ, ਤੱਕੜੀ ਤੋਲਦੇ ਨੇ, ਤੋਲਦਿਆਂ ਤੋਲਦਿਆਂ ਇਕ, ਦੋ, ਤਿੰਨ, ਗਿਣਤੀ ਕਰਦਿਆਂ ਕਰਦਿਆਂ ਜਦ ਦਸ, ਗਿਆਰਾਂ, ਬਾਰਾਂ, ਤੇਰਾਂ 'ਤੇ ਆਏ, ਅੱਗੇ ਨਹੀਂ ਜਾ ਸਕੇ, ਤੇਰਾ ਤੇਰਾ ਤੇਰਾ, ਫਿਰ ਅੱਗੇ ਨਾ ਜਾ ਸਕੇ। ਸਭ ਕੁਛ ਤੇਰਾ ਹੀ ਤੇਰਾ ਕਰੀ ਗਏ। ਤੱਕੜੀ ਤੋਲਦਿਆਂ ਤੋਲਦਿਆਂ ਸਮਾਧੀ ਲੱਗ ਗਈ, ਸਮਾਧੀਲੀਨ ਹੋ ਗਏ। ਕੋਈ ਰਾਮ ਰਾਮ ਜਪਦਾ ਵੀ ਸਮਾਧੀਲੀਨ ਨਹੀਂ ਹੁੰਦਾ। ਕੋਈ 'ਵਾਹਿਗੁਰੂ ਵਾਹਿਗੁਰੂ' ਕਹਿੰਦਿਆਂ ਵੀ ਸਮਾਧੀਲੀਨ ਨਹੀਂ ਹੁੰਦਾ, ਪਰ ਕੋਈ ਗਿਆਰਾਂ, ਬਾਰਾਂ, ਤੇਰਾਂ ਕਰਦਿਆਂ ਸਮਾਧੀਲੀਨ ਹੋ ਜਾਂਦਾ ਹੈ, ਮੋਦੀਖ਼ਾਨਾ ਹੀ ਮੰਦਿਰ ਬਣ ਜਾਂਦਾ ਹੈ, ਅਤੇ ਇਸ ਤਰ੍ਹਾਂ ਸਤਿਗੁਰੂ ਜੀ ਮੋਦੀਖ਼ਾਨੇ ਨੂੰ ਹੀ ਮੰਦਿਰ ਬਣਾ ਦਿੰਦੇ ਹਨ। ਕਾਸ਼! ਕਦੀ ਉਹ ਦਿਨ ਵੀ ਆਵੇਗਾ ਕਿ ਹਰ ਦੁਕਾਨ ਮੰਦਿਰ ਬਣ ਜਾਏਗੀ, ਮੰਦਿਰ ਦਿਖਾਈ ਦੇਣ ਲੱਗ ਪਏਗੀ। ਹੁਣ ਤਾਂ ਬਾਜ਼ਾਰੀ ਲੋਕਾਂ ਨੇ ਧਰਮ ਮੰਦਿਰਾਂ ਨੂੰ ਬਾਜ਼ਾਰ ਬਣਾ ਕੇ ਰੱਖ ਦਿੱਤਾ ਹੈ। ਜਿਵੇਂ ਕਦੀ ਕਦਾਈਂ ਕੋਈ ਧਾਰਮਿਕ ਮਨੁੱਖ ਬਾਜ਼ਾਰ ਨੂੰ ਧਰਮ ਮੰਦਿਰ ਬਣਾ ਦਿੰਦੇ ਹਨ, ਇਸੇ ਤਰੀਕੇ ਦੇ ਨਾਲ ਰਾਜਨੀਤਕ ਲੋਕਾਂ ਨੇ ਧਰਮ ਦੀ ਆੜ ਵਿਚ ਧਰਮ ਮੰਦਿਰਾਂ ਦੀ ਰਾਜਨੀਤੀ ਚਲਾਈ ਹੋਈ ਹੈ ਅਤੇ ਧਰਮ ਦੇ ਨਾਮ 'ਤੇ ਵੀ ਖ਼ੂਬ ਖ਼ੂਨ-ਖ਼ਰਾਬੇ ਹੋ ਰਹੇ ਨੇ ਅਤੇ ਹੋ ਚੁੱਕੇ ਨੇ।

ਇਤਿਹਾਸਕਾਰਾਂ ਦਾ ਕਹਿਣਾ ਹੈ ਕਿ ਜਿਤਨਾ ਖ਼ੂਨ-ਖ਼ਰਾਬਾ ਧਰਮ ਦੇ ਨਾਮ 'ਤੇ ਹੋਇਆ ਹੈ, ਇਤਨਾ ਤਾਂ ਰਾਜਨੀਤੀ ਵਿਚ ਵੀ ਕਦੀ ਨਹੀਂ ਹੋਇਆ। ਜਦ ਰਾਜਨੀਤੀ ਧਰਮ ਮੰਦਿਰਾਂ ਵਿਚ ਆ ਵੜੀ ਤਾਂ ਖ਼ੂਨ-ਖ਼ਰਾਬਾ ਇਕ ਸਿਧਾਂਤ ਬਣ ਗਿਆ। ਖੁੱਲ੍ਹ ਮਿਲ ਗਈ। ਇਕ ਹਜ਼ਾਰ ਸਾਲ ਤਕ ਯਹੂਦੀ, ਧਰਮ ਦੇ ਨਾਮ 'ਤੇ ਮਾਰ ਖਾਂਦੇ ਰਹੇ। ਮੁਸਲਮਾਨਾਂ ਵਿਚ ਵੀ ਹਰ ਸਾਲ ਸੁੰਨੀ ਤੇ ਸ਼ੀਆ ਮੁਸਲਮਾਨਾਂ ਵਿਚਕਾਰ ਫ਼ਸਾਦ ਹੁੰਦੇ ਨੇ। ਇਹ ਵੀ ਤਾਂ ਧਰਮ ਦੇ ਨਾਮ 'ਤੇ ਹੀ ਹੁੰਦੇ ਹਨ। ਹਿੰਦੂ-ਮੁਸਲਮਾਨਾਂ ਦੇ ਫ਼ਸਾਦ ਵੀ ਤਾਂ ਧਰਮ ਦੇ ਨਾਮ 'ਤੇ ਹੀ ਹੁੰਦੇ ਰਹੇ ਨੇ ਤੇ ਹੋ ਰਹੇ ਨੇ। ਬੁੱਧ ਧਰਮ ਤੇ ਹਿੰਦੂ ਧਰਮ ਦੇ ਲੋਕ ਸਦੀਆਂ ਤਕ ਧਰਮ ਦੇ ਨਾਮ 'ਤੇ ਟਕਰਾਏ ਅਤੇ ਭਿਅੰਕਰ ਖ਼ੂਨ-ਖ਼ਰਾਬੇ ਵਿੱਚੋਂ ਨਿਕਲੇ। ਧਰਮ

ਦੇ ਨਾਮ 'ਤੇ ਹੀ ਮਜ਼ਲੂਮਾਂ 'ਤੇ ਜ਼ੁਲਮ ਹੋਏ, ਅਬਲਾਵਾਂ ਦੀ ਇੱਜ਼ਤ ਲੁੱਟੀ ਗਈ। ਪੈਗ਼ੰਬਰੀ ਲੋਕਾਂ ਤੇ ਸੰਤਾਂ ਨੂੰ ਤੱਤੀ ਤਵੀ 'ਤੇ ਬਿਠਾਇਆ ਗਿਆ, ਬੰਦ ਬੰਦ ਕੱਟੇ ਗਏ। ਚਾਂਦਨੀ ਚੌਕ ਵਿਚ ਹੀ ਧਰਮ ਤੇ ਵੈਰਾਗ ਦੀ ਮੂਰਤੀ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਸ਼ਹੀਦ ਕੀਤਾ ਗਿਆ। ਕਈ ਸੂਫ਼ੀ ਫ਼ਕੀਰ ਸੂਲੀ 'ਤੇ ਚਾੜ੍ਹੇ ਗਏ। ਇਨ੍ਹਾਂ ਧਰਮ ਦੇ ਨਾਮ 'ਤੇ ਕੀਤੀਆਂ ਗਈਆਂ ਤਬਾਹਕਾਰੀਆਂ ਨਾਲ ਇਤਿਹਾਸ ਭਰਿਆ ਪਿਆ ਹੈ। ਇਨ੍ਹਾਂ ਤਬਾਹਕਾਰੀਆਂ ਦੇ ਕਾਰਨ ਹੀ, ਮਾਰਕਸ ਦੁਆਰਾ ਕਮਿਊਨਿਜ਼ਮ, ਨਾਸਤਿਕਤਾ ਦਾ ਜਨਮ ਹੋਇਆ ਦਿਸਦਾ ਹੈ। ਆਮ ਤੌਰ 'ਤੇ ਰਸ਼ੀਆ (Russia) ਵਿਚ ਧਰਮ ਧੰਧਾ ਬਣ ਗਿਆ, ਧਰਮ ਰਾਜਨੀਤੀ ਬਣ ਗਿਆ। ਚਰਚਾਂ ਵਿਚ ਪਾਦਰੀਆਂ ਨੇ ਪੈਸਾ ਸੂਦ 'ਤੇ ਚਾੜ੍ਹਨਾ ਸ਼ੁਰੂ ਕਰ ਦਿੱਤਾ। ਚਰਚ, ਚਰਚ ਥੋੜ੍ਹਾ ਰਹਿ ਗਏ, ਧੰਧੇ ਬਣ ਗਏ, ਉਹ ਤਾਂ ਦੁਕਾਨਾਂ ਬਣ ਗਏ। ਔਰ ਇਹ ਪਾਦਰੀ, ਜਦ ਰਾਜੇ, ਮਹਾਰਾਜੇ, ਨਵਾਬ ਇਨ੍ਹਾਂ ਦੀ ਹਾਂ ਵਿਚ ਹਾਂ ਮਿਲਾਉਣ ਲੱਗ ਪਏ ਅਤੇ ਇਨ੍ਹਾਂ ਦੀਆਂ ਕਰਤੂਤਾਂ ਨੂੰ ਧਰਮ ਦੇ ਪਰਦੇ ਵਿਚ ਢੱਕਣ ਲੱਗ ਪਏ ਤਾਂ ਇਨ੍ਹਾਂ ਧਾਰਮਿਕ ਲੋਕਾਂ ਤੋਂ ਆਮ ਜਨਤਾ ਨੂੰ ਘਿਰਣਾ ਹੋ ਗਈ। ਜਿਨ੍ਹਾਂ ਨੇ ਲਿਬਾਸ ਤਾਂ ਧਰਮ ਦਾ ਪਹਿਨਿਆ ਸੀ ਪਰ ਧਰਮੀ ਨਹੀਂ ਸਨ, ਜਿਨ੍ਹਾਂ ਦੇ ਕਾਰਨ ਇਸ ਪ੍ਰਿਥਵੀ 'ਤੇ ਧਰਮ ਦੇ ਨਾਮ 'ਤੇ ਕਈ ਦਫ਼ਾ ਬਹੁਤ ਖ਼ੂਨ-ਖ਼ਰਾਬੇ ਹੋਏ ਅਤੇ ਅੱਜ ਵੀ ਹੋ ਰਹੇ ਹਨ।

ਭਾਰਤ ਦੀ ਭੂਮੀ ਨੇ ਸੰਤ ਰਾਜੇ ਪੈਦਾ ਕੀਤੇ। ਰਾਮ ਅਯੁੱਧਿਆ ਦੇ ਰਾਜੇ ਸਨ। ਸ੍ਰੀ ਕ੍ਰਿਸ਼ਨ ਦਵਾਰਕਾ ਦੇ ਰਾਜੇ ਸਨ, ਸੰਤ ਸਨ। ਜਨਕ ਜੀ ਰਾਜੇ ਸਨ, ਪਰ ਸੰਤ ਸਨ। ਮਹਾਰਾਜਾ ਰਣਜੀਤ ਸਿੰਘ ਜੀ ਰਾਜਾ ਸਨ, ਪਰ ਸੰਤ ਸਨ, ਪੂਰਨ ਗੁਰਸਿਖ ਸਨ। ਉਨ੍ਹਾਂ ਦੀ ਰਾਜਨੀਤੀ ਵਿੱਚੋਂ ਧਰਮ ਦੀ ਸੁਗੰਧ ਆਉਂਦੀ ਸੀ।

ਕੁਰੁਕਸ਼ੇਤਰ ਦੇ ਮੈਦਾਨ ਵਿਚ ਸ੍ਰੀ ਕ੍ਰਿਸ਼ਨ ਜੀ ਨੇ ਮਜ਼ਲੂਮਾਂ ਦਾ ਪੱਖ ਲਿਆ, ਕਮਜ਼ੋਰਾਂ ਦੇ ਪੱਖ ਵਿਚ ਖੜ੍ਹੇ ਹੋ ਗਏ; ਜਦ ਕਿ ਰਾਜਨੀਤੀ ਤਾਂ ਕਮਜ਼ੋਰਾਂ ਦਾ ਸ਼ੋਸ਼ਣ ਕਰਦੀ ਹੈ। ਇਹ ਰਾਜੇ ਸੰਤ ਸਨ। ਰਾਜਨੀਤੀ ਰਾਜੇ ਜਨਕ ਲਈ ਸੇਵਾ ਸੀ ਕਿ ਹੇ ਪ੍ਰਭੂ ! ਤੂੰ ਮੈਨੂੰ ਦਿੱਤੀ ਹੈ ਕਿ ਸੇਵਾ ਕਰਾਂ। ਜਨਕ ਜੀ ਇਤਨੇ ਵੱਡੇ ਰਾਜੇ ਹੁੰਦਿਆਂ ਹੋਇਆਂ ਵੀ ਨਿਰਮਾਣਤਾ ਦੀ ਮੂਰਤੀ ਸਨ, ਨਿਰਲੇਪਤਾ ਅਤੇ ਗ਼ਰੀਬੀ ਦੇ ਮੁਜੱਸਮੇ ਸਨ।

ਮਹਾਰਾਜਾ ਰਣਜੀਤ ਸਿੰਘ ਕਿਤਨੇ ਦੂਰਦ੍ਰਿਸ਼ਟ ਅਤੇ ਰੱਬੀ ਗੁਣਾਂ ਨਾਲ ਭਰਪੂਰ ਸਨ, ਇਕ ਦੋ ਉਦਾਹਰਣਾਂ ਦਿੰਦੇ ਹਾਂ—ਇਕ ਬੱਚਾ ਬੇਰੀ ਨੂੰ ਪੱਥਰ ਮਾਰ ਰਿਹਾ ਸੀ। ਈਸ਼ਵਰੀ ਨੇਤ ਨਾਲ ਇਕ ਪੱਥਰ ਘੋੜੇ 'ਤੇ ਬੈਠੇ ਆ ਰਹੇ ਮਹਾਰਾਜਾ ਰਣਜੀਤ ਸਿੰਘ ਦੇ ਮੱਥੇ 'ਤੇ ਜਾ ਲੱਗਾ। ਮਹਾਰਾਜਾ ਦੇ ਸਾਥੀ

ਸਿਪਾਹੀ ਬੱਚੇ ਨੂੰ ਪਕੜ ਕੇ ਲਿਆਏ। ਬੱਚਾ ਰੋਂਦਾ ਹੈ, ਹੱਥ ਜੋੜਦਾ ਹੈ ਕਿ ਮੈਥੋਂ ਗਲਤੀ ਹੋ ਗਈ ਮਹਾਰਾਜਾ ਜੀ, ਮੈਨੂੰ ਮੁਆਫ਼ ਕਰੋ। ਮਹਾਰਾਜਾ ਰਣਜੀਤ ਸਿੰਘ ਜੀ ਘੋੜੇ ਤੋਂ ਉਤਰ ਕੇ ਬੱਚੇ ਦੇ ਸਿਰ 'ਤੇ ਹੱਥ ਰੱਖ ਕੇ ਪੁੱਛਦੇ ਹਨ ਕਿ ਬੇਟੇ! ਤੂੰ ਮੈਨੂੰ ਪੱਥਰ ਕਿਸ ਵਾਸਤੇ ਮਾਰਿਆ ? ਕੀ ਕਾਰਨ ? ਮਹਾਰਾਜਾ ਜੀ! ਮੈਂ ਤੁਹਾਨੂੰ ਨਹੀਂ ਮਾਰਿਆ, ਮੈਂ ਤਾਂ ਬੇਰੀ ਨੂੰ ਮਾਰਿਆ ਸੀ। ਪਰ ਬੇਰੀ ਨੂੰ ਵੀ ਕਿਉਂ ਮਾਰਿਆ ? ਬੇਰੀ ਬੇਰ ਦਿੰਦੀ ਹੈ, ਫਲ ਦਿੰਦੀ ਹੈ, ਮੈਂ ਤਾਂ ਬੇਰਾਂ ਲਈ ਪੱਥਰ ਮਾਰਿਆ ਸੀ। ਮਹਾਰਾਜਾ ਰਣਜੀਤ ਸਿੰਘ ਜੀ ਨੇ ਜੇਬ ਵਿੱਚੋਂ ਸੋਨੇ ਦੀ ਮੋਹਰ ਕੱਢ ਕੇ ਬੱਚੇ ਦੀ ਹਥੇਲੀ 'ਤੇ ਰੱਖੀ ਤੇ ਕਿਹਾ ਕਿ ਜਾ ਬੇਟਾ! ਤੂੰ ਬੇਰੀ ਨੂੰ ਪੱਥਰ ਮਾਰਦਾ ਹੈਂ, ਬੇਰੀ ਤੈਨੂੰ ਬੇਰ ਦਿੰਦੀ ਹੈ, ਅੱਜ ਤੂੰ ਮਹਾਰਾਜਾ ਰਣਜੀਤ ਸਿੰਘ ਨੂੰ ਪੱਥਰ ਮਾਰਿਐ, ਤੇ ਜੇ ਮੈਂ ਤੈਨੂੰ ਸਜ਼ਾ ਦੇਵਾਂ, ਮੈਂ ਤਾਂ ਫਿਰ ਇਸ ਬੇਰੀ ਤੋਂ ਵੀ ਪੱਛੜਿਆਂ ਹੋਇਆ ਹਾਂ, ਜਾ ਬੱਚੇ ਜਾ। ਐਸੇ ਸਨ ਮਹਾਰਾਜਾ ਰਣਜੀਤ ਸਿੰਘ ਜੀ, ਨਿਰਮਾਣਤਾ ਦੀ ਮੂਰਤੀ, ਐਸਾ ਦਇਆ ਨਾਲ ਭਰਿਆ ਹੋਇਆ ਹਿਰਦਾ।

ਨਿਜ਼ਾਮ ਹੈਦਰਾਬਾਦ ਨੇ ਨਜ਼ਰਾਨੇ ਵਜੋਂ ਇਕ ਬੜੀ ਕੀਮਤੀ ਚਾਨਣੀ ਪੇਸ਼ ਕੀਤੀ ਸੀ, ਜੋ ਲਾਹੌਰ ਦੇ ਦੀਵਾਨੇ-ਖ਼ਾਸ ਵਿਚ ਮਹਾਰਾਜਾ ਜੀ ਦੇ ਸਿੰਘਾਸਨ 'ਤੇ ਬੰਨ੍ਹ ਦਿੱਤੀ ਗਈ। ਜਦ ਮਹਾਰਾਜਾ ਸਾਹਿਬ ਆਏ, ਦਰਬਾਰੀਆਂ ਨੇ ਝੁਕ ਕੇ ਆਦਾਬ ਕੀਤਾ, ਨਮਸਕਾਰ ਕੀਤੀ। ਮਹਾਰਾਜਾ ਰਣਜੀਤ ਸਿੰਘ ਜੀ ਖੜ੍ਹੇ ਹੋ ਕੇ ਚਾਨਣੀ ਨੂੰ ਦੇਖਦੇ ਹਨ ਅਤੇ ਪੁੱਛਦੇ ਹਨ ਕਿ ਇਹ ਚਾਨਣੀ ਕਦੋਂ ਬਣਾਈ ਗਈ ? ਮੁਖੀ ਅਹਿਲਕਾਰ ਅੱਗੇ ਆਏ ਤੇ ਕਹਿਣ ਲੱਗੇ ਕਿ ਮਹਾਰਾਜਾ ਜੀ! ਇਹ ਚਾਨਣੀ ਬਣਾਈ ਨਹੀਂ ਗਈ, ਇਹ ਚਾਨਣੀ ਨਿਜ਼ਾਮ ਹੈਦਰਾਬਾਦ ਵੱਲੋਂ ਆਪ ਜੀ ਨੂੰ ਨਜ਼ਰਾਨੇ ਵਜੋਂ ਭੇਟ ਕੀਤੀ ਗਈ ਸੀ। ਅੱਛਾ, ਭੇਟ ਕੀਤੀ ਗਈ ਸੀ! ਉਤਾਰ ਦਿਉ। ਕਈ ਅਹਿਲਕਾਰਾਂ ਨੂੰ ਤਾਂ ਕੰਬਣੀ ਛਿੜ ਗਈ। ਉਤਾਰਦਿਆਂ ਹੋਇਆਂ ਇਕ ਅਹਿਲਕਾਰ ਨੇ ਪੁੱਛ ਲਿਆ—ਕੀ ਇਹ ਚਾਨਣੀ ਆਪ ਜੀ ਦੀ ਸ਼ਾਨ ਦੇ ਕਾਬਿਲ ਨਹੀਂ ਹੈ ? ਅਸੀਂ ਤਾਂ ਤੋਸ਼ੇਖ਼ਾਨੇ ਦੀ ਸਭ ਤੋਂ ਕੀਮਤੀ ਚੀਜ਼ ਸਮਝ ਕੇ ਸਿੰਘਾਸਨ 'ਤੇ ਬੱਧੀ ਹੈ। ਮਹਾਰਾਜਾ ਸਾਹਿਬ ਕਹਿੰਦੇ ਨੇ ਕਿ ਇਹ ਗੱਲ ਨਹੀਂ। ਇਹ ਇਤਨੀ ਖ਼ੂਬਸੂਰਤ ਹੈ, ਇਤਨੀ ਕੀਮਤੀ ਹੈ, ਇਹ ਇਤਨੀ ਸ਼ੋਭਾ ਦੇ ਰਹੀ ਹੈ ਕਿ ਇਹ ਮੇਰੇ ਸਿੰਘਾਸਨ 'ਤੇ ਚੰਗੀ ਨਹੀਂ ਲਗਦੀ, ਮੇਰਾ ਸਿੰਘਾਸਨ ਇਸਦੇ ਲਾਇਕ ਨਹੀਂ। ਇਹ ਧੰਨ ਗੁਰੂ ਰਾਮਦਾਸ ਜੀ ਦੇ ਦਰਬਾਰ ਦੀ ਸ਼ੋਭਾ ਬਣੇ, ਉਥੇ ਚੰਗੀ ਲਗੇਗੀ। ਕੀਮਤੀ ਚਾਨਣੀ ਨੂੰ ਵੇਖ ਕੇ ਗੁਰੂ ਰਾਮਦਾਸ ਜੀ ਦੀ ਯਾਦ, ਗੁਰੂ ਨਾਨਕ ਦੇਵ ਜੀ ਦਾ ਚਿੰਤਨ ਹੋਵੇ, ਰਾਜ ਸਭਾ ਵਿੱਚੋਂ ਧਰਮ ਦਾ ਰਸ, ਧਰਮ ਦੀ ਉਮੰਗ ਪੈਦਾ ਹੋਵੇ, ਇਹ

ਰਾਜਨੀਤੀ ਧਰਮ 'ਤੇ ਖੜ੍ਹੀ ਹੈ। ਨਹੀਂ ਤਾਂ ਮਨੁੱਖ ਦੀ ਜਿਉਂ ਜਿਉਂ ਪ੍ਰਭੁਤਾ ਵਧਦੀ ਹੈ, ਪ੍ਰਭੂ ਭੁੱਲਣ ਲੱਗ ਪੈਂਦਾ ਹੈ। ਜਿਉਂ ਜਿਉਂ ਧਨ ਵਧਦਾ ਹੈ, ਘਰ ਵਿੱਚੋਂ ਧਰਮ ਨਿਕਲਣ ਲੱਗ ਪੈਂਦਾ ਹੈ। ਘਰ ਧਨ ਸੰਪਦਾ ਨਾਲ ਭਰਦਾ ਜਾਂਦਾ ਹੈ, ਹਿਰਦਾ ਧਰਮ ਤੋਂ ਖ਼ਾਲੀ ਹੋ ਜਾਂਦਾ ਹੈ। ਬਾਹਰੋਂ ਬੜੀ ਪ੍ਰਭੁਤਾ ਮਿਲ ਜਾਂਦੀ ਹੈ, ਹਿਰਦਾ ਪ੍ਰਭੂ ਚਿੰਤਨ ਤੋਂ ਵਾਂਝਾ ਹੁੰਦਾ ਜਾਂਦਾ ਹੈ। ਸੰਸਾਰ ਦੇ ਇਤਿਹਾਸ ਵਿਚ ਅਸੀਂ ਕਦੀ ਕਦਾਈਂ ਦੇਖਦੇ ਹਾਂ ਕਿ ਜਿਨ੍ਹਾਂ ਫੁੱਲਾਂ ਦੀਆਂ ਜੜ੍ਹਾਂ ਤਾਂ ਰਾਜ ਸਿੰਘਾਸਨਾਂ 'ਤੇ ਸਨ, ਦੁਕਾਨਾਂ 'ਤੇ ਸਨ, ਧੰਧੇ 'ਤੇ ਸਨ, ਪਰ ਮਹਿਕ ਤਾਂ ਧਰਮ ਦੀ ਆਈ, ਸੁਹੱਪਣ ਧਰਮ ਦਾ ਪ੍ਰਫੁੱਲਤ ਹੋਇਆ, ਗੁਣ ਧਰਮ ਦੇ ਪ੍ਰਗਟ ਹੋਏ। ਜਿਸ ਦਿਨ ਧੰਧਾ, ਧਰਮ ਬਣ ਜਾਏਗਾ, ਸਮੁੱਚਾ ਸੰਸਾਰ ਸਵਰਗ ਬਣ ਜਾਏਗਾ। ਧੰਧੇ ਤੇ ਰਾਜਨੀਤੀ ਨੇ ਧਰਮ ਨੂੰ ਰਾਜਨੀਤੀ ਅਤੇ ਧੰਧਾ ਬਣਾ ਕੇ ਸਮੁੱਚੀ ਧਰਤੀ ਨੂੰ ਨਰਕ ਬਣਾਇਆ ਹੋਇਆ ਹੈ। ਇਸੇ ਕਰਕੇ ਆਮ ਲੋਕ ਜੰਨਤ ਤੇ ਸਵਰਗ ਦੀ ਕਲਪਨਾ ਆਸਮਾਨ 'ਤੇ ਪਏ ਕਰਦੇ ਨੇ ਕਿ ਮਰਨ ਤੋਂ ਮਗਰੋਂ ਆਸਮਾਨ 'ਤੇ ਜਾਵਾਂਗੇ, ਜੰਨਤ ਮਿਲੇਗੀ, ਸਵਰਗ ਮਿਲੇਗਾ।

ਜਿਨ੍ਹਾਂ ਦਾ ਜਨਮ ਨਰਕ ਵਿਚ ਹੋਇਆ, ਜੀਵਨ ਨਰਕ ਵਿਚ ਹੋਇਆ, ਔਰ ਜਿਨ੍ਹਾਂ ਦਾ ਮਰਨ ਨਰਕ ਦੇ ਵਿਚ ਹੈ, ਉਨ੍ਹਾਂ ਨੂੰ ਮਰਨ ਤੋਂ ਬਾਅਦ ਵੀ ਜੰਨਤ ਕਤਈ ਨਸੀਬ ਨਹੀਂ ਹੋ ਸਕਦੀ। ਠੀਕ ਹੈ, ਸਾਰੀ ਪ੍ਰਿਥਵੀ ਦਾ ਅਹੰਕਾਰ ਦੂਰ ਕਰਨਾ ਮਨੁੱਖਾਂ ਦੀ ਤਾਕਤ ਤੋਂ ਪਰ੍ਹੇ ਦੀ ਗੱਲ ਹੈ, ਪਰ ਰਾਤ ਦੀ ਭਾਰੀਕੀ ਵਿਚ ਮਨੁੱਖ ਦੀਵਾ ਜਲਾ ਕੇ ਅੰਧੇਰਾ ਦੂਰ ਕਰ ਸਕਦਾ ਹੈ। ਭਾਵੇਂ ਸਾਰੀ ਪ੍ਰਿਥਵੀ 'ਤੇ ਉਪੱਦਰ ਹੋਵੇ, ਪਰ ਮਨੁੱਖ ਆਪਣੇ ਹਿਰਦੇ ਦੇ ਵਿਚ ਧਰਮ ਦੀ ਲੋਅ ਜਲਾ ਕੇ ਘਰ ਨੂੰ ਸਵਰਗ ਬਣਾ ਸਕਦਾ ਹੈ ਔਰ ਐਸੇ ਐਸੇ ਮਨੁੱਖਾਂ ਕਰਕੇ ਹੀ ਘਰ ਹਰਿਮੰਦਰ ਬਣ ਜਾਂਦੇ ਹਨ। ਐਸੇ ਮਨੁੱਖਾਂ ਕਰਕੇ ਹੀ ਘਰ ਵਾਲੀ ਦੇਵੀ ਬਣ ਜਾਂਦੀ ਹੈ ਤੇ ਘਰ ਵਾਲਾ ਪਰਮਾਤਮਾ ਬਣ ਜਾਂਦਾ ਹੈ। ਐਸੇ ਮਨੁੱਖਾਂ ਕਰਕੇ ਰਾਜਨੀਤੀ ਦਾ ਸਿੰਘਾਸਨ ਵੀ ਰਾਮ ਦਾ ਸਿੰਘਾਸਨ ਬਣ ਜਾਂਦਾ ਹੈ ਅਤੇ ਧੰਧਾ (ਦੁਕਾਨ) ਇਹ ਵੀ ਧਰਮ ਬਣ ਜਾਂਦਾ ਹੈ, ਪ੍ਰਭੂ ਦੀ ਸੇਵਾ ਦਾ ਅਖਾੜਾ ਬਣ ਜਾਂਦਾ ਹੈ। ਸਿਰਫ਼ ਲੋਭੀ ਅਤੇ ਅਹੰਕਾਰੀ ਮਨੁੱਖ ਹੀ ਧਰਮ ਨੂੰ ਧੰਧਾ ਬਣਾਉਂਦੇ ਨੇ।

•

# ਪਾਪ

ਪਾਪ ਬਾਰੇ ਆਮ ਮਨੁੱਖਾਂ ਦੀ ਜਾਣਕਾਰੀ ਬਹੁਤ ਸੀਮਿਤ ਹੈ। ਅਗਰ ਪਾਪ ਦੀ ਸਮਝ ਆ ਜਾਏ ਤੋ ਸ਼ਾਇਦ ਪੁੰਨ ਦੀ ਵੀ ਸਮਝ ਆ ਜਾਏ। ਜਿਤਨੇ ਚਿਰ ਤਕ ਪਾਪ ਦੀ ਸਮਝ ਨਹੀਂ, ਪੁੰਨ ਦੀ ਵੀ ਕੋਈ ਸਮਝ ਨਹੀਂ ਹੋ ਸਕਦੀ। ਮਨੁੱਖ ਦੇ ਕੀਤੇ ਹੋਏ ਬਹੁਤੇ ਪੁੰਨ, ਪੁੰਨ ਨਹੀਂ ਹਨ, ਬਲਕਿ ਪਾਪ ਹਨ। ਮਨੁੱਖ ਪੁੰਨ ਦੇ ਨਾਮ 'ਤੇ ਹੀ ਪਾਪ ਕਰੀ ਜਾਂਦਾ ਹੈ। ਜਿਸਨੂੰ ਉਹ ਰਸਤਾ ਸਮਝਦਾ ਹੈ, ਸਿਵਾਏ ਭਟਕਣ ਦੇ ਹੋਰ ਕੁਛ ਨਹੀਂ ਹੈ। ਜਿਸਨੂੰ ਇਹ ਮਨੁੱਖ ਪਰਮਾਤਮਾ ਦੀ ਪ੍ਰਾਪਤੀ ਦਾ ਸਾਧਨ ਸਮਝਦਾ ਹੈ, ਉਹ ਸਿਵਾਏ ਪਸਤੀ ਤੋਂ ਹੋਰ ਕੁਛ ਵੀ ਨਹੀਂ ਹੈ। ਜਿਸ ਕਰਮ ਨੇ ਪ੍ਰਫੁੱਲਤਾ ਨਹੀਂ ਦਿੱਤੀ, ਆਨੰਦ ਨਹੀਂ ਦਿੱਤਾ, ਰਸ ਨਹੀਂ ਦਿੱਤਾ, ਖ਼ੁਸ਼ੀ ਖੇੜਾ ਪੈਦਾ ਨਹੀਂ ਕੀਤਾ, ਐਸੇ ਕਰਮਾਂ ਨੂੰ ਪੁੰਨ ਕਹਿਣ ਦੀ ਲੋੜ ਹੀ ਕੀ ਹੈ, ਪਰ ਅਗਿਆਨ-ਵੱਸ ਹੋ ਕੇ ਮਨੁੱਖ ਕਰੀ ਜਾ ਰਿਹਾ ਹੈ। ਹੈ ਤਾਂ ਪਾਪ, ਪਰ ਮਨੁੱਖ ਮੰਨੀ ਜਾ ਰਿਹਾ ਹੈ ਪੁੰਨ। ਇੱਕੋ ਹੀ ਪਰਮ ਗਿਆਨ ਹੈ, ਪੁੰਨ ਦਾ। ਅਗਰ ਇਹ ਗਿਆਨ ਮਨੁੱਖ ਨੂੰ ਪ੍ਰਾਪਤ ਹੋ ਜਾਏ ਤਾਂ ਇਸੇ ਹੀ ਗਿਆਨ ਦੇ ਦਰਪਣ ਵਿੱਚੋਂ ਭਗਵਾਨ ਝਲਕੇਗਾ, ਇਸੇ ਹੀ ਗਿਆਨ ਦੇ ਪ੍ਰਕਾਸ਼ ਵਿੱਚੋਂ ਪਰਮਾਤਮਾ ਪ੍ਰਗਟ ਹੋਵੇਗਾ। ਜੀਵਨ ਦੀ ਸੱਚਾਈ ਦਾ ਪਤਾ ਚੱਲੇਗਾ। ਸੰਸਾਰ ਵਿਚ ਇਤਨੇ ਧਾਰਮਿਕ ਮੰਦਿਰ ਹਨ, ਜਿਨ੍ਹਾਂ ਨੂੰ ਕਹੀਏ ਕਿ ਪੁੰਨ ਕਮਾਣ ਦੇ ਅਸਥਾਨ ਨੇ। ਭਾਰਤ ਵਿਚ ਬਹੁਤ ਵੱਡੇ 68 ਤੀਰਥ ਹਨ। ਹਰ ਸ਼ਹਿਰ ਵਿਚ ਅਨੇਕਾਂ ਮੰਦਿਰ, ਮਸਜਿਦਾਂ, ਚਰਚ, ਗੁਰਦੁਆਰੇ, ਮਠ ਨੇ। ਸੰਸਾਰ ਦਾ ਕੋਈ ਵੀ ਕਸਬਾ, ਮੰਦਿਰ ਤੋਂ ਖ਼ਾਲੀ ਨਹੀਂ ਹੈ। ਪਰ ਇਹ ਵੀ ਸੱਚ ਹੈ ਕਿ ਸੰਸਾਰ ਦਾ ਕੋਈ ਵੀ ਕਸਬਾ ਔਰ ਕਸਬੇ ਵਿਚ ਰਹਿਣ ਵਾਲੇ ਲੋਕ ਪਾਪ ਤੋਂ ਖ਼ਾਲੀ ਨਹੀਂ ਹਨ। ਧਾਰਮਿਕ ਮੰਦਿਰ ਮੌਜੂਦ ਨੇ, ਪਰ ਪਾਪ ਵੀ ਪਾਪ ਮੌਜੂਦ ਨੇ; ਤਰ੍ਹਾਂ ਤਰ੍ਹਾਂ ਦੀ ਸਾਧਨਾ ਮੌਜੂਦ ਹੈ, ਪਰ ਪਾਪ ਵੀ ਮੌਜੂਦ ਹੈ। ਪੂਜਾ ਪਾਠ ਮੌਜੂਦ ਹੈ, ਪਰ ਬੜੇ ਭਿਅੰਕਰ ਪਾਪ ਵੀ ਮੌਜੂਦ ਨੇ। ਕਥਾ, ਕੀਰਤਨ, ਜਪ ਮੌਜੂਦ ਹੈ, ਪਰ ਪਾਪ ਵੀ ਮੌਜੂਦ ਹੈ। ਔਰ ਕਿਸੇ ਹੱਦ ਤਕ ਬਹੁਤ ਵੱਡੇ ਵੱਡੇ ਪਾਪ ਤਾਂ ਵੱਡੇ ਵੱਡੇ ਨਮਾਜ਼ੀਆਂ ਤੋਂ ਹੋਏ ਨੇ। ਬਹੁਤ ਭਿਅੰਕਰ ਪਾਪ

ਬਹੁਤ ਵੱਡੇ ਪੁਜਾਰੀਆਂ ਤੋਂ ਹੋਏ ਨੇ। ਭਿਅੰਕਰ ਤਬਾਹੀਆਂ ਔਰ ਮਨੁੱਖਤਾ ਦੀ ਭਟਕਣ ਦੇ ਜ਼ਿੰਮੇਵਾਰ ਬੜੇ ਬੜੇ ਧਾਰਮਿਕ ਲੋਕ ਨੇ। ਐਸਾ ਕਿਉਂ ? ਦਰਅਸਲ ਪਾਪ ਦੀ ਸਮਝ ਨਹੀਂ। ਸੁਧਾਰ ਦੇ ਨਾਮ 'ਤੇ ਪਾਪ ਚਲਦਾ ਰਿਹਾ, ਪੁੰਨ ਦੇ ਨਾਮ 'ਤੇ ਪਾਪ ਚਲਦਾ ਰਿਹਾ। ਧਰਮ ਦੇ ਨਾਮ 'ਤੇ ਅਧਰਮ ਚੱਲ ਰਿਹਾ ਹੈ। ਦੇਖਣਾ ਹੋਵੇ ਤਾਂ ਅਧਰਮ ਵਿਆਪਕ ਹੈ, ਧਰਮ ਵਿਆਪਕ ਨਹੀਂ। ਪਾਪ ਤੇ ਪੁੰਨ ਨੂੰ ਕੇਵਲ ਇੱਕੋ ਹੀ ਸ਼ਬਦ ਵਿਚ ਬਿਆਨ ਕੀਤਾ ਜਾ ਸਕਦਾ ਹੈ। ਕੀ ਹੈ ਪਾਪ ? ਅਸੰਤੁਸ਼ਟੀ। ਇਹੀ ਪਾਪ ਹੈ, ਅਸੰਤੋਸ਼ ਹੀ ਪਾਪ ਹੈ। ਅਗਰ ਅਸੰਤੁਸ਼ਟੀ ਹੈ, ਪਾਪ ਹੈ, ਤੋ ਫਿਰ ਸੰਤੁਸ਼ਟੀ ਪੁੰਨ ਹੈ, ਸੰਤੋਖ ਪੁੰਨ ਹੈ।

ਮਨੁੱਖੀ ਜਗਤ 'ਤੇ ਅਗਰ ਨਿਗਾਹ ਮਾਰੀਏ ਤਾਂ ਨਿਰਧਨ ਦੁਖੀ ਹੈ, ਅਸੰਤੁਸ਼ਟ ਔਰ ਧਨਵਾਨ ਵੀ ਦੁਖੀ ਹੈ। ਤੱਤਵੇਤਾ ਗਿਆਨੀਆਂ ਨੇ ਸੁੱਖ ਦਾ ਜੋ ਬੀਜ ਲੱਭਿਆ, ਮੂਲ ਲੱਭਿਆ, ਉਹ ਤਾਂ ਸੰਤੁਸ਼ਟੀ ਹੈ। ਅਗਰ ਸੰਤੁਸ਼ਟੀ ਸੁੱਖਾਂ ਦਾ ਮੂਲ ਹੈ ਤੋ ਅਸੰਤੁਸ਼ਟੀ ਦੁੱਖਾਂ ਦਾ ਮੂਲ ਹੈ। ਸਾਰੇ ਦੁੱਖ ਅਸੰਤੁਸ਼ਟੀ ਤੋਂ ਹੀ ਪੈਦਾ ਹੁੰਦੇ ਹਨ। ਸਾਰਾ ਜਗਤ ਹੀ ਦੁਖੀ ਹੈ :

**ਨਾਨਕ ਦੁਖੀਆ ਸਭੁ ਸੰਸਾਰੁ ॥** *(ਰਾਮਕਲੀ ਮ: ੧, ਪੰਨਾ 954)*

ਸਾਰੇ ਹੀ ਦੁਖੀ ਹਨ ਔਰ ਇਹ ਸਾਰੇ ਦੁੱਖ ਮਨੁੱਖੀ ਜਗਤ ਦੇ ਵਿਚ ਹਨ। ਮਨੁੱਖ ਨੂੰ ਛੋੜ ਕੇ ਸਾਰੇ ਹੀ ਸੰਤੁਸ਼ਟ ਹਨ। ਬਨਸਪਤੀ ਸੰਤੁਸ਼ਟ ਹੈ। ਗੁਲਾਬ, ਗੁਲਾਬ ਹੋਣ ਵਿਚ ਸੰਤੁਸ਼ਟ ਹੈ, ਉਹ ਚੰਬੇਲੀ ਨਹੀਂ ਬਣਨਾ ਚਾਹੁੰਦਾ। ਚੰਬੇਲੀ, ਚੰਬੇਲੀ ਹੋਣ ਵਿਚ ਸੰਤੁਸ਼ਟ ਹੈ, ਉਹ ਕਮਲ ਨਹੀਂ ਹੋਣਾ ਚਾਹੁੰਦੀ। ਔਰ ਕਮਲ, ਕਮਲ ਹੋਣ ਵਿਚ ਸੰਤੁਸ਼ਟ ਹੈ, ਉਹ ਗੇਂਦਾ ਨਹੀਂ ਹੋਣਾ ਚਾਹੁੰਦਾ। ਸਮੱਸਤ ਬਨਸਪਤੀ ਆਪਣੀ ਹੋਂਦ ਵਿਚ ਸੰਤੁਸ਼ਟ ਹੈ, ਪ੍ਰਫੁੱਲਤ ਦਿਖਾਈ ਦਿੰਦੀ ਹੈ।

ਸਾਰਾ ਪੰਛੀਆਂ ਦਾ ਜਗਤ ਸੰਤੁਸ਼ਟ ਹੈ। ਹੰਸ, ਹੰਸ ਹੋਣ ਵਿਚ ਸੰਤੁਸ਼ਟ ਹੈ। ਕਊਆ, ਕਊਆ ਹੋਣ ਵਿਚ ਸੰਤੁਸ਼ਟ ਹੈ। ਤੋਤਾ, ਤੋਤਾ ਹੋਣ ਵਿਚ ਸੰਤੁਸ਼ਟ ਹੈ। ਬੁਲਬੁਲ, ਬੁਲਬੁਲ ਹੋਣ ਵਿਚ ਸੰਤੁਸ਼ਟ ਹੈ। ਔਰ ਪਸ਼ੂਆਂ 'ਤੇ ਨਿਗਾਹ ਮਾਰੀਏ, ਕੋਈ ਗਊ ਸ਼ੇਰ ਨਹੀਂ ਬਣਨਾ ਚਾਹੁੰਦੀ। ਕੋਈ ਸ਼ੇਰ ਗਊ ਨਹੀਂ ਬਣਨਾ ਚਾਹੁੰਦਾ। ਕੋਈ ਗਿੱਦੜ, ਲੂੰਬੜੀ ਨਹੀਂ ਬਣਨਾ ਚਾਹੁੰਦਾ। ਕੋਈ ਲੂੰਬੜੀ, ਗਿੱਦੜ ਨਹੀਂ ਹੋਣਾ ਚਾਹੁੰਦੀ। ਕੋਈ ਖੋਤਾ, ਖੱਚਰ ਘੋੜਾ ਨਹੀਂ ਹੋਣਾ ਚਾਹੁੰਦਾ। ਕੋਈ ਘੋੜਾ, ਗਧਾ ਨਹੀਂ ਹੋਣਾ ਚਾਹੁੰਦਾ। ਛੋਟੇ ਵੱਡੇ ਦਾ ਸਵਾਲ ਹੀ ਨਹੀਂ ਹੈ। ਖ਼ੂਬਸੂਰਤ ਦਾ ਬਦਸੂਰਤ ਹੋਂਣ ਦਾ ਸਵਾਲ ਹੀ ਨਹੀਂ ਹੈ। ਸਾਰੇ ਪਸ਼ੂਆਂ ਦਾ ਜਗਤ, ਪੰਛੀਆਂ ਦਾ ਜਗਤ ਔਰ ਬਨਸਪਤੀ ਦਾ ਜਗਤ ਸੰਤੁਸ਼ਟ ਹੈ, ਇਸ ਵਾਸਤੇ ਪ੍ਰਸੰਨ ਹੈ, ਖੇੜਾ ਹੈ, ਚਹਿਚਹਾਹਟ ਹੈ। ਮਨੁੱਖ ਨੂੰ ਛੋੜ ਕੇ ਸਾਰਾ ਜਗਤ ਪ੍ਰਫੁੱਲਤ ਹੈ। ਦੁੱਖ, ਸੰਤਾਪ, ਕਲੇਸ਼ ਸਿਰਫ਼ ਮਨੁੱਖੀ ਜਗਤ ਵਿਚ ਹੀ

ਹੈ। ਅਗਰ ਕਹਿ ਦੇਈਏ ਕਿ ਸੰਤੁਸ਼ਟੀ ਵਿਕਾਸ ਨੂੰ ਰੋਕ ਦਿੰਦੀ ਹੈ, ਜੈਸੇ ਕਾਰਲ ਮਾਰਕਸ ਨੇ ਖ਼ਿਆਲ ਦਿੱਤਾ ਹੈ। ਧਰਮ ਅਫ਼ੀਮ ਦਾ ਨਸ਼ਾ ਹੈ, ਕਿਉਂਕਿ ਸੰਤੁਸ਼ਟੀ 'ਤੇ ਖੜ੍ਹਾ ਹੈ ਔਰ ਸੰਤੁਸ਼ਟਤਾ ਵਿਕਾਸ ਨੂੰ ਰੋਕ ਦਿੰਦੀ ਹੈ। ਪਰ ਅੱਜ ਦੁਨੀਆ ਦਾ ਸਭ ਤੋਂ ਵਿਕਸਤ ਦੇਸ਼ ਅਮਰੀਕਾ, ਧਨ ਤੇ ਸ਼ਕਤੀ ਦੀ ਦੁਨੀਆ ਵਿਚ ਸਭ ਤੋਂ ਅੱਗੇ ਹੈ ਔਰ ਅਮਰੀਕਾ ਵਿਚ ਰਹਿਣ ਵਾਲੇ ਲੋਕ ਸਭਨਾਂ ਨਾਲੋਂ ਅਸੰਤੁਸ਼ਟ ਹਨ। ਸਭ ਤੋਂ ਜ਼ਿਆਦਾ ਆਤਮ-ਹੱਤਿਆ ਅਮਰੀਕਾ ਵਿਚ ਕਰਦੇ ਹਨ। ਸਭ ਤੋਂ ਜ਼ਿਆਦਾ ਪਾਗਲ, ਮਾਨਸਿਕ ਰੋਗੀ ਅਮਰੀਕਾ ਵਿਚ ਹਨ। ਐਸਾ ਕਿਉਂ ? ਧਨ ਹੈ, ਸੰਤੁਸ਼ਟੀ ਨਹੀਂ ਹੈ। ਸ਼ਕਤੀ ਹੈ, ਸੁਹੱਪਣ ਹੈ, ਸੰਤੁਸ਼ਟੀ ਨਹੀਂ ਹੈ। ਦੂਜੇ ਪਾਸੇ ਕਾਰਲ ਮਾਰਕਸ ਦੁਆਰਾ ਜੋ ਕ੍ਰਾਂਤੀ ਆਈ, ਕਮਿਊਨਿਜ਼ਮ ਫੈਲਿਆ, ਦਰਅਸਲ ਕੋਈ ਕ੍ਰਾਂਤੀ ਨਹੀਂ। ਦੁਖੀ ਹੈ ਚਾਈਨਾ, ਦੁਖੀ ਹੈ ਰੂਸ। ਸਾਰੇ ਕਮਿਊਨਿਸਟ ਦੁੱਖਾਂ ਦੀ ਦਲਦਲ ਵਿਚ ਫਸੇ ਹੋਏ ਨੇ, ਕੁਮਲਾਏ ਹੋਏ ਨੇ, ਮੁਰਝਾਏ ਹੋਏ ਨੇ, ਕੋਈ ਖੇੜਾ ਤੇ ਖ਼ੁਸ਼ੀ ਦਿਖਾਈ ਨਹੀਂ ਦਿੰਦੀ। ਮਨੁੱਖ ਦੀ ਇਹ ਧਾਰਨਾ ਹੈ ਕਿ ਮੈਂ ਧਨਵਾਨ ਬਣਾ ਤਾਂ ਮੈਂ ਸੁਖੀ ਹੋ ਜਾਵਾਂਗਾ, ਪਰ ਧਨਵਾਨ ਸ੍ਵੈਮ ਦੁਖੀ ਹੈ। ਔਰ ਅਸੰਤੁਸ਼ਟੀ ਅੰਦਰੋਂ ਹੀ ਜਨਮ ਲੈਂਦੀ ਹੈ, ਜਦ ਨਿਗਾਹਾਂ ਕਿਸੇ ਦੂਸਰੇ 'ਤੇ ਨੇ। ਔਰ ਕਿਸ 'ਤੇ ਨੇ ? ਜੋ ਮੇਰੇ ਤੋਂ ਅੱਗੇ ਹੈ। ਕੋਈ ਧਨ ਵਿਚ ਅੱਗੇ ਹੈ, ਕੋਈ ਸ਼ਕਤੀ ਵਿਚ ਅੱਗੇ ਹੈ, ਕੋਈ ਸਿਆਣਪ ਤੇ ਬੌਧਿਕ ਤਲ 'ਤੇ ਅੱਗੇ ਹੈ। ਅਕਸਰ ਇਸੇ ਨੂੰ ਦੇਖ ਕੇ ਅਸੰਤੁਸ਼ਟੀ ਪੈਦਾ ਹੁੰਦੀ ਹੈ। ਕਿਸੇ ਦਾ ਘਰ ਮੇਰੇ ਘਰ ਨਾਲੋਂ ਵੱਡਾ ਹੈ। ਕਿਸੇ ਦੇ ਕਪੜੇ ਮੇਰੇ ਕਪੜਿਆਂ ਨਾਲੋਂ ਚੰਗੇ ਨੇ। ਅਸੰਤੁਸ਼ਟ ਮਨੁੱਖ ਹਰ ਵਕਤ ਆਪਣੀ ਤੁਲਨਾ ਦੂਜਿਆਂ 'ਤੇ ਰੱਖਦਾ ਹੈ। ਸੰਤੁਸ਼ਟੀ ਦਾ ਜਨਮ ਤਾਂ ਉਸ ਵਕਤ ਹੁੰਦਾ ਹੈ, ਜਦ ਤੁਲਨਾ ਕਿਸੇ ਨਾਲ ਵੀ ਨਹੀਂ ਕਰਨੀ, ਨਿਗਾਹ ਆਪਣੇ 'ਤੇ ਹੀ ਕਰਨੀ ਹੈ, ਜੋ ਹੈ ਉਹ ਹੀ ਦਿਖਾਈ ਦੇਵੇ ਔਰ ਨਜ਼ਰਾਂ ਉਸੇ 'ਤੇ ਹੀ ਦਿਖਾਈ ਦੇਵਣ, ਤਾਂ ਜਾ ਕੇ ਸੰਤੋਖ ਦਾ ਜਨਮ ਹੁੰਦਾ ਹੈ। ਜੋ ਦੂਜੇ ਪਾਸ ਹੈ, ਉਸ 'ਤੇ ਨਜ਼ਰਾਂ ਜਾਣ ਤਾਂ ਅਸੰਤੁਸ਼ਟੀ ਦਾ ਜਨਮ ਹੁੰਦਾ ਹੈ ਔਰ ਅਸੰਤੁਸ਼ਟੀ ਦੁੱਖਾਂ ਨੂੰ ਜਨਮ ਦਿੰਦੀ ਹੈ। ਹਰ ਪਹਿਲੂ ਵਿਚ ਅੱਗੇ ਹੋਣਾ ਕਠਿਨ ਹੈ। ਕੋਈ ਨਾ ਕੋਈ ਤਾਂ ਅੱਗੇ ਹੋਏਗਾ, ਉਸ 'ਤੇ ਨਿਗਾਹਾਂ ਜਾਣਗੀਆਂ, ਅਸੰਤੁਸ਼ਟੀ ਪੈਦਾ ਹੋਵੇਗੀ, ਦੁੱਖ, ਕਲੇਸ਼ ਪੈਦਾ ਹੋਣਗੇ। ਕੋਈ ਧਨ ਵਿਚ ਅੱਗੇ ਹੈ ਤਾਂ ਰੂਪ ਵਿਚ ਪਿੱਛੇ ਹੈ, ਕੋਈ ਰੂਪ ਵਿਚ ਅੱਗੇ ਹੈ ਪਰ ਸਿਆਣਪ ਵਿਚ ਪਿੱਛੇ ਹੈ। ਔਰ ਅਕਸਰ ਬਹੁਤ ਖ਼ੂਬਸੂਰਤ ਮਨੁੱਖ ਬੌਧਿਕ ਨਹੀਂ ਹੁੰਦਾ। ਇਕ ਆਲਮ ਦਾ ਐਸਾ ਕਹਿਣਾ ਹੈ :

*ਖ਼ੁਦਾ ਨੇ ਹੁਸਨ ਨਾਦਾਨੋਂ ਕੋ ਬਖ਼ਸ਼ਾ ਜ਼ਰ ਜ਼ਲੀਲੋਂ ਕੋ।*
*ਅਕਲਮੰਦ ਕੋ ਰੋਟੀ ਖ਼ੁਸ਼ਕ ਔਰ ਹਲਵਾ ਬਖ਼ੀਲੋਂ ਕੋ।*

ਕੋਈ ਰੂਪ ਵਿਚ ਅੱਗੇ ਹੈ ਪਰ ਸਿਆਣਪ ਵਿਚ ਅੱਗੇ ਨਹੀਂ। ਕੋਈ ਸਿਆਣਪ ਵਿਚ ਅੱਗੇ ਹੈ ਪਰ ਸ਼ਕਤੀ ਵਿਚ ਅੱਗੇ ਨਹੀਂ ਹੈ। ਕੋਈ ਸ਼ਕਤੀ, ਸਮਰੱਥਾ ਤੇ ਤਾਕਤ ਵਿਚ ਅੱਗੇ ਹੈ, ਸਹੰਸਰਬਾਹੂ ਹੈ, ਹਜ਼ਾਰਾਂ ਬਾਹਵਾਂ ਜੈਸੀ ਤਾਕਤ ਉਸ ਦੀਆਂ ਦੋ ਬਾਹਵਾਂ ਵਿਚ ਹੈ। ਉਸ ਦੀਆਂ ਦੋ ਬਾਹਵਾਂ ਤੇ ਅੱਗੋਂ ਹਜ਼ਾਰਾਂ ਬਾਹਵਾਂ ਹੱਥ ਜੋੜ ਕੇ ਖੜ੍ਹੀਆਂ ਨੇ, ਸਿਰ ਝੁਕੇ ਹੋਏ ਨੇ ਇੱਕੋ ਹੀ ਸਿਰ ਦੇ ਅੱਗੇ। ਹਜ਼ਾਰਾਂ ਲੱਖਾਂ ਦੇ ਕਦਮ ਰੁਕੇ ਹੋਏ ਨੇ, ਸਿਰਫ਼ ਦੋ ਕਦਮਾਂ ਦੇ ਅੱਗੇ। ਲੱਖਾਂ ਹੱਥ ਜੁੜੇ ਹੋਏ ਨੇ, ਸਿਰਫ਼ ਦੋ ਹੱਥਾਂ ਦੇ ਅੱਗੇ। ਇਤਨੀ ਸ਼ਕਤੀ ਹੈ ਸਹੰਸਰਬਾਹੂ ਦੇ ਵਿਚ! ਤੋ ਠੀਕ ਹੈ, ਕੋਈ ਸ਼ਕਤੀ ਵਿਚ ਅੱਗੇ ਹੋਵੇਗਾ, ਸਿਆਣਪ ਵਿਚ ਨਹੀਂ। ਜੋ ਸਿਆਣਪ ਵਿਚ ਅੱਗੇ ਹੋਵੇਗਾ, ਧਨ ਵਿਚ ਨਹੀਂ। ਧਨ ਵਿਚ ਹੋਵੇਗਾ, ਰੂਪ ਵਿਚ ਨਹੀਂ। ਕੁਛ ਨਾ ਕੁਛ ਐਸਾ ਜ਼ਰੂਰ ਹੋਵੇਗਾ, ਜਿਸ ਵਿਚ ਉਹ ਅੱਗੇ ਨਹੀਂ ਹੈ।

ਕੋਈ ਕਲਾ ਵਿਚ ਅੱਗੇ ਹੋਵੇਗਾ, ਔਰ ਕਲਾ ਅਨੰਤ ਪ੍ਰਕਾਰ ਦੀ ਹੈ। ਕੋਈ ਕਾਵਿ ਕਲਾ ਵਿਚ ਅੱਗੇ ਹੈ, ਬਹੁਤ ਅੱਗੇ ਹੈ, ਪਰ ਸੰਗੀਤ ਵਿਚ ਬਿਲਕੁਲ ਸ਼ੂਨਯ ਹੈ, ਜ਼ੀਰੋ ਹੈ। ਕੋਈ ਸੰਗੀਤ ਵਿਚ ਬਹੁਤ ਅੱਗੇ ਹੈ, ਬਹੁਤ ਅੱਗੇ ਹੈ, ਪਰ ਨ੍ਰਿਤ ਕਲਾ ਵਿਚ ਬਹੁਤ ਪਛੜਿਆ ਹੋਇਆ ਹੈ। ਕੋਈ ਨ੍ਰਿਤ ਕਲਾ ਵਿਚ ਬਹੁਤ ਅੱਗੇ ਹੈ, ਚਿੱਤ੍ਰਕਲਾ ਵਿਚ ਪਿੱਛੇ ਹੈ ਔਰ ਕਿਸੇ ਨੇ ਚਿੱਤ੍ਰਕਲਾ ਦੀ ਸਿਖਰਤਾ ਨੂੰ ਛੂਹ ਲਿਆ ਹੈ, ਸੰਗਤ੍ਰਾਸ਼ੀ ਤੋਂ ਕੋਸੋਂ ਦੂਰ ਹੈ। ਅਨੰਤ ਪ੍ਰਕਾਰ ਦੀ ਕਲਾ ਔਰ ਹਰ ਪ੍ਰਕਾਰ ਦੀ ਕਲਾ ਵਿਚ ਅੱਗੇ ਹੋਣਾ ਔਖਾ ਹੈ, ਕਠਿਨ ਹੈ। ਤੋ ਦੁੱਖ ਤਾਂ ਪੈਦਾ ਹੋਵੇਗਾ, ਜਦ ਮੇਰੀਆਂ ਨਿਗਾਹਾਂ ਮੇਰੇ ਆਪਣੇ 'ਤੇ ਨਹੀਂ, ਦੂਸਰੇ 'ਤੇ ਨੇ। ਜਿਤਨੇ ਚਿਰ ਤਕ ਮਨੁੱਖ ਆਪਣੀ ਤੁਲਨਾ ਦੂਸਰਿਆਂ ਨਾਲ ਕਰੇਗਾ, ਦੁਖੀ ਹੋਵੇਗਾ। ਵੈਸੇ ਅਸੀਂ ਦੇਖਦੇ ਹਾਂ ਕਿ ਗ਼ਰੀਬ ਵੀ ਦੁਖੀ ਹੈ, ਧਨਵਾਨ ਵੀ ਦੁਖੀ ਹੈ, ਸ਼ਕਤੀਸ਼ਾਲੀ ਵੀ ਦੁਖੀ ਹੈ, ਬੜੇ ਬੜੇ ਸਿਆਣੇ ਉਹ ਵੀ ਦੁਖੀ ਨੇ ਔਰ ਦੁੱਖ ਵਿਆਪਕ ਹੈ। ਬੜੇ ਸਿਆਣੇ ਲੋਕਾਂ ਨੂੰ ਵੀ ਦੁੱਖ ਦਾ ਮੂਲ ਦਿਖਾਈ ਨਹੀਂ ਦਿੰਦਾ। ਬੜੇ ਚੋਟੀ ਦੇ ਧਨਵਾਨ ਨੇ ਪਰ ਦੁੱਖ ਦਾ ਮੂਲ ਦਿਖਾਈ ਨਹੀਂ ਦਿੰਦਾ ਔਰ ਵਾਕਈ ਧਨਵਾਨ ਤਾਂ ਦੇਖ ਹੀ ਨਹੀਂ ਸਕਦਾ। ਧਨ, ਦਿਲ ਤੇ ਦਿਮਾਗ਼ ਨੂੰ ਪੱਥਰ ਕਰ ਦਿੰਦਾ ਹੈ:

**ਮਾਇਆਧਾਰੀ ਅਤਿ ਅੰਨਾ ਬੋਲਾ॥**

*(ਗਉੜੀ ਕੀ ਵਾਰ, ਮ: ੩, ਪੰਨਾ 313)*

ਧਨਵਾਨ ਲਈ ਦੇਖਣਾ ਤੇ ਸੁਣਨਾ ਮੁਸ਼ਕਿਲ ਹੋ ਜਾਂਦਾ ਹੈ, ਉਹ ਬਹਿਰਾ ਹੋ ਜਾਂਦਾ ਹੈ। ਉਸਦੇ ਵਿਚ ਲੰਬੀ ਨਿਗਾਹ, ਦੂਰ-ਦ੍ਰਿਸ਼ਟੀ, ਗਹਿਰੀ ਤੇ ਉੱਚੀ ਦ੍ਰਿਸ਼ਟੀ ਮੂਲੋਂ ਹੀ ਨਹੀਂ ਹੁੰਦੀ। ਧਨਵਾਨ ਅੰਧਾ ਹੁੰਦਾ ਹੈ, ਇਸ ਵਾਸਤੇ ਉਸਦੀ

ਜ਼ਿੰਦਗੀ ਵਿਚ ਬੜੀ ਹੀ ਭਟਕਣਾ ਹੁੰਦੀ ਹੈ। ਸਾਰੇ ਸੰਸਾਰ ਵਿਚ, ਸਾਰੇ ਧਨਵਾਨ ਐਲਾਨੀਆ ਕਹਿ ਦੇਣ ਕਿ ਸੁੰਦਰ ਤਾਂ ਹਾਂ, ਪਰ ਸੁਖੀ ਨਹੀਂ; ਸ਼ਕਤੀਸ਼ਾਲੀ ਤਾਂ ਹਾਂ ਪਰ ਸੁਖੀ ਨਹੀਂ ਹਾਂ, ਤੋ ਸ਼ਾਇਦ ਜੋ ਕਮਜ਼ੋਰੀ ਉਹ ਮਹਿਸੂਸ ਕਰਦੇ ਨੇ, ਆਪਣੇ ਆਪ ਨੂੰ ਦੁਖੀ ਸਮਝਦੇ ਨੇ, ਇਸ ਗੱਲ ਨਾਲ ਉਨ੍ਹਾਂ ਨੂੰ ਢਾਰਸ ਮਿਲੇ। ਪਰ ਸੁੰਦਰ ਮਨੁੱਖ ਆਪਣੇ ਤੋਂ ਹੋਰ ਸੁੰਦਰ 'ਤੇ ਨਿਗਾਹ ਰੱਖ ਰਿਹਾ ਹੈ। ਧਨਵਾਨ ਆਪਣੇ ਤੋਂ ਹੋਰ ਜ਼ਿਆਦਾ ਧਨਵਾਨ 'ਤੇ ਨਿਗਾਹ ਰੱਖ ਰਿਹਾ ਹੈ। ਸ਼ਕਤੀਸ਼ਾਲੀ ਦੀਆਂ ਨਿਗਾਹਾਂ ਆਪਣੇ ਤੋਂ ਹੋਰ ਸ਼ਕਤੀਸ਼ਾਲੀ 'ਤੇ ਹਨ। ਇਸ ਤਰੀਕੇ ਨਾਲ ਕਲੇਸ਼ ਹੀ ਕਲੇਸ਼ ਹੈ। ਸਮੁੱਚੇ ਸੰਸਾਰ ਵਿਚ ਮਨੁੱਖੀ ਤਲ 'ਤੇ ਦੁੱਖ ਹੀ ਦੁੱਖ ਹੈ। ਧਾਰਮਿਕ ਵਿਦਵਾਨ ਕਹਿੰਦੇ ਨੇ ਕਿ ਦੁੱਖ ਪਾਪ ਤੋਂ ਪੈਦਾ ਹੁੰਦਾ ਹੈ। ਅਗਰ ਦੁੱਖ ਪਾਪ ਤੋਂ ਪੈਦਾ ਹੁੰਦਾ ਹੈ, ਤੋ ਪਾਪ ਅਸੰਤੁਸ਼ਟੀ ਤੋਂ ਜਨਮ ਲੈਂਦਾ ਹੈ। ਯਾ ਇਸ ਤਰ੍ਹਾਂ ਕਹਿ ਦੇਈਏ ਕਿ ਅਸੰਤੁਸ਼ਟੀ ਹੀ ਪਾਪ ਹੈ। ਅਗਰ ਅਸੰਤੁਸ਼ਟੀ ਪਾਪ ਹੈ ਤੋ ਅਸੰਤੁਸ਼ਟੀ ਦੁੱਖ ਹੈ, ਕਿਉਂਕਿ ਅਸੰਤੁਸ਼ਟੀ ਹੀ ਸਾਰੇ ਪਾਪ ਨੂੰ ਜਨਮ ਦਿੰਦੀ ਹੈ। ਇਸ ਅਸੰਤੁਸ਼ਟੀ ਨੂੰ ਕਈ ਪਹਿਲੂਆਂ ਵਿਚ ਦੇਖਿਆ ਜਾਂਦਾ ਹੈ, ਜੈਸੇ :

## ਪਰਿਵਾਰਕ ਅਸੰਤੁਸ਼ਟੀ

ਕੋਈ ਆਪਣੇ ਪਰਿਵਾਰ ਤੋਂ ਸੰਤੁਸ਼ਟ ਨਹੀਂ ਹੈ। ਲਾਜ਼ਮੀ ਹੈ ਐਸੇ ਮਨੁੱਖ ਦੀਆਂ ਨਿਗਾਹਾਂ ਦੂਜਿਆਂ ਦੇ ਪਰਿਵਾਰ 'ਤੇ ਹੋਣਗੀਆਂ। ਕੋਈ ਆਪਣੇ ਬੱਚਿਆਂ ਤੋਂ ਸੰਤੁਸ਼ਟ ਨਹੀਂ ਹੈ, ਕੋਈ ਆਪਣੇ ਮਾਂ-ਬਾਪ ਤੋਂ ਸੰਤੁਸ਼ਟ ਨਹੀਂ ਹੈ। ਕੋਈ ਆਪਣੇ ਭੈਣਾਂ, ਭਰਾਵਾਂ ਤੋਂ ਸੰਤੁਸ਼ਟ ਨਹੀਂ ਹੈ। ਕੋਈ ਪਤਨੀ ਤੋਂ ਸੰਤੁਸ਼ਟ ਨਹੀਂ, ਕੋਈ ਪਤੀ ਤੋਂ ਸੰਤੁਸ਼ਟ ਨਹੀਂ ਹੈ। ਇਹ ਅਸੰਤੁਸ਼ਟੀ ਮਹਾਨ ਦੁੱਖ ਨੂੰ ਜਨਮ ਦਿੰਦੀ ਹੈ। ਤੋ ਇਹ ਪਰਿਵਾਰਕ ਅਸੰਤੁਸ਼ਟੀ ਕਹਿਲਾਂਦੀ ਹੈ। ਜਗਤ ਵਿਚ ਐਸਾ ਮਨੁੱਖ ਲੱਭਣਾ ਕਠਿਨ ਹੈ, ਜੋ ਆਪਣੇ ਪਰਿਵਾਰ ਔਰ ਪਰਿਵਾਰ ਦੇ ਸਭ ਮੈਂਬਰਾਂ ਤੋਂ ਸੰਤੁਸ਼ਟ ਹੋਵੇ। ਕੇਕਈ ਆਪਣੇ ਮਤ੍ਰੇਏ ਲੜਕੇ ਰਾਮ ਤੋਂ ਅਸੰਤੁਸ਼ਟ ਹੈ, ਔਰ ਰਾਵਣ ਆਪਣੇ ਭਰਾ ਬਭੀਖਣ ਤੋਂ ਅਸੰਤੁਸ਼ਟ ਹੈ। ਕੰਸ ਆਪਣੇ ਭਾਣਜੇ ਸ੍ਰੀ ਕ੍ਰਿਸ਼ਨ ਤੋਂ ਅਸੰਤੁਸ਼ਟ ਹੈ। ਔਰੰਗਜ਼ੇਬ ਆਪਣੇ ਪਿਤਾ ਸ਼ਾਹਜਹਾਨ ਤੋਂ ਅਸੰਤੁਸ਼ਟ ਹੈ ਔਰ ਹਰਨਾਖਸ਼ ਆਪਣੇ ਹੀ ਪੁੱਤਰ ਪ੍ਰਹਿਲਾਦ ਤੋਂ ਅਸੰਤੁਸ਼ਟ ਹੈ। ਐਸੇ ਮਹਾਨ ਘਰਾਣਿਆਂ ਦੇ ਅੰਦਰ ਅਸੰਤੁਸ਼ਟੀ ਮੌਜੂਦ ਹੈ ਤਾਂ ਆਮ ਘਰਾਣਿਆਂ ਦਾ ਜ਼ਿਕਰ ਕੀ ਕਰੀਏ। ਅਸੰਤੁਸ਼ਟੀ, ਪਰਿਵਾਰਕ ਅਸੰਤੁਸ਼ਟੀ ਪਰਿਵਾਰ ਦੇ ਤਲ 'ਤੇ ਮੌਜੂਦ ਹੈ। ਬਾਬਾ ਪ੍ਰਿਥਵੀ ਚੰਦ ਆਪਣੇ ਛੋਟੇ ਭਰਾਤਾ ਧੰਨ ਗੁਰੂ ਅਰਜਨ ਦੇਵ ਜੀ ਤੋਂ ਅਸੰਤੁਸ਼ਟ ਹੈ। ਇਸੇ ਤਰੀਕੇ

ਨਾਲ ਅਸੀਂ ਦੇਖਦੇ ਹਾਂ, ਜਿਸਨੂੰ ਅਸੀਂ ਦੇਵਤਾ ਕਹਿੰਦੇ ਹਾਂ, ਜਿਸਦਾ ਦੀਵਾ ਜਲਿਆ ਹੋਇਆ ਸੀ, ਗਿਆਨੀ ਸੀ, ਇੰਦਰ; ਉਹ ਗੌਤਮ ਰਿਸ਼ੀ ਦੀ ਅਸਮਤ ਲੁੱਟਦਾ ਹੈ, ਉਹ ਆਪਣੀ ਪਤਨੀ ਤੋਂ ਅਸੰਤੁਸ਼ਟ ਹੈ। ਲੂਣਾ ਆਪਣੇ ਪਤੀ ਤੋਂ ਅਸੰਤੁਸ਼ਟ ਹੈ। ਪਰਿਵਾਰਕ ਅਸੰਤੁਸ਼ਟੀ ਪਰਿਵਾਰਾਂ ਵਿਚ ਕਿਸੇ ਨਾ ਕਿਸੇ ਰੂਪ ਵਿਚ ਮੌਜੂਦ ਹੈ।

## ਆਰਥਿਕ ਅਸੰਤੁਸ਼ਟੀ

ਜਿਤਨਾ ਮਨੁੱਖ ਕੋਲ ਧਨ ਹੈ, ਇਸ ਤੋਂ ਸੰਤੁਸ਼ਟ ਨਹੀਂ ਹੈ। ਜਿਤਨਾ ਧਨ ਇਸ ਨੂੰ ਪ੍ਰਾਪਤ ਹੋ ਰਿਹਾ ਹੈ, ਇਹ ਇਸ ਤੋਂ ਸੰਤੁਸ਼ਟ ਨਹੀਂ ਹੈ ਔਰ ਜੋ ਇਸ ਪਾਸ ਨਹੀਂ ਹੈ, ਉਸ 'ਤੇ ਇਸ ਦੀਆਂ ਨਿਗਾਹਾਂ ਬਾਰ ਬਾਰ ਜਾਂਦੀਆਂ ਨੇ। ਕੋਈ ਆਪਣੀ ਸ਼ਕਤੀ ਤੋਂ ਸੰਤੁਸ਼ਟ ਨਹੀਂ, ਉਸ ਤੋਂ ਵੀ ਸ਼ਕਤੀਸ਼ਾਲੀ ਹੋਣਾ ਮੰਗਦਾ ਹੈ। ਅਗਰ ਵਿਆਪਕ ਤਲ 'ਤੇ, ਮਨੁੱਖੀ ਤਲ 'ਤੇ ਕੋਈ ਖ਼ਤਰਾ ਹੈ ਤਾਂ ਇਹ ਖ਼ਤਰਾ ਮਨੁੱਖਾਂ ਤੋਂ ਹੈ ਔਰ ਇਹ ਸਭ ਅਸੰਤੁਸ਼ਟੀ ਤੋਂ ਹੈ। ਸਮੱਸਤ ਸੰਸਾਰ ਵਿਚ ਜਾਨ, ਮਾਲ, ਇੱਜ਼ਤ, ਆਬਰੂ ਨੂੰ ਖ਼ਤਰਾ ਹੈ, ਅਸਮਤ ਨੂੰ ਅੱਜ ਵੀ ਖ਼ਤਰਾ ਮੌਜੂਦ ਹੈ। ਕੋਈ ਵੀ ਇਕ ਦੇਸ਼, ਇਕ ਸ਼ਹਿਰ, ਇਕ ਕਸਬਾ ਐਸਾ ਨਹੀਂ ਹੈ, ਜੋ ਇਨ੍ਹਾਂ ਖ਼ਤਰਿਆਂ ਤੋਂ ਖ਼ਾਲੀ ਹੋਵੇ। ਇਹ ਖ਼ਤਰਾ, ਇਹ ਡਰ ਵਿਆਪਕ ਹੈ, ਕਿਉਂਕਿ ਅਸੰਤੁਸ਼ਟੀ ਵਿਆਪਕ ਹੈ, ਔਰ ਬਾਹਰ ਤਕ ਵਿਆਪਕ ਹੈ।

## ਪਾਪ

ਪਾਪ ਦੇ ਦੋ ਰੂਪ ਨੇ। ਇਹ ਮੂਲ ਰੂਪ ਵਿਚ ਪਹਿਲਾਂ ਵਿਚਾਰ ਵਿਚ ਆਉਂਦਾ ਹੈ, ਫਿਰ ਕਿਰਦਾਰ ਵਿਚ ਆਉਂਦਾ ਹੈ। ਔਰ ਜਦ ਇਹ ਵਿਚਾਰ ਵਿਚ ਤੇ ਨੀਅਤ ਵਿਚ ਆਉਂਦਾ ਹੈ ਤੋ ਪਾਪ ਕਹਿਲਾਂਦਾ ਹੈ ਤੇ ਜਦ ਕਿਰਤ ਵਿਚ ਆਉਂਦਾ ਹੈ, ਅਪਰਾਧ ਕਹਿਲਾਂਦਾ ਹੈ। ਬੜੀਆਂ ਬੜੀਆਂ ਕੌਮਾਂ ਵਿਆਪਕ ਪੱਧਰ 'ਤੇ ਪਾਪੀ ਹੋਈਆਂ ਨੇ। ਪੂਰੇ ਦਾ ਪੂਰਾ ਦੇਸ਼ ਵੀ ਅਪਰਾਧੀ ਹੋ ਸਕਦਾ ਹੈ। ਕੋਈ ਪੂਰੇ ਦਾ ਪੂਰਾ ਪਰਿਵਾਰ ਵੀ ਅਪਰਾਧੀ ਹੋ ਸਕਦਾ ਹੈ। ਪਾਪੀ, ਅਪਰਾਧੀ ਹੋ ਜਾਏਗਾ। ਅੱਜ ਤਕ ਇਹ ਅਪਰਾਧ ਮਿਟ ਨਹੀਂ ਸਕੇ। ਫ਼ਰਕ ਸਿਰਫ਼ ਇਤਨਾ ਹੈ, ਜੋ ਇਕ ਦਾ ਕਤਲ ਕਰੇ, ਪਕੜਿਆ ਜਾਂਦਾ ਹੈ, ਉਸ ਨੂੰ ਫਾਂਸੀ ਦਿੱਤੀ ਜਾਂਦੀ ਹੈ ਯਾ ਉਮਰ ਕੈਦ ਦੇ ਦਿੱਤੀ ਜਾਂਦੀ ਹੈ, ਪਰ ਹਿਟਲਰ ਨੇ ਢਾਈ ਕ੍ਰੋੜ ਮਨੁੱਖਾਂ ਦਾ ਕਤਲ ਕੀਤਾ। ਹਲਾਕੂ ਬਸਤੀਆਂ ਉਜਾੜ ਕੇ ਲੰਘਦਾ ਸੀ। ਹਲਾਕੂ ਦੇ ਘੋੜੇ ਲਾਸ਼ਾਂ ਦੇ ਉੱਤੋਂ ਲੰਘਦੇ ਤਾਂ ਉਹ ਖ਼ੁਸ਼ ਹੁੰਦਾ ਸੀ, ਨੱਚਦਾ ਸੀ। ਤਿੰਨ ਕ੍ਰੋੜ ਬੰਦਿਆਂ ਨੂੰ ਮਾਰ ਕੇ ਤੇ ਤਿੰਨ ਕ੍ਰੋੜ ਬੰਦਿਆਂ

ਨੂੰ ਉਜਾੜ ਕੇ ਮਾਉਸੇ ਤੁੰਗ ਨੇ ਚਾਈਨਾ ਵਿਚ ਕ੍ਰਾਂਤੀ ਲਿਆਂਦੀ ਸੀ। ਸਟਾਲਿਨ, ਲੈਨਿਨ ਪਤਾ ਨਹੀਂ ਕਿਤਨਿਆਂ ਦੇ ਕਾਤਲ ਹਨ।

ਛੋਟੇ ਕਾਤਲ, ਕਾਤਲ ਹੁੰਦੇ ਨੇ, ਪਰ ਵੱਡੇ ਕਾਤਲ ਬਾਦਸ਼ਾਹ ਹੁੰਦੇ ਨੇ, ਡਿਕਟੇਟਰ ਹੁੰਦੇ ਨੇ, ਹੁਕਮਰਾਨ ਹੁੰਦੇ ਨੇ। ਛੋਟੇ ਚੋਰ, ਚੋਰ ਹੁੰਦੇ ਨੇ; ਕਿਸੇ ਇਕ ਦੀ ਜੇਬ ਕੱਟ ਲੈਣ, ਸ਼ਾਇਦ ਪਕੜੇ ਜਾਵਣ, ਜੇਲ ਦੀ ਹਵਾ ਖਾਣ। ਪਰ ਜੋ ਪੂਰੇ ਦੇਸ਼ ਨੂੰ ਲੁੱਟ ਲੈਂਦੇ ਨੇ, ਪੂਰੀ ਕੌਮ ਨੂੰ ਲੁੱਟ ਲੈਂਦੇ ਨੇ, ਇਹ ਵਿਆਪਕ ਲੁਟੇਰੇ, ਵੱਡੀ ਪੱਧਰ ਦੇ ਲੁਟੇਰੇ, ਲੁਟੇਰੇ ਨਹੀਂ ਕਹਿਲਾਉਂਦੇ, ਬਾਦਸ਼ਾਹ ਕਹਿਲਾਉਂਦੇ ਨੇ, ਨਵਾਬ ਕਹਿਲਾਉਂਦੇ ਨੇ, ਮਹਾਰਾਜੇ ਕਹਿਲਾਉਂਦੇ ਨੇ, ਡਿਕਟੇਟਰ ਕਹਿਲਾਉਂਦੇ ਨੇ, ਹੁਕਮਰਾਨ ਕਹਿਲਾਉਂਦੇ ਨੇ। ਕੋਈ ਇਕ ਇਸਤ੍ਰੀ ਦੀ ਅਸਮਤ ਲੁੱਟ ਲਵੇ, ਦੁਰਾਚਾਰੀ ਕਹਿਲਾਉਂਦਾ ਹੈ ਔਰ ਸ਼ਾਇਦ ਪਕੜਿਆ ਜਾਏ, ਜੇਲ੍ਹ ਦੀ ਹਵਾ ਖਾਏ, ਕਿਧਰੇ ਸੱਤ ਸਾਲ ਦੀ ਸਜ਼ਾ ਹੈ, ਕਿਧਰੇ ਨੌਂ ਸਾਲ ਦੀ ਸਜ਼ਾ ਹੈ, ਕਿਧਰੇ ਇਸ ਤੋਂ ਵੀ ਜ਼ਿਆਦਾ ਹੈ ਔਰ ਅਰਬ ਦੇਸ਼ਾਂ ਵਿਚ ਤਾਂ ਸੰਗਸਾਰ ਕਰ ਦੇਣ ਦੀ ਵੀ ਸਜ਼ਾ ਹੈ। ਪਰ ਜੋ 600 ਬੇਗਮਾਂ ਰੱਖ ਲਵੇ, 400 ਰਾਣੀਆਂ ਰੱਖ ਲਵੇ, ਉਹ ਤਾਂ ਨਿਜ਼ਾਮ ਹੈਦਰਾਬਾਦ ਕਹਿਲਾਏਗਾ, ਉਹ ਤਾਂ ਮਹਾਰਾਜਾ ਸਾਹਿਬ ਕਹਿਲਾਏਗਾ। ਕੌਣ ਉਨ੍ਹਾਂ ਨੂੰ ਦੁਰਾਚਾਰੀ ਆਖੇਗਾ। ਦਰਅਸਲ ਛੋਟੇ ਦੁਰਾਚਾਰੀ, ਦੁਰਾਚਾਰੀ ਹੁੰਦੇ ਨੇ, ਵੱਡੇ ਦੁਰਾਚਾਰੀ ਨਵਾਬ ਸਾਹਿਬ ਹੁੰਦੇ ਨੇ, ਮਹਾਰਾਜਾ ਸਾਹਿਬ ਹੁੰਦੇ ਨੇ, ਹੁਕਮਰਾਨ ਹੁੰਦੇ ਨੇ। ਸ਼ਕਤੀਸ਼ਾਲੀ ਮਨੁੱਖਾਂ ਕੋਲ ਸ਼ਕਤੀ ਦਾ ਇਤਨਾ ਵੱਡਾ ਪਰਦਾ ਹੈ ਕਿ ਉਹ ਆਪਣੇ ਦੁਰਾਚਾਰ ਨੂੰ, ਆਪਣੀ ਚੋਰੀ ਨੂੰ, ਹਿੰਸਕ ਹੋਈਆਂ ਬਿਰਤੀਆਂ ਨੂੰ ਢੱਕ ਲੈਂਦੇ ਨੇ, ਛੁਪਾ ਲੈਂਦੇ ਨੇ। ਪਾਪੀ ਹੁੰਦਿਆਂ ਹੋਇਆਂ ਵੀ ਕਈ ਦਫ਼ਾ ਪੁੰਨੀ ਕਹਿਲਾਏ ਜਾਂਦੇ ਨੇ। ਦੁਰਾਚਾਰੀ ਹੁੰਦਿਆਂ ਵੀ ਲੋਕੀ ਉਨ੍ਹਾਂ ਨੂੰ ਨਵਾਬ ਸਾਹਿਬ ਕਹਿੰਦੇ ਨੇ। ਦੁਰਾਚਾਰੀ ਹੁੰਦਿਆਂ ਵੀ ਉਨ੍ਹਾਂ ਨੂੰ ਲੋਕੀ ਮਹਾਰਾਜਾ ਸਾਹਿਬ ਕਹਿੰਦੇ ਨੇ। ਚੋਰ ਤੇ ਲੁਟੇਰੇ ਹੁੰਦਿਆਂ ਵੀ ਬਾਦਸ਼ਾਹ ਆਖੇ ਜਾਂਦੇ ਨੇ, ਹੁਕਮਰਾਨ ਆਖੇ ਜਾਂਦੇ ਨੇ। ਸ਼ਕਤੀ ਉਨ੍ਹਾਂ ਦੇ ਅਪਰਾਧ 'ਤੇ ਵਕਤੀ ਤੌਰ 'ਤੇ ਪਰਦਾ ਪਾ ਦਿੰਦੀ ਹੈ। ਉਨ੍ਹਾਂ ਦੀ ਇਤਨੀ ਜ਼ਿਆਦਾ ਸ਼ਕਤੀ ਹੁੰਦੀ ਹੈ ਕਿ ਮਨੁੱਖ ਦੀਆਂ ਨਿਗਾਹਾਂ ਉਨ੍ਹਾਂ ਦੀ ਸ਼ਕਤੀ 'ਤੇ ਹੀ ਜਾਂਦੀਆਂ ਨੇ ਔਰ ਸ਼ਕਤੀ ਦੇ ਹੇਠ ਕੀਤੀ ਚੋਰੀ, ਕਤਲ ਤੇ ਦੁਰਾਚਾਰ ਦਿੱਸਦੇ ਨਹੀਂ।

ਜਦ ਕਮਜ਼ੋਰ ਮਨੁੱਖ ਅਸੰਤੁਸ਼ਟ ਹੁੰਦਾ ਹੈ ਤਾਂ ਉਸਦੀ ਅਸੰਤੁਸ਼ਟੀ ਕਰਕੇ ਛੋਟੇ ਪਾਪ, ਛੋਟੇ ਅਪਰਾਧ ਜਨਮ ਲੈਂਦੇ ਨੇ। ਪਰ ਜਦ ਕੋਈ ਸ਼ਕਤੀਸ਼ਾਲੀ ਮਨੁੱਖ ਅਸੰਤੁਸ਼ਟ ਹੁੰਦਾ ਹੈ ਤਾਂ ਉਸ ਤੋਂ ਵਿਆਪਕ ਬਰਬਾਦੀਆਂ ਜਨਮ ਲੈਂਦੀਆਂ ਨੇ, ਬਹੁਤ ਵੱਡੇ ਅਪਰਾਧ ਤੇ ਤਬਾਹੀਆਂ ਜਨਮ ਲੈਂਦੀਆਂ ਨੇ। ਦੁਨੀਆ ਵਿਚ

ਬਹੁਤ ਵੱਡੀਆਂ ਵੱਡੀਆਂ ਤਬਾਹੀਆਂ ਸ਼ਕਤੀਸ਼ਾਲੀ ਮਨੁੱਖਾਂ ਤੋਂ ਹੀ ਹੋਈਆਂ ਨੇ ਔਰ ਉਨ੍ਹਾਂ ਸ਼ਕਤੀਸ਼ਾਲੀ ਮਨੁੱਖਾਂ ਤੋਂ, ਜੋ ਅਸੰਤੁਸ਼ਟ ਸਨ। ਤੋ ਸੰਤੁਸ਼ਟ ਹੋਣਾ ਹੀ ਪੁੰਨ ਹੈ। ਐਸਾ ਆਖਿਆ ਜਾਂਦਾ ਹੈ ਕਿ ਸੰਤੁਸ਼ਟੀ ਵਿਕਾਸ ਰੋਕ ਦਿੰਦੀ ਹੈ। ਤੋ ਕਿਆ ਵਿਕਸਤ ਦੇਸ਼, ਵਿਕਾਸ਼ਸ਼ੀਲ ਦੇਸ਼ ਸੁਖੀ ਨੇ ? ਸ਼ਕਤੀਸ਼ਾਲੀ ਮਨੁੱਖ ਕਿਆ ਸੁਖੀ ਹੈ, ਚੋਟੀ ਦੇ ਧਨਵਾਨ ਕਿਆ ਸੁਖੀ ਨੇ ? ਜਦ ਨਿਰਧਨ ਤੋਂ ਵੀ ਧਨਵਾਨ ਜ਼ਿਆਦਾ ਦੁਖੀ ਹੈ, ਕਮਜ਼ੋਰ ਤੋਂ ਵੀ ਸ਼ਕਤੀਸ਼ਾਲੀ ਜ਼ਿਆਦਾ ਦੁਖੀ ਹੈ ਔਰ ਕੁਰੂਪ ਤੋਂ ਵੀ ਇਕ ਸੁੰਦਰ ਜ਼ਿਆਦਾ ਦੁਖੀ ਹੈ। ਇਕ ਮੂੜ੍ਹ ਤੋਂ ਵੀ ਇਕ ਸਿਆਣਾ ਜ਼ਿਆਦਾ ਦੁਖੀ ਹੈ, ਤੋ ਇਸ ਵਿਕਾਸ ਨੂੰ ਵਿਕਾਸ ਕਹਿਣਾ ਇਕ ਵੱਡੀ ਭੁੱਲ ਹੈ। ਮਨੁੱਖ ਦੀਆਂ ਲੋੜਾਂ ਤਾਂ ਬਹੁਤ ਥੋੜ੍ਹੀਆਂ ਨੇ ਪਰ ਮਨੁੱਖ ਕੋਲ ਅਸੰਤੁਸ਼ਟੀ ਬਹੁਤ ਜ਼ਿਆਦਾ ਹੈ। ਅਸੰਤੁਸ਼ਟੀ ਕਰਕੇ ਮਾਲ-ਅਸਬਾਬ ਨੂੰ ਆਪਣੇ ਘਰ ਵਿਚ ਭਰੀ ਜਾ ਰਿਹਾ ਹੈ ਔਰ ਸ਼ਾਇਦ ਇਹ ਕਦੀ ਉਨ੍ਹਾਂ ਦੀ ਵਰਤੋਂ ਵੀ ਨਾ ਕਰ ਸਕੇ। ਅਸੰਤੁਸ਼ਟੀ ਕਰਕੇ ਹੀ ਕੋਈ 600 ਬੇਗਮਾਂ ਆਪਣੇ ਘਰ ਵਿਚ ਰੱਖ ਲੈਂਦਾ ਹੈ, ਸ਼ਾਇਦ ਇਨ੍ਹਾਂ ਨੂੰ ਦੇਖਣ ਦਾ ਸਮਾਂ ਮੌਕਾ ਵੀ ਨਾ ਹੋਵੇ। ਪੇਟ ਦੀ ਲੋੜ ਤਾਂ ਸੀਮਿਤ ਹੈ, ਪੇਟ ਤਾਂ ਭਰ ਗਿਆ ਹੈ, ਪਰ ਅਸੰਤੁਸ਼ਟੀ ਤੇ ਸੁਆਦ ਕਰਕੇ ਖਾਈ ਜਾ ਰਿਹਾ ਹੈ, ਖਾਈ ਜਾ ਰਿਹਾ ਹੈ। ਲੋੜ ਨਹੀਂ ਹੈ, ਪਰ ਖਾਈ ਜਾ ਰਿਹਾ। ਤੋ ਗੁਰਬਾਣੀ ਕਹਿੰਦੀ ਹੈ :

**ਜਨਮੰ ਤ ਮਰਣੰ ਹਰਖੰ ਤ ਸੋਗੰ ਭੋਗੰ ਤ ਰੋਗੰ॥**

*(ਸਹਸਕ੍ਰਿਤੀ ਸਲੋਕ, ਪੰਨਾ 1354)*

ਯਥਾ :

**ਖਸਮੁ ਵਿਸਾਰਿ ਕੀਏ ਰਸ ਭੋਗ॥**
**ਤਾਂ ਤਨਿ ਉਠਿ ਖਲੋਏ ਰੋਗ॥** *(ਮਲਾਰ ਮ: ੧, ਪੰਨਾ 1256)*

ਸਰੀਰਕ ਰੋਗ ਆਹਾਰਕ ਰੋਗ ਨੇ, ਔਰ ਇਹ ਰੋਗ ਅਸੰਤੁਸ਼ਟੀ ਤੋਂ ਪੈਦਾ ਹੁੰਦੇ ਨੇ। ਬੇਸ਼ਤਰ ਮਾਨਸਿਕ ਰੋਗ ਵੀ ਅਸੰਤੁਸ਼ਟੀ ਤੋਂ ਪੈਦਾ ਹੁੰਦੇ ਨੇ। ਮਨੁੱਖ ਆਪਣੀ ਧਨ-ਸੰਪਤੀ 'ਤੇ ਸੰਤੁਸ਼ਟੀ ਨਹੀਂ ਰੱਖਦਾ ਔਰ ਅਸੰਤੁਸ਼ਟ ਮਨੁੱਖ ਸ਼ਾਇਦ ਆਪਣੇ ਧਨ ਦੀ ਲੋੜ ਲਈ ਵੀ ਵਰਤੋਂ ਨਾ ਕਰੇ ਔਰ ਸ਼ੂਮ ਹੋ ਜਾਏਗਾ। ਸ਼ੂਮ ਮਨੁੱਖ ਧਨ ਦੀ ਰਾਖੀ ਤਾਂ ਕਰੇਗਾ, ਪਰ ਧਨ ਦਾ ਪ੍ਰਯੋਗ ਨਹੀਂ ਕਰੇਗਾ :

**ਸੂਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ॥**

*(ਆਸਾ ਕਬੀਰ ਜੀਉ, ਪੰਨਾ 479)*

ਸ਼ੂਮ ਦੇ ਧਨ ਦਾ ਸ਼ਾਇਦ ਉਸਦਾ ਪਰਿਵਾਰ ਵੀ ਪੂਰਨ ਤੌਰ 'ਤੇ ਪ੍ਰਯੋਗ ਨਹੀਂ ਕਰ ਸਕੇਗਾ, ਸੁੱਖ ਹਾਸਿਲ ਨਹੀਂ ਕਰ ਸਕੇਗਾ। ਅਸੰਤੁਸ਼ਟ ਮਨੁੱਖ ਬਹੁਤ

ਵੱਡਾ ਪਾਪੀ ਹੁੰਦਾ ਹੈ, ਔਰ ਚੂੰਕਿ ਬਹੁਤ ਵੱਡਾ ਪਾਪੀ ਹੁੰਦਾ ਹੈ, ਇਸ ਲਈ ਬਹੁਤ ਵੱਡਾ ਅਪਰਾਧੀ ਵੀ ਹੁੰਦਾ ਹੈ। ਦੂਸਰਿਆਂ 'ਤੇ ਨਿਗਾਹਾਂ ਜਾਣ ਤਾਂ ਮਨੁੱਖ ਚੋਰ ਤੇ ਦੁਰਾਚਾਰੀ ਹੁੰਦਾ ਹੈ, ਪਰ ਜਦ ਆਪਣੇ 'ਤੇ ਨਿਗਾਹ ਜਾਵੇ ਤਾਂ ਮਨੁੱਖ ਭਗਤ ਬਣਦਾ ਹੈ, ਸੰਤ ਬਣਦਾ ਹੈ। ਜੈਸਾ ਹੈ, ਜੋ ਕੁਛ ਹੈ, ਕਬੂਲ ਹੈ। ਜੈਸਾ ਰੰਗ ਹੈ, ਜੈਸਾ ਰੂਪ ਹੈ, ਜੈਸਾ ਪਰਿਵਾਰ ਹੈ, ਜੈਸਾ ਆਰਥਿਕ ਲਾਭ ਹੈ, ਸੰਤੁਸ਼ਟ ਹੈ। ਇਸ ਦਾ ਇਹ ਮਤਲਬ ਨਹੀਂ ਕਿ ਸੰਤੁਸ਼ਟ ਮਨੁੱਖ ਕੋਈ ਉੱਦਮ ਨਹੀਂ ਕਰਦਾ। ਸ਼ਾਇਦ ਉਹ ਦੂਜਿਆਂ ਨਾਲੋਂ ਕਈ ਗੁਣਾ ਵੱਧ ਉੱਦਮ ਕਰਦਾ ਹੋਵੇ। ਸਫਲਤਾ ਮਿਲ ਗਈ, ਸੰਤੁਸ਼ਟ ਹੈ, ਨਹੀਂ ਮਿਲੀ ਤਦ ਵੀ ਸੰਤੁਸ਼ਟ ਹੈ। ਇਸ ਸੰਤੁਸ਼ਟੀ ਕਰਕੇ ਐਸਾ ਮਨੁੱਖ ਹਰ ਵੇਲੇ ਆਨੰਦਿਤ ਰਹਿੰਦਾ ਹੈ। ਇੱਕੋ ਹੀ ਪੁੰਨ ਹੈ, ਸੰਤੁਸ਼ਟ ਹੋਣਾ। ਔਰ ਸੰਤੁਸ਼ਟ ਮਨੁੱਖਾਂ ਨੇ ਹਮੇਸ਼ਾ ਪ੍ਰਭੂ ਦਾ ਚਿੰਤਨ ਕੀਤੈ, ਇਸ ਵਾਸਤੇ ਪ੍ਰੇਮਾ-ਭਗਤੀ ਸੰਤੁਸ਼ਟੀ 'ਤੇ ਹੀ ਖੜ੍ਹੀ ਹੈ।

ਅਸੰਤੁਸ਼ਟ ਮਨੁੱਖਾਂ ਨੇ ਯੁੱਧਾਂ ਨੂੰ ਜਨਮ ਦਿੱਤਾ ਹੈ। ਕੇਵਲ ਸੰਤੁਸ਼ਟ ਮਨੁੱਖ ਹੀ ਸ਼ਾਂਤੀ ਪੈਦਾ ਕਰ ਸਕਦੇ ਨੇ। ਅਸੰਤੁਸ਼ਟ ਮਨੁੱਖਾਂ ਨੇ ਤਬਾਹੀਆਂ ਤੇ ਬਰਬਾਦੀਆਂ ਨੂੰ ਜਨਮ ਦਿੱਤਾ ਹੈ, ਕੇਵਲ ਸੰਤੁਸ਼ਟ ਮਨੁੱਖ ਹੀ ਆਬਾਦ ਕਰ ਸਕਦਾ ਹੈ ਔਰ ਸ਼ਾਂਤੀ ਫੈਲਾਅ ਸਕਦਾ ਹੈ। ਦੇਖਣ ਵਿਚ ਆਇਆ ਹੈ ਕਿ ਅਸ਼ਾਂਤ ਲੋਕ ਸ਼ਾਂਤੀ ਦਾ ਉਪਦੇਸ਼ ਦਿੰਦੇ ਨੇ, ਲੋਭੀ ਮਨੁੱਖ ਸਬਰ-ਸੰਤੋਖ ਦੀ ਗੱਲ ਕਰਦੇ ਨੇ, ਅਹੰਕਾਰੀ ਮਨੁੱਖ ਨਿਰਮਾਣਤਾ ਦੀ ਗੱਲ ਕਰਦੇ ਨੇ। ਇਸ ਨਾਲ ਇਕ ਪਾਖੰਡ ਦਾ ਜਨਮ ਹੁੰਦਾ ਹੈ। ਉਹ ਕਹਿੰਦੇ ਕੁਛ ਹੋਰ ਨੇ, ਉਹ ਹੁੰਦੇ ਕੁਛ ਹੋਰ ਨੇ। ਅੱਜ ਭਾਰਤ ਇਕ ਪਾਖੰਡੀ ਦੇਸ਼ ਦੇ ਰੂਪ ਵਿਚ ਦੇਖਿਆ ਜਾਂਦਾ ਹੈ। ਇਹ ਕਹਿੰਦੇ ਕੁਛ ਹੋਰ ਨੇ, ਕਰਦੇ ਕੁਛ ਹੋਰ ਨੇ। ਪਾਖੰਡ ਵਿਆਪਕ ਹੈ। ਭਾਰਤ ਵਿਚ ਧਰਮ ਦੀ ਚਰਚਾ ਬਹੁਤ ਹੈ, ਧਰਮ ਤਾਂ ਹੈ, ਲੇਕਿਨ ਵਿਆਪਕ ਪੱਧਰ 'ਤੇ ਅਧਰਮ ਹੀ ਮੌਜੂਦ ਹੈ। ਧਰਮ ਤਾਂ ਪੁੰਨ 'ਤੇ ਖੜ੍ਹਾ ਹੈ, ਸੰਤੁਸ਼ਟੀ 'ਤੇ ਖੜ੍ਹਾ ਹੈ। ਅਸੰਤੁਸ਼ਟੀ 'ਤੇ ਖੜ੍ਹਾ ਹੈ ਪਾਪ, ਜਿਤਨੇ ਚਿਰ ਤਕ ਮਨੁੱਖ ਅਸੰਤੁਸ਼ਟ ਹੈ, ਭਾਵੇਂ ਪਾਪੀ ਹੈ, ਚਾਹੇ ਅਪਰਾਧੀ ਨਾ ਵੀ ਹੋਵੇ, ਪਾਪੀ ਤਾਂ ਹੈ, ਕਿਉਂਕਿ ਉਸਦੇ ਵਿਚਾਰਾਂ ਵਿਚ ਦੂਸਰਿਆਂ ਦਾ ਧਨ ਹੈ, ਉਸਦੇ ਵਿਚਾਰਾਂ ਵਿਚ ਦੂਸਰਿਆਂ ਦਾ ਰੂਪ ਹੈ, ਉਸਦੇ ਵਿਚਾਰਾਂ ਵਿਚ ਦੂਸਰਿਆਂ ਦੀ ਸ਼ਕਤੀ ਵੀ ਹੋਵੇਗੀ। ਔਰ ਇਸ ਨੂੰ ਮੌਕਾ ਮਿਲੇ ਕਿਸੇ ਨੂੰ ਪਛਾੜਨ ਵਾਸਤੇ ਤਾਂ ਇਹ ਅਹਿੰਸਾ 'ਤੇ ਵੀ ਉਤਰ ਸਕਦਾ ਹੈ, ਦੁਰਾਚਾਰ ਕਰ ਸਕਦਾ ਹੈ। ਤੇ ਇੱਕੋ ਹੀ ਬਾਤ ਹੈ ਸੰਤੁਸ਼ਟਤਾ—ਆਪਣੇ ਜੀਵਨ ਵਿੱਚੋਂ ਪਾਪ ਨੂੰ ਮਿਟਾਣਾ ਹੈ ਤਾਂ ਇਹ ਸੰਤੁਸ਼ਟੀ ਨਾਲ ਮਿਟੇਗਾ। ਜੋ ਹੈ, ਜੈਸਾ ਹੈ, ਠੀਕ ਹੈ, ਇਹ ਪ੍ਰਭੂ ਦੀ ਨੀਅਤ ਸੀ—ਇਹ ਐਸਾ ਹੋਣਾ ਸੀ। ਬਸ ਇਸ ਨੂੰ ਕਬੂਲ ਕਰਦਿਆਂ, ਪ੍ਰਵਾਨ ਕਰਦਿਆਂ ਪੁੰਨ

ਦਾ ਜਨਮ ਹੁੰਦਾ ਹੈ, ਧਰਮ ਉਤਪੰਨ ਹੁੰਦਾ ਹੈ ਔਰ ਪਰਮਾਤਮਾ ਦਾ ਪ੍ਰਕਾਸ਼ ਹੁੰਦਾ ਹੈ। ਇਸਦੇ ਉਲਟ ਅਸੰਤੁਸ਼ਟੀ ਨਾਲ ਮਹਾਂ ਅੰਧਕਾਰ ਦਾ ਜਨਮ ਹੁੰਦਾ ਹੈ, ਔਰ ਘੋਰ ਦੁੱਖ ਪੈਦਾ ਹੁੰਦੇ ਨੇ। ਇਸ ਨੂੰ ਲਿਖਤੀ ਰੂਪ ਦੇਈਏ ਤਾਂ ਇੱਕੋ ਹੀ ਪਾਪ ਹੈ—ਅਸੰਤੁਸ਼ਟੀ; ਇੱਕੋ ਹੀ ਪੁੰਨ ਹੈ—ਸੰਤੁਸ਼ਟੀ।

ਸ਼ਕਤੀਸ਼ਾਲੀ ਅਸੰਤੁਸ਼ਟ ਮਨੁੱਖ ਅਕਸਰ ਅਪਰਾਧੀ ਹੋ ਜਾਂਦੇ ਨੇ। ਕਮਜ਼ੋਰ ਪਾਪੀ ਹੁੰਦੇ ਨੇ। ਕਮਜ਼ੋਰ ਆਪਣੇ ਹੱਥਾਂ ਨਾਲ ਚੋਰੀ ਨਹੀਂ ਕਰ ਸਕਦੇ, ਕਿਉਂਕਿ ਉਨ੍ਹਾਂ ਨੂੰ ਹੱਥਕੜੀਆਂ ਦਾ ਡਰ ਹੈ। ਉਹ ਆਪਣੇ ਪੈਰਾਂ ਨੂੰ ਕਿਸੇ ਲੁੱਟ ਮਾਰ ਵੱਲ ਨਹੀਂ ਲਿਜਾ ਸਕਦੇ, ਕਿਉਂਕਿ ਉਨ੍ਹਾਂ ਨੂੰ ਪੈਰੀਂ ਬੇੜੀਆਂ ਪੈਣ ਦਾ ਡਰ ਹੈ, ਕਾਨੂੰਨ ਤੇ ਸਮਾਜ ਦਾ ਡਰ ਹੈ। ਉਹ ਕਿਸੇ ਦੀ ਅਸਮਤ ਲੁੱਟਣ ਲਈ ਅੱਗੇ ਨਹੀਂ ਆਉਂਦੇ, ਕਿਉਂਕਿ ਅੱਗੇ ਜੇਲ੍ਹ ਹੈ, ਸਮਾਜ ਹੈ, ਕਾਨੂੰਨ ਹੈ। ਸਮਾਜ ਕਾਨੂੰਨ ਦੇ ਮੁਕਾਬਲੇ 'ਤੇ ਕਮਜ਼ੋਰ ਹੈ। ਕਿਉਂਕਿ ਕਾਨੂੰਨ ਤੇ ਸਮਾਜ ਸਿਰਫ਼ ਕਮਜ਼ੋਰਾਂ ਲਈ ਹੈ, ਇਸ ਵਾਸਤੇ ਸਿਆਣੇ ਕਹਿੰਦੇ ਨੇ ਕਿ ਕਾਨੂੰਨ ਇਕ ਮੱਕੜੀ ਦਾ ਜਾਲਾ ਹੈ, ਜਿਸਨੂੰ ਹਾਥੀ (ਸ਼ਕਤੀਸ਼ਾਲੀ) ਤੋੜ ਕੇ ਲੰਘ ਜਾਂਦੇ ਨੇ ਔਰ ਛੋਟੇ ਛੋਟੇ ਕੀੜੇ (ਭਾਵ ਕਮਜ਼ੋਰ ਮਨੁੱਖ) ਉਸ ਮੱਕੜੀ ਦੇ ਜਾਲ ਵਿਚ ਫਸ ਜਾਂਦੇ ਨੇ।

ਚੂੰਕਿ ਕਮਜ਼ੋਰ ਮਨੁੱਖ ਲਈ ਹੱਥਕੜੀਆਂ ਨੇ, ਬੇੜੀਆਂ ਨੇ, ਜੇਲ੍ਹਾਂ ਨੇ, ਕਮਜ਼ੋਰ ਮਨੁੱਖ ਪਾਪ ਨੂੰ ਅਪਰਾਧ ਦੀ ਰੂਪ-ਰੇਖਾ ਤਾਂ ਨਹੀਂ ਦੇ ਸਕਦਾ, ਪਰ ਉਹ ਪਾਪੀ ਤਾਂ ਹੈ। ਉਸ ਦੇ ਹੱਥ ਚੋਰ ਨਹੀਂ ਹੁੰਦੇ, ਪਰ ਉਸ ਦੀਆਂ ਅੱਖਾਂ ਚੋਰ ਹੁੰਦੀਆਂ ਨੇ। ਉਸ ਦੇ ਪੈਰ ਤਾਂ ਗ਼ਲਤ ਨਹੀਂ ਹੁੰਦੇ, ਪਰ ਉਸ ਦੀਆਂ ਅੱਖਾਂ ਗ਼ਲਤ ਹੁੰਦੀਆਂ ਹਨ। ਉਸਦਾ ਤਨ ਤਾਂ ਮਲੀਨ ਨਹੀਂ ਹੁੰਦਾ, ਉਸ ਦੀਆਂ ਅੱਖਾਂ ਮਲੀਨ ਹੁੰਦੀਆਂ ਨੇ। ਅਸੰਤੁਸ਼ਟ ਮਨੁੱਖ ਦੀਆਂ ਅੱਖਾਂ (ਨਜ਼ਰਾਂ) ਹਰ ਵਕਤ ਦੂਸਰਿਆਂ ਦੇ ਰੂਪ 'ਤੇ, ਦੂਸਰਿਆਂ ਦੇ ਤਨ 'ਤੇ, ਦੂਸਰਿਆਂ ਦੇ ਧਨ 'ਤੇ ਹੁੰਦੀਆਂ ਨੇ, ਇਸ ਵਾਸਤੇ ਕਿ ਨਜ਼ਰਾਂ ਦੁਰਾਚਾਰੀ ਹੁੰਦੀਆਂ ਨੇ, ਕਾਤਲ ਹੁੰਦੀਆਂ ਨੇ, ਚੋਰ ਹੁੰਦੀਆਂ ਨੇ। ਪਰ ਨਜ਼ਰਾਂ ਨੂੰ ਹੱਥਕੜੀਆਂ ਨਹੀਂ ਲਗਾਈਆਂ ਜਾ ਸਕਦੀਆਂ। ਕਿਸ ਤਰ੍ਹਾਂ ਜੇਲ੍ਹ ਵਿਚ ਪਾਇਆ ਜਾ ਸਕੇ, ਨਿਗਾਹਾਂ ਨੂੰ ਕਿਵੇਂ ਬੰਧਨ ਪਾਇਆ ਜਾ ਸਕੇ, ਇਹਨਾਂ ਨੂੰ ਤਾਂ ਕੇਵਲ ਸੰਤੁਸ਼ਟ ਮਨੁੱਖ ਹੀ ਬੰਧਨ ਪਾ ਸਕਦਾ ਹੈ, ਦੂਸਰਾ ਨਹੀਂ। ਭੈੜੀਆਂ ਨਜ਼ਰਾਂ ਤੇ ਤਾਂ ਕਾਨੂੰਨ ਤੇ ਸਮਾਜ ਵੀ ਬੰਧਨ ਨਹੀਂ ਪਾ ਸਕਦੇ, ਕਿਉਂਕਿ ਕਾਨੂੰਨ ਤੇ ਸਮਾਜ ਤਾਂ ਭੈੜੀਆਂ ਨਜ਼ਰਾਂ ਦੇ ਸਾਹਮਣੇ ਕਮਜ਼ੋਰ ਨੇ।

ਨਿਗਾਹਾਂ ਇਤਨੀਆਂ ਸ਼ਕਤੀਸ਼ਾਲੀ ਨੇ ਜੋ ਕਾਨੂੰਨ ਤੇ ਸਮਾਜ ਦੀ ਪਕੜ ਵਿਚ ਨਹੀਂ ਆਉਂਦੀਆਂ। ਸ਼ਕਤੀਸ਼ਾਲੀ ਮਨੁੱਖ ਦੇ ਹੱਥ ਤੇ ਪੈਰ ਇਤਨੇ

ਸ਼ਕਤੀਸ਼ਾਲੀ ਨੇ ਕਿ ਹੱਥਕੜੀਆਂ ਤੇ ਬੇੜੀਆਂ ਉਸਦੇ ਅੱਗੇ ਕੋਈ ਕੀਮਤ ਨਹੀਂ ਰੱਖਦੀਆਂ। ਸ਼ਕਤੀਸ਼ਾਲੀ ਦੇ ਹੱਥ ਚੋਰ ਨੇ, ਪਰ ਕਮਜ਼ੋਰ ਦੀਆਂ ਅੱਖਾਂ (ਨਜ਼ਰਾਂ) ਚੋਰ ਨੇ। ਸ਼ਕਤੀਸ਼ਾਲੀ ਮਨੁੱਖ ਦਾ ਜਿਸਮ ਦੁਰਾਚਾਰੀ ਹੈ, ਕਮਜ਼ੋਰ ਦੀਆਂ ਨਜ਼ਰਾਂ ਦੁਰਾਚਾਰੀ ਨੇ। ਸ਼ਕਤੀਸ਼ਾਲੀ ਦੇ ਹੱਥ ਕਾਤਲ ਨੇ, ਕਮਜ਼ੋਰ ਦੀਆਂ ਨਜ਼ਰਾਂ ਕਾਤਲ ਨੇ। ਔਰ ਇਹ ਜੋ ਹੱਥਾਂ, ਪੈਰਾਂ ਤੇ ਸ਼ਕਤੀ ਕਰਕੇ ਕਮਜ਼ੋਰ ਹੈ, ਲੇਕਿਨ ਨਜ਼ਰਾਂ ਕਰਕੇ ਚੋਰ, ਕਾਤਲ ਤੇ ਦੁਰਾਚਾਰੀ ਹੈ। ਜਿਸ ਦਿਨ ਕਮਜ਼ੋਰ ਮਨੁੱਖ ਨੂੰ ਸ਼ਕਤੀ ਮਿਲ ਗਈ, ਇਸਦਾ ਹੱਥ, ਇਸ ਦਾ ਤਨ ਦੁਰਾਚਾਰੀ ਹੋ ਜਾਏਗਾ। ਅਸੀਂ ਦੇਖਦੇ ਹਾਂ ਕਿ ਜੋ ਮਨੁੱਖ ਕਮਜ਼ੋਰ ਸਨ ਤੇ ਦੇਵਤਿਆਂ ਦੀ ਤਰ੍ਹਾਂ ਲਗਦੇ ਸਨ, ਸ਼ਕਤੀ ਦੇ ਮਿਲਦਿਆਂ ਹੀ ਭ੍ਰਿਸ਼ਟ ਹੋ ਗਏ। ਆਪਣੇ ਹੀ ਦੇਸ਼ ਭਾਰਤ ਨੂੰ ਦੇਖੀਏ। ਮਹਾਤਮਾ ਗਾਂਧੀ ਨੇ ਚਿੱਟੇ ਕਪੜੇ, ਚਿੱਟੀਆਂ ਟੋਪੀਆਂ, ਚਿੱਟੀਆਂ ਪਗੜੀਆਂ ਪਹਿਨਾ ਕੇ ਸੇਵਕ ਪੈਦਾ ਕੀਤੇ। ਸੁੰਤਤ੍ਰਤਾ ਸੈਨਾਨੀ ਪੈਦਾ ਕੀਤੇ, ਸਭ ਦੇਵਤਿਆਂ ਦੀ ਤਰ੍ਹਾਂ ਦਿਖਾਈ ਦਿੰਦੇ ਸਨ, ਬੜੇ ਪਿਆਰੇ ਲਗਦੇ ਸਨ। ਸ਼ਕਤੀ ਦੇ ਮਿਲਦਿਆਂ ਹੀ ਚੋਰ ਹੋ ਗਏ, ਕਾਤਲ ਹੋ ਗਏ, ਭ੍ਰਿਸ਼ਟ ਹੋ ਗਏ, ਦੁਰਾਚਾਰੀ ਹੋ ਗਏ, ਔਰ ਅੱਜ ਇਹ ਕਪੜੇ ਨਿੰਦਾ ਦੇ ਪ੍ਰਤੀਕ ਬਣ ਗਏ ਹਨ। ਟੋਪੀ ਤੇ ਇਹ ਖੱਦਰ ਦੇ ਕਪੜਿਆਂ ਵਿਚ ਇਹ ਚੋਰ, ਕਾਤਲ, ਡਕੈਤ ਤੇ ਦੁਰਾਚਾਰੀ ਬਣੇ ਬੈਠੇ ਦਿਖਾਈ ਦਿੰਦੇ ਨੇ। ਸਨਮਾਨ ਨਾ ਰਿਹਾ, ਉਹ ਸਤਿਕਾਰ ਨਾ ਰਿਹਾ। ਸ਼ਕਤੀ ਨੇ ਭ੍ਰਿਸ਼ਟ ਕਰ ਦਿੱਤਾ। ਨਜ਼ਰਾਂ ਤਾਂ ਪਹਿਲਾਂ ਹੀ ਚੋਰ ਹੋਣਗੀਆਂ, ਸ਼ਕਤੀ ਨੇ ਹੱਥ ਵੀ ਚੋਰ ਬਣਾ ਦਿੱਤੇ। ਨਜ਼ਰਾਂ ਤਾਂ ਪਹਿਲੋਂ ਵੀ ਦੁਰਾਚਾਰੀ ਹੋਣਗੀਆਂ, ਸ਼ਕਤੀ ਦੇ ਮਿਲਦਿਆਂ ਹੀ ਸਾਰੇ ਦੇ ਸਾਰੇ ਦੁਰਾਚਾਰੀ ਬਣ ਗਏ।

ਜਿਤਨੇ ਚਿਰ ਤਕ ਮਨੁੱਖ ਅਸੰਤੁਸ਼ਟ ਹੈ, ਪਾਪ, ਅਪਰਾਧ ਤੇ ਦੁਰਾਚਾਰ ਚਲਦੇ ਹੀ ਰਹਿਣਗੇ। ਮਨੁੱਖੀ ਸਮਾਜ ਤਾਂ ਉਸ ਦਿਨ ਹੀ ਪਵਿੱਤਰ ਹੋਵੇਗਾ, ਜਿਸ ਦਿਨ ਸੰਤੁਸ਼ਟੀ ਵਾਲਾ ਸਮਾਜ ਹੋਵੇਗਾ। ਸੰਤੁਸ਼ਟੀ ਉਸ ਦਿਨ ਪੈਦਾ ਹੋਵੇਗੀ, ਜਦ ਨਿਗਾਹਾਂ ਆਪਣੇ ਵੱਲ ਹੋਣਗੀਆਂ, ਧਿਆਨ ਆਪਣੇ 'ਤੇ ਹੋਵੇਗਾ। ਔਰ ਧਿਆਨ ਆਪਣੇ 'ਤੇ ਉਸੇ ਦਿਨ ਹੋਵੇਗਾ, ਜਿਸ ਦਿਨ ਪ੍ਰਭੂ-ਚਿੰਤਨ ਹੋਵੇਗਾ, ਪ੍ਰਭੂ ਦਾ ਜਪ ਚਲੇਗਾ, ਧਿਆਨ ਆਪਣੇ 'ਤੇ ਹੋਵੇਗਾ। ਇਸੇ ਸੰਤੁਸ਼ਟੀ ਤੋਂ ਮਹਾਨ ਪੁੰਨ ਦਾ ਜਨਮ ਹੋਵੇਗਾ। ਇਸੇ ਮਹਾਨ ਪੁੰਨ ਤੋਂ ਗਿਆਨ ਦਾ ਜਨਮ ਹੋਵੇਗਾ ਔਰ ਇਸੇ ਹੀ ਗਿਆਨ ਦੀ ਰੌਸ਼ਨੀ ਵਿੱਚੋਂ ਭਗਵਾਨ ਦਾ ਜਨਮ ਹੋਵੇਗਾ, ਪਰਮਾਤਮਾ ਪ੍ਰਗਟ ਹੋਵੇਗਾ। ਜੀਵਨ ਪ੍ਰਭੂ-ਮਈ ਹੋਵੇਗਾ, ਈਸ਼ਵਰ-ਮਈ ਹੋਵੇਗਾ।

•

# ਵਾਸ਼ਨਾ

ਧਰਮ ਜਗਤ ਵਿਚ ਵਾਸ਼ਨਾ ਦਾ ਬੜਾ ਜ਼ਿਕਰ ਹੈ। ਵਾਸ਼ਨਾ-ਗ੍ਰਸੇ ਹਿਰਦੇ ਵਿੱਚੋਂ ਕਦੇ ਪ੍ਰਾਰਥਨਾ ਨਹੀਂ ਹੋ ਸਕਦੀ। ਉਸਦੀ ਪ੍ਰਾਰਥਨਾ ਵੀ ਵਾਸ਼ਨਾ ਦੀ ਹੋਵੇਗੀ। ਵਾਸ਼ਨਾ ਦੀਆਂ ਤਿੰਨ ਧਾਰਾਵਾਂ ਨੇ। ਦਰਿਆ ਤਾਂ ਇਹੋ ਇਕ ਹੀ ਹੈ, ਪਰ ਇਹ ਤਿੰਨ ਧਾਰਾਵਾਂ ਦੇ ਵਿਚ ਵਗਦਾ ਹੈ ਔਰ ਇਸ ਤ੍ਰਿਵੈਣੀ ਦੇ ਨਾਮ ਵੀ ਵੱਖ ਵੱਖ ਪੈ ਜਾਂਦੇ ਨੇ। ਜੈਸੇ ਅਸੀਂ ਦੇਖਦੇ ਹਾਂ—ਗੰਗਾ, ਜਮੁਨਾ, ਸੁਰਸ੍ਵਤੀ ਦਾ ਸੰਗਮ। ਹੂ-ਬ-ਹੂ ਸਾਡੇ ਅੰਦਰ ਵੀ ਵਾਸ਼ਨਾ ਦੀ ਤ੍ਰਿਵੈਣੀ ਵਗਦੀ ਹੈ :

1. ਕਾਮ ਵਾਸ਼ਨਾ;
2. ਲੋਭ ਵਾਸ਼ਨਾ;
3. ਅਹੰਕਾਰ ਵਾਸ਼ਨਾ।

ਇਹ ਤਿੰਨੇ ਵਾਸ਼ਨਾਵਾਂ ਵਾਧੇ ਘਾਟੇ ਨਾਲ ਚਲਦੀਆਂ ਨੇ। ਕਦੀ ਇਕ ਵਿਚ ਤੂਫ਼ਾਨ (ਹੜ੍ਹ) ਆ ਜਾਂਦਾ ਹੈ, ਦੂਜੀ ਮੱਧਮ ਚਲਦੀ ਹੈ। ਕਦੀ ਦੂਜੀ ਵਿਚ ਹੜ੍ਹ ਆ ਜਾਂਦਾ ਹੈ ਤਾਂ ਤੀਜੀ ਮੱਧਮ ਚਲਦੀ ਹੈ। ਔਰ ਜੈਸੇ ਕਿਸੇ ਨਦੀ ਵਿਚ ਹੜ੍ਹ ਆ ਜਾਂਦਾ ਹੈ, ਹੜ੍ਹ ਤੋਂ ਮੁਰਾਦ ਕਿਸੇ ਸੀਮਾ ਦੀ (ਕਿਨਾਰਿਆਂ) ਦੀ ਉਲੰਘਣਾ ਹੈ, ਤੋ ਇਹ ਨਦੀ ਫਿਰ ਕਿਸੇ ਦਾ ਖੇਤ ਉਜਾੜੇਗੀ, ਕਿਸੇ ਦਾ ਘਰ ਬਹਾਅ ਕੇ ਲੈ ਜਾਏਗੀ, ਕਿਸੇ ਦੀ ਜਾਨ ਖੋਹਵੇਗੀ, ਐਸਾ ਅਸੀਂ ਜ਼ਮੀਨ 'ਤੇ ਦੇਖਦੇ ਹਾਂ, ਦਰਿਆਵਾਂ ਦੇ ਹੜ੍ਹ ਤਬਾਹੀ ਦੇ ਬਾਇਸ ਬਣਦੇ ਹਨ।

## (1) ਕਾਮ ਵਾਸ਼ਨਾ

ਸੰਪੰਨ ਦੇਸ਼ਾਂ ਨੇ ਬੇਸ਼ਤਰ ਨਦੀਆਂ ਦੇ ਦੋਵੇਂ ਤਰਫ਼ ਬੰਨ੍ਹ ਬਣਾਏ ਨੇ। ਕਿਤਨਾ ਵੀ ਹੜ੍ਹ ਆ ਜਾਏ, ਤਾਂ ਵੀ ਕਿਸੇ ਦਾ ਘਰ, ਕਿਸੇ ਦੀ ਤਬਾਹੀ, ਕਿਸੇ ਦੀ ਜਾਨ ਦਾ ਨੁਕਸਾਨ ਨਹੀਂ ਕਰ ਸਕਦੀਆਂ। ਤੋ ਉੱਚੇ ਉੱਚੇ ਬੰਨ੍ਹ ਦਰਿਆਵਾਂ ਦੇ ਕੰਢੇ ਬਣਾਏ ਗਏ ਨੇ। ਜਿਨ੍ਹਾਂ ਜਿਨ੍ਹਾਂ ਦਰਿਆਵਾਂ ਦੀ ਲੰਬਾਈ ਬਹੁਤ ਹੈ ਔਰ ਦੇਸ਼ ਸੰਪੰਨ ਨਹੀਂ ਹਨ, ਮੁਕੰਮਲ ਬੰਨ੍ਹ ਨਹੀਂ ਬਣਾ ਸਕੇ, ਹਰ

ਸਾਲ ਉਸ ਨਦੀ ਵਿਚ ਸੈਂਕੜੇ ਘਰ, ਸੈਂਕੜੇ ਜਾਨਾਂ ਤਬਾਹ ਹੁੰਦੀਆਂ ਨੇ। ਹੂ-ਬ-ਹੂ ਇਸ ਵਾਸ਼ਨਾ ਨੂੰ ਵੀ ਅਗਰ ਬੰਨ੍ਹ ਨਾ ਲਾਏ ਜਾਣ ਤਾਂ ਇਹ ਵਾਸ਼ਨਾ ਵੱਡੀਆਂ ਵੱਡੀਆਂ ਤਬਾਹੀਆਂ ਨੂੰ ਜਨਮ ਦੇਂਦੀ ਹੈ। ਜਦ ਵੀ ਕਿਸੇ ਮਨੁੱਖ ਦੇ ਹੱਥੋਂ ਮਨੁੱਖਤਾ ਦੀ ਤਬਾਹੀ ਹੁੰਦੀ ਹੈ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਇਸ ਦੀ ਵਾਸ਼ਨਾ ਹੜ੍ਹ 'ਤੇ ਆਈ ਹੋਈ ਹੈ। ਤੇ ਮੂਲ ਵਾਸ਼ਨਾ ਹੈ ਕਾਮ, ਜਿਸ ਨੂੰ ਕਾਮ ਵਾਸ਼ਨਾ ਕਹਿੰਦੇ ਨੇ।

ਜਨਮ ਕਾਮ ਤੋਂ ਹੋਇਆ ਹੈ। ਜੀਵਨ ਵਿਚ ਇਸਦਾ ਹੋਣਾ ਸੁਭਾਵਿਕ ਹੈ। ਪਰ ਇਹ (ਕਾਮ) ਜੀਵਨ ਭਰ ਮਨੁੱਖ ਨੂੰ ਦੱਬੀ ਰੱਖਦਾ ਹੈ ਔਰ ਫਿਰ ਅਗਲੇ ਜਨਮ ਦਾ ਕਾਰਨ ਬਣ ਜਾਂਦਾ ਹੈ। ਵਾਸ਼ਨਾ ਅਗਰ ਬਿਰਧ ਹੋ ਜਾਏ ਤੇ ਫਿਰ ਅਗਲਾ ਜਨਮ ਨਹੀਂ ਹੁੰਦਾ। ਵਾਸ਼ਨਾ ਕਰਕੇ ਹੀ ਅਗਲਾ ਜਨਮ ਪ੍ਰਾਪਤ ਹੁੰਦਾ ਹੈ। ਮਰੇ ਹੋਏ ਬੰਦੇ ਦੇ ਸੂਖਸ਼ਮ ਸਰੀਰ ਨਾਲ ਵਾਸ਼ਨਾ ਹੀ ਰਹਿ ਜਾਂਦੀ ਹੈ। ਅਗਾਂਹ ਚੱਲ ਕੇ ਮਾਂ-ਬਾਪ ਦੀ ਵਾਸ਼ਨਾ, ਜੀਵ ਦੀ ਵਾਸ਼ਨਾ, ਇਨ੍ਹਾਂ ਦਾ ਸੁਮੇਲ ਹੋ ਕੇ ਜਨਮ ਹੋ ਜਾਂਦਾ ਹੈ। ਤੇ ਮੂਲ ਕਾਮ-ਵਾਸ਼ਨਾ ਹੈ। ਇਹ ਕਿਸ ਤਰ੍ਹਾਂ ਵਧਦੀ ਹੈ ? ਕਾਮ ਵਾਸ਼ਨਾ ਵਧਦੀ ਹੈ ਰੂਪ ਨੂੰ ਦੇਖ ਕੇ। ਧੰਨ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਨੇ :

**ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ ॥**

*(ਮਲਾਰ ਵਾਰ ਮ: ੧, ਪੰਨਾ 1288)*

ਇਕ ਉਰਦੂ ਦੇ ਸ਼ਾਇਰ ਦਾ ਬੜਾ ਸੁੰਦਰ ਕਥਨ ਹੈ :

*ਜਬ ਹੁਸਨ ਨਹੀਂ ਤੋ ਇਸ਼ਕ ਭੀ ਪੈਦਾ ਨਹੀਂ ਹੋਤਾ।*
*ਬੁਲਬੁਲ ਗੁਲੇ ਦੀਵਾਰ ਪਰ ਸ਼ੈਦਾ ਨਹੀਂ ਹੋਤਾ।*

ਦੀਵਾਰ 'ਤੇ ਕਿਸੇ ਚਿੱਤਰਕਾਰ ਨੇ ਗੁਲ ਬਣਾਇਆ ਹੈ, ਬੁਲਬੁਲ ਨਗ਼ਮੇ ਨਹੀਂ ਅਲਾਪਦੀ। ਉਸਦੇ ਲਈ ਤਾਂ ਵਾਸਤਵਿਕ ਫੁੱਲ ਚਾਹੀਦਾ ਹੈ। ਲੇਕਿਨ ਮਨੁੱਖ ਦੀ ਵਾਸ਼ਨਾ ਅਗਰ ਪ੍ਰਗਾੜ ਹੋਵੇ, ਇਹ ਚਿੱਤਰਾਂ ਨੂੰ ਵੇਖ ਕੇ ਵੀ ਅਸੀਮ ਹੋ ਜਾਂਦੀ ਹੈ, ਔਰ ਇਤਨੀ ਪ੍ਰਧਾਨ ਹੋ ਜਾਂਦੀ ਹੈ ਕਿ ਬਸ ਚਿੱਤਰ ਹੀ ਇਸ ਲਈ ਕਾਫ਼ੀ ਹੈ। ਇਹੀ ਕਾਰਨ ਹੈ ਕਿ ਇਸ ਜੁਗ ਵਿਚ ਕਾਮੁਕ ਚਿੱਤਰਾਂ ਦੀ ਚਾਰੇ ਪਾਸੇ ਭਰਮਾਰ ਹੈ। ਫ਼ਿਲਮਾਂ ਵਿਚ, ਤਰ੍ਹਾਂ ਤਰ੍ਹਾਂ ਦੇ ਮੈਗਜ਼ੀਨਾਂ ਵਿਚ, ਦੂਰ ਕਿਉਂ ਜਾਈਏ, ਖਜੂਰਾਹੋ ਦੇ ਮੰਦਿਰ ਧਾਰਮਿਕ ਮੰਦਰ ਕਹਿਲਾਏ ਜਾਂਦੇ ਨੇ, ਮਗਰ ਅਸਲ ਵਿਚ ਕਾਮ ਦੇ ਹੀ ਮੰਦਿਰ ਨੇ; ਕੋਨਾਰਕ ਦੇ ਮੰਦਿਰ, ਕਾਮ ਦੇ ਮੰਦਿਰ ਹੀ ਹਨ। ਇਹ ਵਾਸ਼ਨਾ ਇਤਨੀ ਵਿਆਪਕ ਹੋਈ ਕਿ ਸੰਸਾਰ ਵਿਚ, ਬਾਜ਼ਾਰ ਵਿਚ, ਇਥੋਂ ਤਕ ਕਿ ਮੰਦਿਰਾਂ ਵਿਚ ਇਸਦੀ ਛਾਪ ਦੇਖੀ ਜਾ

ਸਕਦੀ ਹੈ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਸਹਸਕ੍ਰਿਤੀ ਸਲੋਕਾਂ ਵਿਚ ਇਸ ਤਰ੍ਹਾਂ ਫ਼ੁਰਮਾਨ ਕਰਦੇ ਨੇ:

**ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1358)*

ਬਹੁਤ ਸਾਰੀਆਂ ਜੂਨਾਂ ਵਿਚ ਭਟਕਣ ਦਾ ਕਾਰਨ ਕਾਮ ਵਾਸ਼ਨਾ ਹੈ। ਠੀਕ ਹੈ, ਜਨਮ ਕਾਮ ਤੋਂ ਹੈ, ਇਹ ਜੀਵਨ ਵਿਚ ਰਹੇਗਾ। ਪ੍ਰਕਿਰਤੀ ਐਸਾ ਚਾਹੁੰਦੀ ਹੈ ਤਾਂ ਕਿ ਇਸ ਤੋਂ ਵੀ ਕੋਈ ਜੀਵਨ ਹੋ ਸਕੇ। ਜੇ ਇਹ ਕਾਮ ਤੋਂ ਆਇਆ ਹੈ, ਇਸ ਦੀ ਕਾਮ ਵਾਸ਼ਨਾ ਤੋਂ ਵੀ ਕੋਈ ਜੀਵਨ ਲੈ ਸਕੇ, ਐਸਾ ਪ੍ਰਕਿਰਤੀ ਨੇ ਇਕ ਵਿਧਾਨ ਬਣਾਇਆ ਹੈ। ਜੈਸੇ ਪਾਣੀ ਜੀਵਨ ਹੈ, ਪਰ ਜੇ ਪਾਣੀ ਹੜ੍ਹ ਦੀ ਸ਼ਕਲ ਵਿਚ ਹੋਵੇ ਤਾਂ ਪਾਣੀ ਬਰਬਾਦੀ ਦਾ ਕਾਰਨ ਬਣ ਜਾਂਦਾ ਹੈ। ਚੁੱਲ੍ਹੇ ਵਿਚ ਅੱਗ ਬਲੇ ਤਾਂ ਭੋਜਨ ਬਣਦਾ ਹੈ। ਰੇਲਾਂ, ਗੱਡੀਆਂ, ਮੋਟਰਾਂ ਅੱਗ ਨਾਲ ਹੀ ਤਾਂ ਚੱਲਦੀਆਂ ਨੇ। ਪਰ ਸੀਮਾ ਦੀ ਉਲੰਘਣਾ ਕਰ ਕੇ ਅਗਰ ਏਹੀ ਅੱਗ ਮਕਾਨਾਂ ਨੂੰ, ਦੁਕਾਨਾਂ ਨੂੰ ਲੱਗ ਜਾਏ ਤਾਂ ਘਰਾਂ ਦੇ ਘਰ, ਪਿੰਡਾਂ ਦੇ ਪਿੰਡ, ਸ਼ਹਿਰਾਂ ਦੇ ਸ਼ਹਿਰ ਜਲ ਕੇ ਰਾਖ਼ ਹੋ ਜਾਂਦੇ ਨੇ। ਪਵਨ ਸੀਮਾ ਵਿਚ ਚੱਲੇ ਤਾਂ ਜੀਵਨ ਹੈ, ਪਰ ਤੂਫ਼ਾਨ ਬਣ ਕੇ ਚੱਲੇ ਤਾਂ ਦਰੱਖ਼ਤਾਂ ਦੀਆਂ ਵੀ ਜੜ੍ਹਾਂ ਪੁੱਟ ਦਿੰਦੀ ਹੈ, ਬਸਤੀਆਂ ਨੂੰ ਉਜਾੜਾਂ ਵਿਚ ਬਦਲ ਕੇ ਰੱਖ ਦਿੰਦੀ ਹੈ। ਤੋ ਪਵਨ ਜੀਵਨ ਵੀ ਹੈ, ਪਵਨ ਮੌਤ ਵੀ ਹੈ। ਅਗਨ ਜੀਵਨ ਵੀ ਹੈ, ਅਗਨ ਮੌਤ ਵੀ ਹੈ। ਪਾਣੀ ਜੀਵਨ ਵੀ ਹੈ, ਪਾਣੀ ਮੌਤ ਵੀ ਹੈ। ਵਾਸ਼ਨਾ ਜੀਵਨ ਹੈ, ਲੋੜ ਹੈ, ਪਰ ਮੌਤ ਹੈ। ਵਾਸ਼ਨਾ ਅਗਰ ਬੜੀ ਬਲਵਾਨ ਹੋ ਗਈ ਹੈ ਤਾਂ ਐਸਾ ਮਨੁੱਖ ਜੀਵਨ ਦੇ ਸਭ ਤੋਂ ਨਿਚਲੇ ਤਲ 'ਤੇ ਹੁੰਦਾ ਹੈ, ਨਰਕ ਦੇ ਵਿਚ ਹੁੰਦਾ ਹੈ:

**ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ॥**

ਔਰ ਅਨੰਤ ਜਨਮ ਮਰਨ ਦੇ ਚੱਕਰਾਂ ਦਾ ਕਾਰਨ ਬਣਦਾ ਹੈ। ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਫ਼ੁਰਮਾਨ ਕਰਦੇ ਨੇ:

**ਪਾਪੀ ਹੀਐ ਮੈ ਕਾਮੁ ਬਸਾਇ ॥**
**ਮਨੁ ਚੰਚਲੁ ਯਾ ਤੇ ਗਹਿਓ ਨ ਜਾਇ ॥**

*(ਬਸੰਤੁ ਮਹਲਾ ੯, ਪੰਨਾ 1186)*

ਭਾਵ, ਕਾਮ ਦਾ ਵਾਸਾ ਕਿਥੇ ਹੈ ? ਜਿਥੇ ਪਾਪ ਹੈ। ਪਾਪ ਕੀ ਹੈ ? ਹਰ ਵਕਤ ਪਰਾਏ ਰੂਪ ਦਾ ਹੀ ਚਿੰਤਨ। ਕਿਉਂਕਿ ਵਾਸ਼ਨਾ ਕਾਮ ਬਣ ਕੇ ਵੱਖ ਵੱਖ ਰੂਪਾਂ ਦਾ ਹੀ ਚਿੰਤਨ ਕਰੇਗੀ। ਕਾਮ ਇਕ ਸਰੀਰਕ ਲੋੜ ਹੈ, ਪਰ ਜੇ ਇਹ ਚਿੰਤਨ

ਹੀ ਬਣ ਜਾਏ ਤਾਂ ਫਿਰ ਮਾਨਸਿਕ ਰੋਗ ਦਾ ਕਾਰਨ ਬਣ ਜਾਏਗੀ। ਭੋਜਨ ਸਰੀਰਕ ਲੋੜ ਹੋ ਸਕਦੀ ਹੈ, ਭੁੱਖ ਸਰੀਰਕ ਲੋੜ ਹੈ, ਲੇਕਿਨ ਭੋਜਨ ਅਗਰ ਚਿੰਤਨ ਬਣ ਜਾਏ ਤੇ ਭੋਜਨ ਵੀ ਮਾਨਸਿਕ ਰੋਗ ਬਣ ਜਾਂਦਾ ਹੈ। ਕਪੜੇ ਤਨ ਢੱਕਣ ਵਾਸਤੇ ਨੇ, ਪਰ ਜੇ ਕਪੜੇ ਚਿੰਤਨ ਬਣ ਜਾਣ ਤਾਂ ਕਪੜੇ ਵੀ ਤਨ ਲਈ ਰੋਗ ਬਣ ਜਾਂਦੇ ਹਨ।

ਕਾਮ ਵਾਸ਼ਨਾ ਅਸੀਮ ਹੜ੍ਹ ਬਣ ਜਾਏ ਤਾਂ ਸ਼ੀਲ, ਸੰਜਮ, ਸ਼ਰਮ, ਹਯਾ ਸਭ ਬਹਿ ਕੇ ਚਲਾ ਜਾਂਦਾ ਹੈ। ਕਾਮ ਵਾਸ਼ਨਾ-ਗ੍ਰਸਤ ਮਨੁੱਖ ਦੇ ਹਿਰਦੇ ਵਿਚ ਸ਼ੀਲ, ਸੰਜਮ ਨਹੀਂ ਹੁੰਦਾ। ਬਿਲਕੁਲ ਖੋਤੇ ਦੀ ਤਰ੍ਹਾਂ, ਪਸ਼ੂ ਦੀ ਤਰ੍ਹਾਂ ਲਗਦਾ ਹੈ। ਸੰਜਮ ਤੋਂ ਵਧੀ ਹੋਈ ਕਾਮ ਵਾਸ਼ਨਾ ਮਾਨਸਿਕ ਹਾਲਤ ਨੂੰ ਡਾਵਾਂਡੋਲ ਕਰ ਸਕਦੀ ਹੈ। ਇਸ ਸਦੀ ਦੇ ਮਹਾਨ ਮੁਨੀਸ਼ ਚਿੰਤਕ ਫ਼ਰਾਇਡ ਨੇ ਸਾਰੇ ਪਾਗਲਾਂ ਦਾ ਅਧਿਐਨ ਕਰ ਕੇ ਇਹ ਨਤੀਜਾ ਕੱਢਿਆ ਸੀ ਕਿ ਸਭ ਕਾਮ ਵਾਸ਼ਨਾ ਤੋਂ ਰੋਗੀ ਨੇ। ਉਹ ਵਾਸ਼ਨਾ ਜਿਸ ਨੇ ਦਿਮਾਗ਼ੀ ਸੰਤੁਲਨ ਵਿਗਾੜ ਦਿੱਤਾ ਹੈ। ਕਿਉਂਕਿ ਦਿਮਾਗ਼ ਵਿਚ ਕਾਮ ਵਾਸ਼ਨਾ ਹੈ, ਰੂਪ ਦਾ ਚਿੰਤਨ, ਔਰ ਸਹਿਜੇ ਸਹਿਜੇ ਇੱਕੋ ਹੀ ਰੂਪ ਦਾ ਚਿੰਤਨ, ਸੋਚ ਅਟਕ ਗਈ, ਇਹ ਪਾਗਲ ਹੋ ਗਏ। ਪਾਗਲ ਕਿਸੇ ਵੀ ਪੱਖ ਦਾ ਹੋਵੇ, ਬਸ ਇੱਕੋ ਹੀ ਚਿੰਤਨ ਚੱਲਦਾ ਹੈ। ਉਸ ਦੇ ਆਲੇ-ਦੁਆਲੇ, ਉਸਦਾ ਚਿੰਤਨ ਘੁੰਮਦਾ ਹੈ, ਔਰ ਇਸ ਤਰ੍ਹਾਂ ਘੁੰਮਣ-ਘੇਰੀ ਵਿਚ ਫਸ ਕੇ ਆਪਣਾ ਸੰਤੁਲਨ ਵਿਗਾੜ ਬੈਠਦਾ ਹੈ। ਡੁੱਬ ਜਾਂਦੀ ਹੈ ਉਸਦੀ ਚੇਤਨਾ ਔਰ ਇਸ ਤਰ੍ਹਾਂ ਉਹ ਪਾਗਲ ਕਹਿਲਾਂਦਾ ਹੈ।

ਪੁਰਾਣੇ ਸਾਧਨਾ ਕਰਨ ਵਾਲੇ ਐਸਾ ਸੋਚਦੇ ਸਨ ਕਿ ਭੋਜਨ ਦੀ ਮਾਤਰਾ ਘਟਾ ਦੇਈਏ; ਜਿਤਨੀ ਭੁੱਖ ਹੈ, ਉਤਨਾ ਵੀ ਨਾ ਖਾਈਏ। ਸ਼ਕਤੀ ਘੱਟ ਬਣੇ ਤਾਂ ਸਰੀਰ ਨਿਰਬਲ ਹੋਵੇਗਾ। ਔਰ ਜਦ ਸ਼ਕਤੀ ਅਧਿਕ ਨਹੀਂ ਤਾਂ ਸ਼ਕਤੀ ਦੇ ਨਿਕਾਸ ਦਾ ਸਵਾਲ ਹੀ ਪੈਦਾ ਨਹੀਂ ਹੈ। ਇਕ ਦਫ਼ਾ ਵਾਸ਼ਨਾ ਕਿਧਰੇ ਚਿੰਤਨ ਦਾ ਹਿੱਸਾ ਬਣ ਗਈ ਤਾਂ ਕੰਦ ਮੂਲ ਖਾਂਦਿਆਂ ਵੀ ਯੋਗੀ ਅਪਸਰਾਵਾਂ ਦਾ ਚਿੰਤਨ ਕਰਦਾ ਰਹੇਗਾ। ਕੋਈ ਆਸਮਾਨ 'ਤੇ ਬੈਠਾ ਅਪਸਰਾਵਾਂ ਪਰੀਆਂ ਨਹੀਂ ਦੇਖਦਾ, ਵਾਸ਼ਨਾਵਾਂ ਹੀ ਅਪਸਰਾਵਾਂ ਨੂੰ ਜਨਮ ਦਿੰਦੀਆਂ ਹਨ। ਬੜੇ ਬੜੇ ਯੋਗੀ, ਯੋਗੀ ਨਾ ਹੋ ਕੇ ਵੀ ਇੰਦਰ ਹੀ ਸਨ। ਜੋ ਇੰਦ੍ਰੀਆਂ ਦੇ ਰਸ ਦਾ ਚਿੰਤਨ ਕਰ ਰਿਹਾ ਹੈ, ਉਹ ਇੰਦਰ ਹੀ ਹੈ। ਔਰ ਇਸ ਨੂੰ ਡੇਗਣ ਵਾਸਤੇ ਰੂਪ ਚਾਹੀਦਾ ਹੈ। ਰੂਪ ਨਾ ਵੀ ਹੋਵੇ, ਵਾਸ਼ਨਾ ਰੂਪ ਦੀ ਕਲਪਨਾ ਕਰ ਬਹਿੰਦੀ ਹੈ। ਫਿਰ ਉਸ ਕਲਪਤ ਰੂਪ ਦਾ ਚਿੰਤਨ ਚੱਲਦਾ ਹੈ। ਇਸ ਤਰ੍ਹਾਂ ਵਾਸ਼ਨਾ ਰੂਪ ਦਾ ਕਲਪਤ ਚਿੰਤਨ ਕਰਦੀ ਹੈ, ਔਰ ਉਤਨੀ ਹੀ ਵਾਸ਼ਨਾ ਪ੍ਰਗਾੜ ਹੁੰਦੀ ਜਾ ਰਹੀ ਹੈ। ਇਕ ਦਿਨ ਵਾਸ਼ਨਾ-ਗ੍ਰਸਤ ਇਹ ਕਾਮੀ ਆਪਣਾ ਸੰਤੁਲਨ ਵਿਗਾੜ ਬੈਠਦਾ ਹੈ।

ਮੂਲ ਕਾਮ ਵਾਸ਼ਨਾ ਹੀ ਹੈ। ਬੜੇ ਬੜੇ ਯੋਗੀ, ਤਪੀਸ਼ਵਰ, ਜਪੀਸ਼ਵਰ ਜਿਨ੍ਹਾਂ ਨੇ ਥੋੜ੍ਹਾ ਬਹੁਤ ਲੋਭ ਤੇ ਅਹੰਕਾਰ ਨੂੰ ਕਾਬੂ ਤਾਂ ਕੀਤਾ ਸੀ, ਲੇਕਿਨ ਕਾਮ ਵਾਸ਼ਨਾ ਨੂੰ ਕਾਬੂ ਨਾ ਕਰ ਸਕੇ ਤੇ ਭ੍ਰਿਸ਼ਟ ਹੋ ਗਏ। ਸ੍ਰਿੰਗ ਰਿਸ਼ੀ ਭ੍ਰਿਸ਼ਟ ਹੋ ਗਏ। ਯੋਗ ਮੱਤ ਦੇ ਜਨਮ-ਦਾਤਾ ਮਛੰਦਰ ਨਾਥ ਔਰ ਤਿੰਨ ਮਹਾਨ ਦੇਵਤੇ, ਬ੍ਰਹਮਾ, ਵਿਸ਼ਨੂੰ ਤੇ ਮਹਾਂਦੇਵ ਭੀ। ਮੋਹਿਨੀ ਰੂਪ 'ਤੇ ਸ਼ਿਵ ਜੀ ਮੋਹਿਤ ਹੋਏ ਔਰ ਵਿਸ਼ਨੂੰ ਮੋਹਿਤ ਹੋਏ। ਬ੍ਰਹਮਾ ਜੀ ਦੀ ਕਥਾ ਹੀ ਨਿਰਾਲੀ ਹੈ, ਇਹ ਤਾਂ ਆਪਣੀ ਬੇਟੀ (ਪੁੱਤਰੀ) ਦਾ ਸੁੰਦਰ ਰੂਪ ਦੇਖ ਕੇ ਹੀ ਵਾਸ਼ਨਾ-ਗ੍ਰਸਤ ਹੋ ਗਿਆ ਸੀ। ਭਾਈ ਗੁਰਦਾਸ ਜੀ ਲਿਖਦੇ ਨੇ :

**ਚਾਰੇ ਬੇਦ ਵਖਾਣਦਾ ਚਤੁਰਮੁਖੀ ਹੋਇ ਖਰਾ ਸਿਆਣਾ॥**
**ਲੋਕਾਂ ਨੋ ਸਮਝਾਇਦਾ ਦੇਖਿ ਸੁਰਸਤੀ ਰੂਪ ਲੋਭਾਣਾ॥**

*(ਭਾਈ ਗੁਰਦਾਸ ਜੀ, ਵਾਰ 12, ਪਉੜੀ 7)*

ਸੰਸਾਰ ਦਾ ਸਭ ਤੋਂ ਵੱਡਾ, ਚੋਟੀ ਦਾ ਦਾਰਸ਼ਨਿਕ, ਫ਼ਿਲਾਸਫ਼ਰ, ਲਿਖਾਰੀ, ਕਵੀ ਔਰ ਜੀਵਨ ਦੇ ਚੌਹਾਂ ਪਹਿਲੂਆਂ ਵਿਚ ਝਾਤ ਮਾਰਨ ਵਾਲਾ, ਜਿਸ ਨੂੰ ਚਤੁਰਾਨਨ ਵੀ ਕਹਿੰਦੇ ਨੇ, ਚਾਰ ਮੁਖੀਆਂ ਦਾ ਚਤੁਰਾਨਨ, ਚਾਰੋਂ ਪਾਸੇ ਵੇਖਣ ਵਾਲਾ, ਇਤਨੀ ਬਾਰੀਕ ਦ੍ਰਿਸ਼ਟੀ ਰੱਖਣ ਵਾਲਾ, ਆਪਣੀ ਬੱਚੀ ਦਾ ਰੂਪ ਦੇਖ ਕੇ ਵਾਸ਼ਨਾ-ਗ੍ਰਸਤ ਹੁੰਦਾ ਹੈ। ਇਥੋਂ ਸਿਆਣੇ ਐਸਾ ਅੰਦਾਜ਼ਾ ਲਗਾਉਂਦੇ ਨੇ ਕਿ ਸਿਆਣਾ ਮਨੁੱਖ ਜ਼ਿਆਦਾ ਅਨੈਤਿਕ ਹੋ ਜਾਂਦਾ ਹੈ, ਕਿਉਂਕਿ ਉਹ ਬਹੁਤ ਉਚਾਈਆਂ ਤੋਂ ਗਿਰਦਾ ਹੈ। ਦੋ ਚਾਰ ਫ਼ੁਟ ਦੀ ਗਹਿਰਾਈ ਤੋਂ ਗਿਰੇ ਹੋਏ ਨੂੰ ਇਤਨੀ ਸੱਟ ਨਹੀਂ ਲਗਦੀ, ਪਰ ਹਜ਼ਾਰ ਫ਼ੁਟ ਦੀ ਉਚਾਈ ਤੋਂ ਜਦ ਕੋਈ ਗਿਰਦਾ ਹੈ ਤਾਂ ਚੂਰ ਚੂਰ ਹੋ ਜਾਂਦਾ ਹੈ। ਇਸ ਵਾਸਤੇ ਮੂੜ੍ਹ ਤੋਂ ਮੂੜ੍ਹ ਮਨੁੱਖ ਵੀ ਇਤਨੇ ਅਨੈਤਿਕ ਨਹੀਂ ਦੇਖੇ ਗਏ, ਜਿਤਨੇ ਕਿ ਬਹੁਤ ਸਿਆਣੇ, ਦਾਰਸ਼ਨਿਕ, ਫ਼ਿਲਾਸਫ਼ਰ, ਚਿੰਤਕ ਤੇ ਬੜੇ ਬੜੇ ਕਲਾਕਾਰ। ਸ਼ਾਇਰੇ ਮਸ਼ਰਕ ਡਾਕਟਰ ਮੁਹੰਮਦ ਕਹਿੰਦੇ ਨੇ :

*ਹਿੰਦ ਕਾ ਸ਼ਾਇਰ ਸੂਰਤ-ਗਰ ਵ ਅਫ਼ਸਾਨਾ-ਨਵੀਸ।*
*ਹੈ ਬੇਚਾਰੇ ਪਰ ਆਜ ਤਕ ਔਰਤ ਸਵਾਰ।*

ਮਹਾਨ ਚਿੱਤਰਕਾਰ ਕੀ ਕਰ ਰਿਹਾ ਹੈ? ਚਿੱਤਰ ਬਣਾ ਰਿਹਾ ਹੈ ਇਸਤਰੀਆਂ ਦੇ। ਔਰ ਇਸੇ ਤਰੀਕੇ ਨਾਲ ਮਹਾਨ ਕਵੀ ਸ਼ਾਇਰ ਕੀ ਕਰ ਰਿਹਾ ਹੈ? ਆਪਣੀ ਸ਼ਾਇਰੀ ਵਿਚ ਵੱਖ ਵੱਖ ਅਲਫ਼ਾਜ਼ ਤੇ ਰੂਪਾਂ ਦੇ ਬਹਾਨੇ ਬਣਾ ਕੇ ਕਾਮ ਵਾਸ਼ਨਾ ਨੂੰ ਪ੍ਰਦਰਸ਼ਿਤ ਕਰ ਰਿਹਾ ਹੈ। ਅਫ਼ਸਾਨਾ-ਨਵੀਸ, ਨਾਵਲਕਾਰ, ਇਨ੍ਹਾਂ ਸਾਰਿਆਂ ਦੀ ਲੇਖਣੀ ਕਾਮ ਵਾਸ਼ਨਾ ਦੀ ਗਰਦਿਸ਼ ਵਿਚ ਫਸੀ ਪਈ ਹੈ। ਇਨ੍ਹਾਂ ਦੀ ਕਲਮ ਇਸੇ ਹੜ੍ਹ ਵਿਚ ਬਹਿ ਜਾਂਦੀ ਹੈ। ਇਨ੍ਹਾਂ

ਦੇ ਚਿੰਤਨ ਵਿਚ, ਇਨ੍ਹਾਂ ਦੀ ਵਾਸ਼ਨਾ ਵਿਚ ਹਰ ਵਕਤ ਰੂਪ ਹੀ ਰੂਪ ਹੈ। ਵਾਸ਼ਨਾਵਾਂ ਦੀ ਕਲਪਨਾ ਵਿਚ ਜਦ ਰੂਪ ਦੀ ਘਾੜਤ ਘੜਦਾ ਹੈ, ਔਰ ਹਰ ਵਕਤ ਉਸ ਰੂਪ ਦੇ ਚਿੰਤਨ ਵਿਚ ਰਹਿੰਦਾ ਹੈ ਤਾਂ ਚਿੰਤਨ ਕਰਕੇ ਵਾਸ਼ਨਾ ਵਧਦੀ ਜਾਂਦੀ ਹੈ। ਔਰ ਇਹ ਵਾਸ਼ਨਾ ਇਤਨਾ ਅੰਧਾ ਕਰ ਦਿੰਦੀ ਹੈ ਕਿ ਫਿਰ ਕੁਛ ਦਿਖਾਈ ਨਹੀਂ ਦਿੰਦਾ ਕਿ ਇਹ ਮਾਂ ਹੈ ਕਿ ਭੈਣ ਹੈ, ਧੀ ਹੈ, ਜੈਸੇ ਕਿ ਬ੍ਰਹਮਾ ਜੈਸੇ ਦਾਰਸ਼ਨਿਕ ਨੂੰ ਦਿਖਾਈ ਨਹੀਂ ਦਿੱਤਾ ਕਿ ਇਹ ਮੇਰੀ ਲੜਕੀ ਹੈ। ਇੰਦਰ ਜੈਸੇ ਸੂਝਵਾਨ ਨੂੰ ਇਹ ਨਹੀਂ ਦਿਖਾਈ ਦਿੱਤਾ ਕਿ ਇਹ ਤਾਂ ਗੌਤਮ ਰਿਸ਼ੀ ਦੀ ਨਾਰ ਅਹੱਲਿਆ, ਇਕ ਸਿਆਣੀ ਤੇ ਸੁਲਝੀ ਹੋਈ, ਇਕ ਮਹਾਨ ਰਿਸ਼ੀ ਦੀ ਇਸਤਰੀ ਹੈ। ਵਾਸ਼ਨਾ ਇਤਨਾ ਅੰਧਾ ਕਰ ਦਿੰਦੀ ਹੈ ਕਿ ਨਹੀਂ ਦਿਖਾਈ ਦਿੰਦੀ ਭੈਣ, ਨਹੀਂ ਦਿਖਾਈ ਦਿੰਦੀ ਮਾਂ, ਨਹੀਂ ਦਿਖਾਈ ਦਿੰਦੀ ਧੀ। ਹਰ ਇਸਤਰੀ ਕਾਮਨੀ ਹੁੰਦੀ ਹੈ। ਉਸਦੇ ਲਈ ਇਹ ਸਭ ਕਾਮਨਾਵਾਂ ਦੀਆਂ ਮਣੀਆਂ ਹੁੰਦੀਆਂ ਨੇ। ਜਦ ਵਾਸ਼ਨਾ ਦਾ ਬਦਲ ਰੂਪ ਪ੍ਰਾਰਥਨਾ ਦਾ ਰੂਪ ਧਾਰਣ ਕਰ ਜਾਂਦਾ ਹੈ ਤਾਂ ਹਾਰਦਿਕ ਮਨੁੱਖ ਪ੍ਰਾਰਥਨਾ ਵਿਚ ਰਹਿਣ ਲੱਗ ਪੈਂਦਾ ਹੈ। ਜਿਹੜੀ ਸ਼ਕਤੀ ਵਾਸ਼ਨਾ ਬਣਦੀ ਹੈ, ਉਹ ਹੀ ਪ੍ਰਾਰਥਨਾ ਬਣਦੀ ਹੈ; ਜਿਹੜੀ ਸ਼ਕਤੀ ਕਾਮ-ਰਸ ਬਣਦੀ ਹੈ, ਉਹ ਹੀ ਨਾਮ-ਰਸ ਬਣਦੀ ਹੈ। ਜਿਸ ਸ਼ਕਤੀ ਦਾ ਬਹਾਉ ਥੱਲੇ ਦੀ ਤਰਫ਼ ਹੈ, ਕਾਮ-ਰਸ ਹੈ। ਅਗਰ ਏਹੀ ਸ਼ਕਤੀ ਉਪਰ ਉਠ ਗਈ ਹੈ ਤਾਂ ਨਾਮ-ਰਸ ਹੈ। ਜੈਸੇ ਸ਼ਕਤੀ ਦਾ, ਪ੍ਰਭੂ-ਚਿੰਤਨ ਦੇ ਆਸਰੇ 'ਤੇ ਉਰਧ ਗਮਨ ਹੁੰਦਾ ਹੈ ਤਾਂ ਇਹ ਸ਼ਕਤੀ ਪ੍ਰਾਰਥਨਾ ਬਣਦੀ ਹੈ। ਪ੍ਰਾਰਥਨਾ ਵਿਚ ਹਰ ਰੂਪ ਮਾਂ ਦਿਖਾਈ ਦੇਣ ਲੱਗ ਪੈਂਦਾ ਹੈ, ਭੈਣ ਦਿਖਾਈ ਦੇਣ ਲੱਗ ਪੈਂਦਾ ਹੈ, ਧੀ ਦਿਖਾਈ ਦੇਣ ਲੱਗ ਪੈਂਦਾ ਹੈ ਔਰ ਇਕ ਦਿਨ ਜਦ ਤਿਣਕਾ ਮਾਤਰ ਵੀ ਵਾਸ਼ਨਾ ਨਹੀਂ ਰਹਿ ਜਾਂਦੀ ਤਾਂ ਉਸਨੂੰ ਆਪਣੀ ਪਤਨੀ ਵੀ ਮਾਂ ਦਾ ਰੂਪ ਦਿਖਾਈ ਦੇਣ ਲੱਗ ਪੈਂਦੀ ਹੈ। ਕਹਿੰਦੇ ਨੇ ਜੀਵਨ ਦੀ ਸਫਲਤਾ ਇਸ ਗੱਲ ਵਿਚ ਹੈ ਕਿ ਪੁਰਸ਼ ਨੂੰ ਪਤਨੀ ਵੀ ਮਾਂ ਦਿਖਾਈ ਦੇ ਜਾਵੇ। ਇਸਤਰੀ ਨੂੰ ਪਤੀ ਵੀ ਪਿਤਾ ਦਿਖਾਈ ਦੇ ਜਾਵੇ ਯਾ ਪੁੱਤਰ ਦਿਖਾਈ ਦੇ ਜਾਵੇ। ਇਸਤਰੀ ਮਮਤਾ ਹੈ, ਔਰ ਮਮਤਾ-ਵੱਸ ਹੋ ਕੇ ਉਹ ਪਤੀ ਨੂੰ ਇਸ ਤਰ੍ਹਾਂ ਗਲ ਲਾਵੇ, ਜਿਸ ਤਰ੍ਹਾਂ ਪੁੱਤਰ ਨੂੰ ਗਲਵਕੜੀ ਵਿਚ ਲੈਂਦੀ ਹੈ। ਕਹਿੰਦੇ ਨੇ ਕਿ ਪੁਰਾਣੇ ਸਮੇਂ ਵਿਚ ਰਿਸ਼ੀ-ਮੁਨੀ ਇਸਤਰੀਆਂ ਨੂੰ ਵਰ ਹੀ ਇਹੀ ਦਿੰਦੇ ਸੀ ਕਿ ਪੁੱਤਰਵਤੀ ਹੋਵੇ ਔਰ ਇਤਨੀ ਪੁੱਤਰਵਤੀ ਹੋਵੇ ਕਿ ਪੁੱਤਰ ਪੈਦਾ ਕਰਦਿਆਂ ਕਰਦਿਆਂ ਤੇਰਾ ਪਤੀ ਵੀ ਤੇਰਾ ਪੁੱਤਰ ਬਣ ਜਾਏ, ਤਾਂ ਕਿ ਜਗਤ 'ਤੇ ਆਇਆ ਧੰਨ ਧੰਨ ਹੋ ਜਾਏ। ਪੁੱਤਰ ਖਾਵੇ, ਮਾਂ ਖ਼ੁਸ਼ ਹੁੰਦੀ ਹੈ, ਇਹ ਭਾਉ ਪੈਦਾ ਕਰੇ :

**ਮਾਤਾ ਪ੍ਰੀਤਿ ਕਰੇ ਪੁਤੁ ਖਾਇ ॥** *(ਗਉੜੀ ਮ: 4, ਪੰਨਾ 164)*

ਐਸੇ ਸੰਬੰਧ ਦੇਵੀ-ਦੇਵਤਿਆਂ ਦੇ ਹੋ ਜਾਂਦੇ ਸਨ, ਜੈਸੇ ਹਰੀ ਮੰਦਰ ਬਣ ਜਾਂਦਾ ਹੈ। ਪਤੀ, ਪਤਨੀ ਨੂੰ ਮਾਂ ਦੇ ਰੂਪ ਵਿਚ ਦੇਖ ਕੇ ਝੁਕ ਜਾਏ। ਪਹਿਲੇ ਕਾਮ-ਵੱਸ ਹੋ ਕੇ ਪਤਨੀ ਦੇ ਕਦਮਾਂ ਵਿਚ ਬੈਠਦਾ ਸੀ, ਅੱਜ ਪ੍ਰਾਰਥਨਾ-ਵੱਸ ਹੋ ਮਾਂ ਦੇ ਕਦਮਾਂ ਵਿਚ ਬੈਠਦਾ ਹੈ। ਕਦਮ ਉਹ ਹੀ ਹਨ, ਇਹ ਵੀ ਉਹੀ ਹੈ, ਪਰ ਪਹਿਲੇ ਵਾਸ਼ਨਾ ਕਰਕੇ ਪੈਰਾਂ ਵਿਚ ਸੀ, ਅੱਜ ਪ੍ਰਾਰਥਨਾ ਕਰਕੇ ਪੈਰਾਂ ਵਿਚ ਹੈ। ਬਹੁਤ ਕੁਛ ਬਦਲ ਗਿਆ ਹੈ। ਪੁਰਸ਼ ਦਾ ਪਤਨੀ ਦੇ ਪੈਰਾਂ ਵਿਚ ਹੋਣਾ ਪਤੀ ਦੇ ਰੂਪ ਵਿਚ ਹੋ ਸਕਦਾ ਹੈ ਯਾ ਪੁੱਤਰ ਦੇ ਰੂਪ ਵਿਚ ਹੋ ਸਕਦਾ ਹੈ। ਹੋਰ ਕਾਮ ਵਾਸ਼ਨਾ ਹੈ ਔਰ ਜਦ ਇਸ ਦੀ ਪੂਰਤੀ ਹੋ ਜਾਏ ਤਾਂ ਲੋਭ ਹੋ ਜਾਂਦਾ ਹੈ ਕਿ ਹੋਰ ਹੋਵੇ, ਹੋਰ ਹੋਵੇ। ਔਰ ਫਿਰ ਲੋਭ ਤ੍ਰਿਸ਼ਨਾ ਬਣ ਜਾਂਦਾ ਹੈ, ਉਸਦੀ ਪੂਰਤੀ ਲਈ ਹਰ ਵਕਤ ਦੌੜ ਭੱਜ ਕਰਨ ਕਰਕੇ ਕਾਮ, ਲੋਭ ਬਣ ਜਾਂਦਾ ਹੈ। ਜੋ ਪ੍ਰਾਪਤ ਹੋ ਗਿਆ, ਉਸਦਾ ਲੋਭ ਹੋ ਜਾਂਦਾ ਹੈ; ਜੋ ਲੋਭ ਹੋ ਜਾਂਦਾ ਹੈ, ਉਸ ਨਾਲ ਮੋਹ ਹੋ ਜਾਂਦਾ ਹੈ ਔਰ ਜੋ ਮੇਰਾ ਹੈ, ਉਸਦਾ ਅਹੰਕਾਰ ਹੋ ਜਾਂਦਾ ਹੈ। ਔਰ ਜਦ ਵੀ ਕਿਸੇ ਨੇ ਉਸ ਮੇਰੇ ਨੂੰ ਸੱਟ ਮਾਰੀ ਤਾਂ ਉਹ ਕ੍ਰੋਧ ਹੋ ਜਾਂਦਾ ਹੈ।

## (2) ਲੋਭ ਵਾਸ਼ਨਾ

ਵਾਸ਼ਨਾ ਦੀ ਦੂਜੀ ਧਾਰਾ ਦਾ ਨਾਮ ਹੈ—ਲੋਭ। ਵਾਸ਼ਨਾ ਤੋਂ ਬਾਅਦ ਜੋ ਅਤਿਅੰਤ ਵਾਸ਼ਨਾ ਹੈ, ਉਹ ਹੈ ਲੋਭ ਵਾਸ਼ਨਾ। ਜੋ ਹੈ ਉਸ 'ਤੇ ਨਿਗਾਹ ਨਹੀਂ ਹੈ, ਜੋ ਨਹੀਂ ਹੈ, ਉਸ 'ਤੇ ਨਿਗਾਹ ਹੈ, ਇਸ ਵਾਸਤੇ ਲੋਭੀ ਕਦੀ ਵੀ ਸੰਤੁਸ਼ਟ ਨਹੀਂ ਹੋ ਸਕਦਾ ਔਰ ਸਦਾ ਤ੍ਰਿਸ਼ਨਾਲੂ ਰਹਿੰਦਾ ਹੈ। ਲੋਭ ਦਾ ਫੈਲਾਉ ਬਹੁਤ ਹੋ ਜਾਂਦਾ ਹੈ। ਜੈਸੇ ਕੁਛ ਨਦੀਆਂ ਚੌੜੀਆਂ ਹੋ ਕੇ ਫੈਲ ਕੇ ਵਗਦੀਆਂ ਨੇ, ਇਵੇਂ ਹੀ ਲੋਭ ਵਾਸ਼ਨਾ ਬਹੁਤ ਫੈਲਾਉ ਨਾਲ ਵਗਦੀ ਹੈ। ਇਕ ਮਕਾਨ ਹੈ, ਹੋਰ ਹੋਣੇ ਚਾਹੀਦੇ ਨੇ। ਦੂਜੇ ਲੋਕ ਪਿੱਛੇ ਹੋਣੇ ਚਾਹੀਦੇ ਨੇ। ਧਨ ਹੈ, ਹੋਰ ਹੋਣਾ ਚਾਹੀਦਾ ਹੈ ਔਰ ਤਰ੍ਹਾਂ ਤਰ੍ਹਾਂ ਦੇ ਸਾਜ਼ੋ-ਸਾਮਾਨ ਹੋਣੇ ਚਾਹੀਦੇ ਨੇ। ਇਕ ਕਾਰ ਹੈ, ਹੋਰ ਹੋਣੀ ਚਾਹੀਦੀ ਹੈ। ਇਕ ਪੈਰਾਂ ਦੀ ਜੁੱਤੀ ਹੈ, ਹੋਰ ਹੋਣੀ ਚਾਹੀਦੀ ਹੈ। ਇਕ ਕਪੜਿਆਂ ਦਾ ਜੋੜਾ ਹੈ, ਹੋਰ ਹੋਣਾ ਚਾਹੀਦਾ ਹੈ। ਚਾਰ ਜੋੜੇ ਹੋਰ ਹੋਣੇ ਚਾਹੀਦੇ ਨੇ। ਮੈਂ ਐਸਾ ਸੁਣਿਆ ਤੇ ਪੜ੍ਹਿਆ ਹੈ ਕਿ ਇਕ ਮਹਾਨ ਅਭਿਨੇਤ੍ਰੀ ਜੋ ਬਾਅਦ ਵਿਚ ਇਕ ਮਹਾਨ ਰਾਜਨੀਤਕ ਬਣੀ, ਉਸ ਪਾਸ 700 ਸਾੜ੍ਹੀਆਂ, ਕੋਈ 500 ਪੈਰਾਂ ਦੇ ਜੋੜੇ, ਕੋਈ 200 ਤਰ੍ਹਾਂ ਦੇ ਕੰਗਨ, ਕੋਈ 100 ਤੋਂ ਵੀ ਵੱਧ ਗਲੇ ਦੇ ਹਾਰ ਔਰ ਕੰਨਾਂ ਦੇ ਮੁੰਦੇ। ਲੋਭ ਪਹਾੜਾਂ ਦੀ ਤਰ੍ਹਾਂ ਪਦਾਰਥਾਂ ਦਾ ਸੰਗ੍ਰਹਿ ਕਰਦਾ ਹੈ ਔਰ ਕਿਸੇ ਦਿਨ ਇਸੇ ਹੀ ਤਰ੍ਹਾਂ ਸੰਗ੍ਰਹਿ ਕੀਤੇ ਬੋਝ ਦੇ ਥੱਲੇ ਦਬ ਕੇ ਰਹਿ ਜਾਂਦਾ ਹੈ :

**ਮਨ ਰੇ ਕਹਾ ਭਇਓ ਤੈ ਬਉਰਾ॥**
**ਅਹਿਨਿਸਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ॥**

*(ਗਉੜੀ ਮ: ੯, ਪੰਨਾ 220)*

ਕਿਸੇ ਦਿਨ ਹਲਕਾਇਆ ਹੋ ਕੇ ਆਪਣਾ ਸੰਤੁਲਨ ਖੋਹ ਬੈਠਦਾ ਹੈ। ਲੋਭ ਕਰਕੇ ਪਾਗਲ ਹੋਇਆ ਮਨੁੱਖ ਚਾਰੋਂ ਪਾਸੇ ਦਿਖਾਈ ਦਿੰਦਾ ਹੈ। ਜੈਸੇ ਕਾਮ ਵਾਸ਼ਨਾ ਨਾਲ ਅੰਧੇ ਹੋਏ ਮਨੁੱਖ ਲਈ ਮਾਂ, ਮਾਂ ਨਹੀਂ ਰਹਿ ਜਾਂਦੀ; ਭੈਣ, ਭੈਣ ਨਹੀਂ ਰਹਿ ਜਾਂਦੀ, ਧੀ, ਧੀ ਨਹੀਂ ਰਹਿ ਜਾਂਦੀ, ਸਭ ਕਾਮ ਹੀ ਕਾਮ ਦਿਖਾਈ ਦਿੰਦਾ ਹੈ, ਇਸੇ ਤਰ੍ਹਾਂ ਲੋਭੀ ਮਨੁੱਖ ਭਰਾ ਨੂੰ ਵੀ ਧੋਖਾ ਦਿੰਦਾ ਹੈ, ਪਿਤਾ ਨੂੰ ਵੀ ਧੋਖਾ ਦਿੰਦਾ ਹੈ ਤੇ ਬੱਚਿਆਂ ਨੂੰ ਵੀ ਧੋਖਾ ਦੇਵੇਗਾ। ਉਸਦੇ ਸਾਹਮਣੇ ਭਰਾ, ਭਰਾ ਨਹੀਂ ਰਹਿ ਜਾਂਦਾ, ਬਲਕਿ ਇਕ ਵਸਤੂ ਹੈ। ਉਸਦੇ ਸਾਹਮਣੇ ਪਿਤਾ, ਮਾਂ, ਬੱਚੇ, ਪਤਨੀ ਇਹ ਕੁਛ ਵੀ ਨਹੀਂ ਹਨ, ਇਹ ਸਭ ਵਸਤੂਆਂ ਨੇ, ਪਦਾਰਥ ਨੇ। ਸੰਗ੍ਰਹਿ ਕਰਨ ਦੀ ਇਸ ਦ੍ਰਿਸ਼ਟੀ ਵਿਚ ਇਹ ਸਾਰੇ ਰਿਸ਼ਤੇ ਦਬ ਕੇ ਰਹਿ ਜਾਂਦੇ ਨੇ। ਲੋਭੀ ਕਾਬਲੇ ਇਤਬਾਰ ਨਹੀਂ ਰਹਿ ਜਾਂਦਾ। ਇਸੀ ਲੋਭ ਵਾਸ਼ਨਾ ਤੋਂ ਚੋਰੀ, ਬੇਈਮਾਨੀ, ਸੀਨਾਜ਼ੋਰੀ, ਡਕੈਤੀ ਇਤਿਆਦਿਕ ਦਾ ਜਨਮ ਹੁੰਦਾ ਹੈ ਔਰ ਇਹ ਵਿਆਪਕ ਪੱਧਰ 'ਤੇ ਸਮੂਹ ਜਗਤ ਵਿਚ ਮੌਜੂਦ ਹੈ। ਭਗਤ ਨਾਮਦੇਵ ਜੀ ਕਹਿੰਦੇ ਨੇ:

**ਪਰ ਧਨ ਪਰ ਦਾਰਾ ਪਰਹਰੀ॥**
**ਤਾ ਕੈ ਨਿਕਟਿ ਬਸੈ ਨਰਹਰੀ॥**

*(ਭੈਰਉ ਬਾਣੀ ਨਾਮਦੇਉ ਜੀ, ਪੰਨਾ 1163)*

ਪ੍ਰਭੂ-ਚਿੰਤਨ ਨਾਲ ਜਿਸਦਾ ਲੋਭ ਸੰਤੋਖ ਬਣ ਗਿਆ ਹੈ ਔਰ ਵਾਸ਼ਨਾ ਪ੍ਰਾਰਥਨਾ ਬਣ ਗਈ ਹੈ, ਉਸਦੇ ਲਈ ਸਾਰੇ ਪਦਾਰਥ ਮਿੱਟੀ ਸਮਾਨ ਨੇ। ਆਖ਼ਰ ਸੋਨਾ, ਚਾਂਦੀ, ਰੰਗ ਰੂਪ ਸਭ ਕੁਛ ਮਿੱਟੀ ਦੀ ਢੇਮ ਹੈ, ਉਸਦੇ ਲਈ ਸਭ ਪਦਾਰਥ ਮਿੱਟੀ ਹਨ, ਸਭ ਕੁਛ ਮਿੱਟੀ ਦਿਖਾਈ ਦੇਣ ਲੱਗ ਪੈਂਦਾ ਹੈ। ਔਰ ਜਿਸਦੀ ਕਾਮ ਵਾਸ਼ਨਾ ਦੀ ਸ਼ਕਤੀ ਪ੍ਰਾਰਥਨਾ ਬਣ ਜਾਂਦੀ ਹੈ, ਉਸਨੂੰ ਹਰ ਕਾਮਨੀ, ਮਾਂ ਦਿਖਾਈ ਦੇਂਦੀ ਹੈ। ਨਾਮਦੇਵ ਜੀ ਕਹਿੰਦੇ ਨੇ, ਜਦ ਐਸਾ ਹੋਵੇ ਤਾਂ ਐਸਾ ਪੁਰਸ਼ ਹਰੀ ਦਾ ਰੂਪ ਹੁੰਦਾ ਹੈ:

**ਪਰ ਧਨ ਪਰ ਦਾਰਾ ਪਰਹਰੀ॥**
**ਤਾ ਕੈ ਨਿਕਟਿ ਬਸੈ ਨਰਹਰੀ॥**

ਮਹਾਂ ਕਵੀ ਤੁਲਸੀ ਦਾਸ ਜੀ ਕਹਿੰਦੇ ਨੇ:

*ਪਰ ਧਨ ਕਉ ਮਿੱਟੀ ਸਮਝੇ,*
*ਪਰ ਤ੍ਰੀਆ ਮਾਤ ਸਮਾਨ।*

*ਇਤਨੇ ਪਰ ਹਰੀ ਨਾ ਮਿਲੇ,*
*ਤੋ ਤੁਲਸੀ ਦਾਸ ਜਮਾਨ।* *(ਕਵੀ ਤੁਲਸੀ ਦਾਸ ਜੀ)*

ਵਾਸ਼ਨਾ ਪ੍ਰਾਰਥਨਾ ਬਣ ਗਈ ਏ। ਹਰ ਪਦਾਰਥ ਮਿੱਟੀ ਦਿਖਾਈ ਦੇਣ ਲੱਗ ਪੈਂਦਾ ਹੈ। ਫਿਰ ਕਵੀ ਤੁਲਸੀ ਦਾਸ ਜੀ ਕਹਿੰਦੇ ਨੇ ਕਿ ਜੇ ਐਸਾ ਨਾ ਹੋਵੇ ਤਾਂ ਮੈਂ ਜ਼ਾਮਿਨ ਹਾਂ, ਅਗਰ ਐਸਾ ਹੋ ਜਾਏ ਤਾਂ ਉਹ ਹਰੀ ਹੀ ਹੋ ਜਾਂਦਾ ਹੈ, ਉਹ ਹਰੀ ਵਰਗਾ ਹੀ ਹੋ ਜਾਂਦਾ ਹੈ, ਉਹ ਮਹਾਨ ਹੋ ਜਾਂਦਾ ਹੈ। ਪ੍ਰਭੂ-ਚਿੰਤਨ ਨਾਲ ਜਦ ਲੋਭ ਵਾਸ਼ਨਾ ਪ੍ਰਭੂ ਚਿੰਤਨ ਬਣਦੀ ਹੈ, ਤਾਂ ਜਗਤ ਦੇ ਉਹ ਪਦਾਰਥ ਜੋ ਹੱਥਾਂ ਦੇ ਵਿਚ ਨਹੀਂ ਨੇ, ਸਭ ਮਿੱਟੀ ਦਿਖਾਈ ਦਿੰਦੇ ਨੇ।

## (3) ਅਹੰਕਾਰ ਵਾਸ਼ਨਾ

ਅਹੰਕਾਰ ਕਿਸੇ ਨੂੰ ਵੀ ਸਮਾਨਤਾ ਨਹੀਂ ਦੇ ਸਕਦਾ, ਬਰਾਬਰੀ ਨਹੀਂ ਦੇ ਸਕਦਾ। ਉਸਦੇ ਸਾਹਮਣੇ ਆਪਣੇ ਮਾਂ-ਬਾਪ ਵੀ ਛੋਟੇ ਨੇ, ਵੱਡਾ ਭਾਈ ਵੀ ਛੋਟਾ ਹੈ। ਹੋਰ ਤਾਂ ਹੋਰ ਗੁਰੂ ਵੀ ਛੋਟਾ ਹੈ, ਪਰਮਾਤਮਾ ਵੀ ਛੋਟਾ ਹੈ। ਜਿਤਨਾ ਅਹੰਕਾਰ ਵਧਦਾ ਹੈ, ਐਸੇ ਮਨੁੱਖ ਦੇ ਸਾਹਮਣੇ ਸਭ ਕੁਛ ਛੋਟਾ ਹੁੰਦਾ ਜਾਂਦਾ ਹੈ।

ਅਹੰਕਾਰ ਸ਼ਕਤੀ ਮੰਗਦਾ ਹੈ, ਪਰ ਦੂਸਰਿਆਂ ਦੇ ਹੱਥ ਤੋੜ ਕੇ ਆਪਣੇ ਹੱਥ ਮਜ਼ਬੂਤ ਕਰਨਾ ਚਾਹੁੰਦਾ ਹੈ। ਕੋਈ ਵੀ ਹੱਥ ਐਸਾ ਮਹਿਸੂਸ ਹੋਵੇ, ਜੋ ਉਸਦੇ ਹੱਥਾਂ ਨੂੰ ਮਜ਼ਬੂਤ ਕਰਨ ਵਿਚ ਰੁਕਾਵਟ ਹੋ ਸਕਦਾ ਹੈ, ਉਹ ਐਸੇ ਹੱਥਾਂ ਨੂੰ ਤੋੜਨ ਦਾ ਹਰ ਜਤਨ ਕਰੇਗਾ। ਨਹੀਂ ਦੇਖੇਗਾ ਕਿ ਇਹ ਹੱਥ ਪਿਤਾ ਦੇ ਨੇ, ਭਰਾ ਦੇ ਨੇ ਯਾ ਪੁੱਤਰ ਦੇ ਨੇ। ਔਰੰਗਜ਼ੇਬ ਨੇ ਆਪਣੇ ਬੁੱਢੇ ਪਿਤਾ ਨੂੰ ਜੇਲ੍ਹ ਵਿਚ ਪਾਇਆ ਹੈ, ਕੇਵਲ ਆਪਣੇ ਹੱਥ ਮਜ਼ਬੂਤ ਕਰਨ ਲਈ। ਅਹੰਕਾਰ ਵਧਦਾ ਜਾ ਰਿਹਾ ਹੈ, ਪਿਤਾ ਛੋਟਾ ਹੁੰਦਾ ਜਾ ਰਿਹਾ ਹੈ। ਆਪਣੇ ਤਿੰਨੇ ਭਰਾ ਕਤਲ ਕੀਤੇ, ਵੱਡੀ ਭੈਣ ਜਹਾਂਆਰਾ ਨੂੰ ਵੀ ਜੇਲ੍ਹ ਦੀ ਤੰਗ ਤਰੀਨ ਕੋਠੜੀ ਵਿਚ ਪਾਇਆ, ਕਿਉਂਕਿ ਉਹ ਔਰੰਗਜ਼ੇਬ ਦਾ ਪੱਖ ਨਾ ਲੈ ਕੇ ਆਪਣੇ ਬੁੱਢੇ ਪਿਉ ਤੇ ਦੂਜੇ ਭਰਾ ਦਾਰੇ ਦਾ ਪੱਖ ਲੈਂਦੀ ਸੀ। ਹਰਨਾਖਸ਼ ਨੇ ਆਪਣੇ ਪੁੱਤਰ ਪ੍ਰਹਿਲਾਦ ਨੂੰ ਜੇਲ੍ਹ ਵਿਚ ਪਾਇਆ ਔਰ ਖ਼ਤਮ ਕਰਨ ਦੀ ਹਰ ਪ੍ਰਕਾਰ ਦੀ ਕੋਸ਼ਿਸ਼ ਕੀਤੀ। ਉਸਨੇ ਦੇਖਿਆ ਕਿ ਮੇਰੀ ਸ਼ਕਤੀ, ਮੇਰਾ ਅਹੰਕਾਰ ਵਧਣ ਵਿਚ ਮੇਰਾ ਪੁੱਤਰ ਮੇਰੇ ਰਸਤੇ ਵਿਚ ਰੁਕਾਵਟ ਹੈ, ਇਹਨੂੰ ਹਟਾਣਾ ਜ਼ਰੂਰੀ ਹੈ। ਜਹਾਂਗੀਰ ਨੇ ਆਪਣੇ ਹੀ ਲੜਕੇ ਖ਼ੁਸਰੋ ਨੂੰ ਚਮੜੇ ਵਿਚ ਮੜ੍ਹ ਕੇ ਮਾਰ ਦਿੱਤਾ ਸੀ, ਕਿਉਂਕਿ ਉਹ ਕਹਿੰਦਾ ਸੀ ਕਿ ਅੱਬਾ ਹਜ਼ੂਰ, ਤੁਸੀਂ ਬੁੱਢੇ ਹੋ ਗਏ ਹੋ, ਸਰੀਰਕ ਤਲ 'ਤੇ ਵੀ ਤੁਸੀਂ ਬੁੱਢੇ ਹੋ ਗਏ ਹੋ। ਹੁਣ ਮੈਂ ਜਵਾਨੀ ਤੋਂ ਉਪਰ ਨਿਕਲ ਗਿਆ ਹਾਂ, ਸੋ ਤੁਸੀਂ ਹੱਥ ਤਸਬੀ ਪਕੜ ਲਵੋ, ਖ਼ੁਦਾ ਦਾ ਦਾਮਨ ਪਕੜ

ਲਵੋ, ਇਸ ਰਾਜ ਸੱਤਾ ਨੂੰ ਮੇਰੇ ਹਵਾਲੇ ਕਰ ਦਿਓ। ਰਾਜ ਸੱਤਾ ਨੂੰ ਐਸੀ ਸੱਟ ਲੱਗੀ ਕਿ ਆਪਣੇ ਹੀ ਪੁੱਤਰ ਨੂੰ ਕੱਚੇ ਚਮੜੇ ਵਿਚ ਮੜ੍ਹਾ ਕੇ, ਸਭ ਦੇ ਸਾਹਮਣੇ, ਧੁੱਪੇ ਰੱਖ ਕੇ ਤੜਫ਼ਾ ਤੜਫ਼ਾ ਕੇ ਮਰਵਾ ਦਿੱਤਾ। ਅਹੰਕਾਰ ਕੋਈ ਮਮਤਾ ਨਹੀਂ ਰੱਖਦਾ। ਔਰੰਗਜ਼ੇਬ ਨੇ ਵੀ ਆਪਣੇ ਲੜਕੇ ਬਹਾਦਰ ਸ਼ਾਹ ਨੂੰ ਅੱਠ ਸਾਲ ਜੇਲ੍ਹ ਵਿਚ ਰੱਖਿਆ ਸੀ। ਬਾਰ ਬਾਰ ਔਰੰਗਜ਼ੇਬ ਨੂੰ ਖ਼ਿਆਲ ਆਉਂਦਾ ਸੀ ਕਿ ਜਦ ਮੈਂ ਜਵਾਨ ਸੀ, ਮੈਂ ਆਪਣੇ ਬੁੱਢੇ ਪਿਉ ਕੋਲੋਂ ਤਖ਼ਤ ਖੋਹ ਲਿਆ ਸੀ। ਅੱਜ ਮੇਰਾ ਪੁੱਤਰ ਜਵਾਨ ਹੈ, ਐਸਾ ਨਾ ਹੋਵੇ ਕਿ ਮੈਂ ਬੁੱਢੇ ਕੋਲੋਂ ਤਖ਼ਤ ਖੋਹ ਲਵੇ। ਸਰੀਰ ਬੁੱਢਾ ਹੋ ਜਾਵੇ ਤਾਂ ਵੀ ਕਾਮ ਵਾਸ਼ਨਾ ਬੁੱਢੀ ਨਹੀਂ ਹੁੰਦੀ। ਕਾਮ ਵਾਸ਼ਨਾ, ਲੋਭ ਵਾਸ਼ਨਾ, ਅਹੰਕਾਰ ਵਾਸ਼ਨਾ ਇਹ ਹੋਰ ਪ੍ਰਬਲ ਹੁੰਦੀਆਂ ਹਨ। ਮਰਦੇ ਦਮ ਤਕ ਇਸ ਵਿਚ ਵਾਧਾ ਹੁੰਦਾ ਰਹਿੰਦਾ ਹੈ। ਇਹੀ ਕਾਰਨ ਹੈ ਕਿ ਵਾਸ਼ਨਾ ਅਗਲਾ ਜਨਮ ਕਰਾ ਦਿੰਦੀ ਹੈ। ਸੀਮਾ ਤੋਂ ਵਧੀ ਕਾਮ ਵਾਸ਼ਨਾ ਨੇ ਵਿਆਪਕ ਪੱਧਰ 'ਤੇ ਦੁਰਾਚਾਰ ਤੇ ਬਲਾਤਕਾਰ ਨੂੰ ਜਨਮ ਦਿੱਤਾ ਹੈ। ਸੀਮਾ ਤੋਂ ਵਧੀ ਹੋਈ ਲੋਭ ਵਾਸ਼ਨਾ ਨੇ ਚੋਰੀ, ਡਕੈਤੀ, ਬੇਈਮਾਨੀ, ਛਲ ਤੇ ਕਪਟ ਨੂੰ ਜਨਮ ਦਿੱਤਾ ਹੈ। ਔਰ ਸੀਮਾ ਤੋਂ ਵਧੀ ਹੋਈ ਅਹੰਕਾਰ ਵਾਸ਼ਨਾ ਨੇ ਬੜੇ ਬੜੇ ਖ਼ੂਨ ਖ਼ਰਾਬਿਆਂ ਨੂੰ ਜਨਮ ਦਿੱਤਾ ਹੈ। ਪਤਾ ਨਹੀਂ ਅਹੰਕਾਰੀਆਂ ਨੇ ਕਿਤਨੀ ਦਫ਼ਾ ਇਹ ਜ਼ਮੀਨ ਖ਼ੂਨ ਨਾਲ ਰੰਗੀ ਹੋਵੇਗੀ। ਕਿਧਰੇ ਦੁਰਯੋਧਨ ਦਾ ਅਹੰਕਾਰ ਮਹਾਂਭਾਰਤ ਨੂੰ ਜਨਮ ਦਿੰਦਾ ਹੈ। ਕਿਧਰੇ ਹਿਟਲਰ ਦਾ ਅਹੰਕਾਰ ਢਾਈ ਕ੍ਰੋੜ ਦੀਆਂ ਗਰਦਨਾਂ ਕੱਟਦਾ ਹੈ। ਕਿਧਰੇ ਮਾਉਸੇ ਤੁੰਗ ਦਾ ਅਹੰਕਾਰ ਤਿੰਨ ਕ੍ਰੋੜ ਦੇ ਕਰੀਬ ਬੰਦਿਆਂ ਨੂੰ ਮੌਤ ਦੇ ਘਾਟ ਉਤਾਰ ਦਿੰਦਾ ਹੈ। ਲੈਨਿਨ, ਸਟਾਲਿਨ, ਰੋਜ਼ਵੈਲਟ ਔਰ ਪਤਾ ਨਹੀਂ ਇਸ ਤਰ੍ਹਾਂ ਦੇ ਨਾਦਰਸ਼ਾਹ, ਚੰਗੇਜ਼ ਖ਼ਾਂ, ਹਲਾਕੂ ਤੇ ਸਿਕੰਦਰ ਆਦਿ ਇਸ ਜ਼ਮੀਨ ਨੂੰ ਕਿਤਨੀ ਦਫ਼ਾ ਰੰਗ ਚੁੱਕੇ ਨੇ। ਕਿਸੇ ਨੂੰ ਵੀ ਸਮਾਨਤਾ ਨਹੀਂ ਦੇਣੀ ਔਰ ਜੋ ਮੇਰੇ ਸਮਾਨ ਹੈ, ਸਿਰ ਕੱਟ ਦਿੱਤਾ ਜਾਏਗਾ। ਇਸ ਤਰ੍ਹਾਂ ਅਹੰਕਾਰੀ ਹਰ ਜਗ੍ਹਾ ਆਪਣਾ ਸਿਰ ਉੱਚਾ ਰੱਖਦਾ ਹੈ। ਇਹ ਬਾਦਸ਼ਾਹ ਤੇ ਰਾਜਨੀਤਕ ਲੋਕਾਂ ਵਿਚ ਤਾਂ ਆਮ ਹੁੰਦਾ ਹੈ। ਜਿਨ੍ਹਾਂ ਨੂੰ ਅਸੀਂ ਧਾਰਮਿਕ ਕਹਿੰਦੇ ਹਾਂ, ਅਸਲ ਵਿਚ ਉਹ ਧਾਰਮਿਕ ਨਹੀਂ ਹਨ, ਰਾਜਨੀਤਕ ਨੇ। ਜਿਤਨੇ ਚਿਰ ਤਕ ਅਹੰਕਾਰ ਵਾਸ਼ਨਾ ਹੈ, ਦੂਸਰਿਆਂ ਨੂੰ ਛੋਟਾ ਕਰਨਾ ਹੈ। ਇਹ ਕੋਈ ਸੰਤਗਿਰੀ ਨਹੀਂ ਹੈ। ਬੇਸ਼ਤਰ ਧਾਰਮਿਕ ਸਭਾਵਾਂ ਵਿਚ ਮੈਂ ਦੇਖਿਆ ਹੈ ਕਿ ਇਕ ਸਟੇਜ 'ਤੇ ਬਹੁਤ ਸਾਰੇ ਸਾਧੂ ਬੈਠੇ ਨੇ, ਪਰ ਉਨ੍ਹਾਂ ਸਾਰੇ ਸਾਧੂਆਂ ਨਾਲ ਕੋਈ ਇਕ ਮਹਾਤਮਾ (ਹੰਕਾਰ ਵਿਚ ਲਿਪਿਤ) ਬੈਠਣ ਨੂੰ ਰਾਜ਼ੀ ਨਹੀਂ ਹੁੰਦਾ। ਉਹ ਉਨ੍ਹਾਂ ਸ਼ਾਰੇ ਸੰਤਾਂ ਸਾਧੂਆਂ ਵਿਚ ਆਪਣੀ ਸਟੇਜ, ਆਪਣਾ ਸਿੰਘਾਸਨ ਉੱਚਾ ਰੱਖਦਾ ਹੈ। ਦੂਸਰਿਆਂ ਨੂੰ ਨੀਵਾਂ ਰੱਖਣਾ, ਇਹ ਅਹੰਕਾਰ ਦੀ ਮੰਗ ਹੈ। ਬੜੇ ਬੜੇ ਸਾਧੂਆਂ

ਸੰਤਾਂ ਨੂੰ, ਮਹਾਤਮਾ ਪੁਰਖਾਂ ਨੂੰ ਥੱਲੇ ਰੱਖ ਕੇ ਆਪ ਉੱਚੇ ਉੱਚੇ ਸਿੰਘਾਸਨਾਂ 'ਤੇ ਬੈਠਦੇ ਨੇ। ਇਹ ਸੰਤ ਨਹੀਂ ਬਲਕਿ ਮਹਾਨ ਅਹੰਕਾਰੀ ਨੇ। ਜੈਸੇ ਅਹੰਕਾਰੀ ਸਭ ਨੂੰ ਆਪਣੇ ਕਦਮਾਂ ਵਿਚ ਦੇਖਣਾ ਚਾਹੁੰਦਾ ਹੈ ਔਰ ਉਹ ਸਾਰਿਆਂ ਦੇ ਸਿਰ 'ਤੇ ਬੈਠਦਾ ਹੈ, ਇਸ ਤਰ੍ਹਾਂ ਦੇ ਬੇਸ਼ਤਰ ਸੰਤ ਵੀ ਦੇਖੇ ਨੇ। ਬਸ ਇਹ ਲੇਬਲ ਹੀ ਸਿਰਫ਼ ਸੰਤ ਦਾ ਹੈ, ਅੰਦਰੋਂ ਅਹੰਕਾਰੀ ਨੇ, ਔਰ ਇਹ ਬੜਾ ਸ਼ੁੱਧ ਅਹੰਕਾਰ ਹੈ, ਬੜਾ ਪ੍ਰਬਲ ਅਹੰਕਾਰ ਹੈ। ਕਾਫ਼ੀ ਅਹੰਕਾਰੀਆਂ ਨੇ ਮੰਦਿਰ ਬਣਾਏ ਨੇ, ਮਸਜਿਦਾਂ ਬਣਾਈਆਂ ਨੇ, ਮੱਠ ਬਣਾਏ ਨੇ। ਪਰ ਕੋਈ ਮੰਦਿਰ, ਮਸਜਿਦ ਦੇ ਨੇੜੇ ਨਹੀਂ ਬਣ ਸਕਦਾ। ਕੋਈ ਮਸਜਿਦ, ਮੰਦਿਰ ਦੇ ਨੇੜੇ ਨਹੀਂ ਹੋ ਸਕਦੀ। ਪਿੱਛੇ ਗੁੰਬਦਾਂ ਵਿਚ ਨਿਰੰਕਾਰ ਦੀ ਝਲਕ ਦੀ ਥਾਂ 'ਤੇ ਕਈ ਦਫ਼ਾ ਅਹੰਕਾਰ ਦੀ ਬਦਬੋ ਫੈਲਦੀ ਦਿਖਾਈ ਦਿੰਦੀ ਹੈ। ਜਗਤ ਗੁਰੂ ਬਾਬੇ ਧੰਨ ਗੁਰੂ ਨਾਨਕ ਦੇਵ ਜੀ ਨੇ ਇਕ ਐਸਾ ਮੰਦਿਰ ਬਣਾਇਆ, ਜਿਸ ਵਿਚ ਮੰਦਿਰ ਵੀ ਹੋਵੇ, ਮਸਜਿਦ ਵੀ ਹੋਵੇ, ਜੋਗੀਆਂ ਦੇ ਮੱਠ ਵੀ ਹੋਵਣ। ਐਸਾ ਮੰਦਿਰ ਬਣਾਇਆ, ਰਾਮ ਦੀ ਧੁਨ ਵੀ ਗੂੰਜੇ, ਕ੍ਰਿਸ਼ਨ ਦੀ ਬਾਂਸਰੀ ਵੀ ਵੱਜੇ, ਅੱਲ੍ਹਾ ਦੀ ਆਜ਼ਾਨ ਵੀ ਹੋਵੇ, ਮੁਰਲੀ ਦੀ ਤਾਨ ਵੀ ਹੋਵੇ, ਵਾਹਿਗੁਰੂ ਦੀਆਂ ਸੁਰਾਂ ਵੀ ਹੋਵਣ, ਗੋਬਿੰਦ ਦੇ ਗੀਤ ਵੀ ਹੋਵਣ। ਔਰ ਉਨ੍ਹਾਂ ਵਿਚ ਬੈਠਣ ਵਾਲਿਆਂ ਨੂੰ ਕਹਿ ਦਿੱਤਾ—ਸਿਖ। ਮੈਂ ਕੁਛ ਨਹੀਂ ਜਾਣਦਾ, ਮੈਂ ਸਿੱਖਣ ਲਈ ਆਇਆ ਹਾਂ, ਮੈਂ ਸਿੱਖਣਾ ਚਾਹੁੰਦਾ ਹਾਂ, ਸੱਚ ਨੂੰ ਸਿੱਖਣਾ ਚਾਹੁੰਦਾ ਹਾਂ, ਮੈਂ ਧਰਮ ਨੂੰ ਸਿੱਖਣਾ ਚਾਹੁੰਦਾ ਹਾਂ। ਮੈਂ ਸਿੱਖਣਾ ਚਾਹੁੰਦਾ ਹਾਂ ਦੈਵੀ ਗੁਣਾਂ ਨੂੰ। ਮੈਂ ਸ਼ਿਸ਼ ਹਾਂ, ਮੈਂ ਸਿਖ ਹਾਂ। ਪਰ ਸਿਖ ਕਹਿਲਾਣ ਵਾਲਿਆਂ ਨੂੰ ਅੱਜ ਬੜਾ ਅਹੰਕਾਰ ਹੈ ਤੇ ਅਹੰਕਾਰ ਵਾਸ਼ਨਾ ਕਰਕੇ ਭਾਵੇਂ ਮੰਦਿਰ ਨਾਲ ਤਾਂ ਭਾਵੇਂ ਨਾ ਟਕਰਾਉਣ, ਗੁਰਦੁਆਰੇ ਹੀ ਗੁਰਦੁਆਰਿਆਂ ਨਾਲ ਟਕਰਾ ਰਹੇ ਨੇ, ਔਰ ਐਸਾ ਗੁਰਦੁਆਰਿਆਂ ਦੇ ਅੰਦਰ ਅਸੀਂ ਦੇਖ ਰਹੇ ਹਾਂ, ਅਹੰਕਾਰੀਆਂ ਨੂੰ ਗੁਰਦੁਆਰਿਆਂ ਅੰਦਰ ਲੜਦਿਆਂ ਦੇਖ ਰਹੇ ਹਾਂ।

ਤੋ ਸਤਿ, ਸੰਤੋਖ ਤੇ ਧੀਰਜ ਹੋਣਾ ਚਾਹੀਦੈ। ਜਦ ਮਨੁੱਖ ਦਾ ਮਨ ਪ੍ਰਭੂ-ਚਿੰਤਨ ਵਿਚ ਲੀਨ ਹੁੰਦਾ ਹੈ, ਪ੍ਰਭੂ ਸੋਚਣੀ ਵਿਚ ਲੀਨ ਹੁੰਦਾ ਹੈ, ਤਾਂ ਸਹਿਜੇ ਸਹਿਜੇ ਵਾਸ਼ਨਾ ਪ੍ਰਾਰਥਨਾ ਬਣਦੀ ਹੈ। ਜੈਸੇ ਜੈਸੇ ਵਾਸ਼ਨਾ ਪ੍ਰਾਰਥਨਾ ਬਣਦੀ ਹੈ, ਕਾਮ ਵਾਸ਼ਨਾ ਰਾਮ ਦੀ ਪ੍ਰਾਰਥਨਾ ਬਣ ਜਾਂਦੀ ਹੈ ਔਰ ਰਾਮ ਦੀ ਪ੍ਰਾਰਥਨਾ ਮਨੁੱਖ ਨੂੰ ਰਾਮ ਵਰਗਾ ਬਣਾ ਦਿੰਦੀ ਹੈ :

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥**

*(ਰਾਮਕਲੀ ਕਬੀਰ ਜੀ, ਪੰਨਾ 969)*

ਪ੍ਰਭੂ-ਚਿੰਤਨ ਦੇ ਨਾਲ ਜਦ ਲੋਭ ਵਾਸ਼ਨਾ ਪ੍ਰਾਰਥਨਾ ਬਣਦੀ ਹੈ ਤਾਂ ਫਿਰ ਮਹਾਨ ਦਾਨ ਦਾ ਜਨਮ ਹੁੰਦਾ ਹੈ। ਲੋਭ, ਲੈਣਾ ਹੈ। ਲੈਣਾ ਹੈ, ਹਰ ਵਕਤ ਲੈਣਾ ਹੈ ਔਰ ਹਰ ਚੀਜ਼ ਲੈਣੀ ਹੈ। ਜਿਥੇ ਹਰ ਵਕਤ ਮੁੱਕਦਾ ਨਹੀਂ, ਉਥੇ ਫਿਰ ਜੀਵਨ ਦਾ ਲਕਸ਼ ਬਣ ਜਾਂਦਾ ਹੈ ਦੇਣਾ। ਦੇਣਾ ਕੀ ਹੈ ? ਸੁੱਖ ਦੇਣਾ, ਕਿਸੇ ਨੂੰ ਅੰਨ ਦੇਣਾ, ਕਿਸੇ ਨੂੰ ਧਨ ਦੇਣਾ, ਕਿਸੇ ਨੂੰ ਬਸਤਰ ਦੇਣੇ, ਕਿਸੇ ਨੂੰ ਸਨਮਾਨ ਦੇਣਾ, ਕਿਸੇ ਨੂੰ ਖ਼ੁਸ਼ੀ ਦੇਣਾ, ਕਿਸੇ ਨੂੰ ਪ੍ਰਸੰਨਤਾ ਦੇਣੀ। ਹਰ ਵਕਤ ਦੇਣ ਦੀਆਂ ਬਿਰਤੀਆਂ ਨਾਲ ਭਰੇ ਰਹਿਣਾ। ਪ੍ਰਸ਼ਨ ਇਹ ਨਹੀਂ ਕਿ ਉਸ ਪਾਸ ਦੇਣ ਲਈ ਕੁਛ ਪਦਾਰਥ ਹੈ ਕਿ ਨਹੀਂ, ਪਰ ਦੇਣ ਦੀ ਬਿਰਤੀ ਹੋਵੇ, ਬਸ ਇਸ ਬਿਰਤੀ ਨੇ ਹੀ ਮਹਾਨ ਬਣਾ ਦੇਣਾ ਹੈ :

**ਭਾਵਨੀ ਭਗਤਿ ਭਾਇ ਕਉਡੀ ਅਗ੍ਰਭਾਗ ਰਾਖੈ,**
**ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ॥**

*(ਕਬਿੱਤ ਭਾਈ ਗੁਰਦਾਸ ਜੀ)*

ਅੰਦਰ ਹਰ ਵਕਤ ਦੇਣ ਦੀ ਬਿਰਤੀ ਬਣੀ ਰਹੇ। ਜਦ ਪ੍ਰਭੂ-ਚਿੰਤਨ ਦੇ ਨਾਲ ਵਾਸ਼ਨਾ ਪ੍ਰਾਰਥਨਾ ਬਣਦੀ ਹੈ ਤਾਂ ਫਿਰ ਐਸਾ ਮਨੁੱਖ ਖਿੜੇ ਹੋਏ ਫੁੱਲ ਦੀ ਤਰ੍ਹਾਂ ਹੋ ਜਾਂਦਾ ਹੈ। ਇਹ ਫੁੱਲ ਖ਼ਾਮੋਸ਼ੀ ਨਾਲ ਵੀ ਮਹਿਕ ਵੰਡੀ ਜਾਂਦਾ ਹੈ। ਪ੍ਰਾਰਥਨਾ-ਲੀਨ ਮਨੁੱਖ ਦਾ ਸੁਭਾਉ ਹਰ ਵਕਤ ਦਾਨੀ ਹੁੰਦਾ ਹੈ ਔਰ ਉਸ ਨਾਲ ਜਗਤ ਦੇ ਜੀਵਾਂ ਦਾ ਕਲਿਆਣ ਹੁੰਦਾ ਹੈ। ਉਸਦੀ ਕਾਇਆ ਵਿਚ ਜੋ ਲਹਿਰਾਂ, ਤਰੰਗਾਂ ਉਤਪੰਨ ਹੁੰਦੀਆਂ ਹਨ, ਬਾਹਰ ਦੀ ਫ਼ਿਜ਼ਾ ਨੂੰ ਪਵਿੱਤਰ ਕਰਦੀਆਂ ਨੇ :

**ਕਬੀਰ ਸੋੁਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ॥**
**ਦੇਹੀ ਕਿਸ ਕੀ ਬਾਪੁਰੀ ਪਵਿਤ੍ਰੁ ਹੋਇਗੋ ਗ੍ਰਾਮੁ॥**

*(ਸਲੋਕ ਕਬੀਰ ਜੀ, ਪੰਨਾ 1370)*

ਪੂਰੇ ਨਗਰ ਨੂੰ ਪਾਵਨ ਕਰਨਾ, ਵਾਤਾਵਰਣ ਨੂੰ ਸ਼ੁੱਧ ਕਰਨਾ, ਲਹਿਰਾਂ ਨੂੰ ਪ੍ਰਦਰਸ਼ਿਤ ਕਰਨਾ, ਇਹ ਉਸ ਮਨੁੱਖ ਦੀ ਮਹਾਨ ਸੇਵਾ ਹੈ, ਜਿਸਦੀ ਲੋਭ ਵਾਸ਼ਨਾ ਬਦਲ ਕੇ ਦਾਨ ਦੇਣ ਦੀ ਬਿਰਤੀ ਬਣ ਗਈ ਹੈ। ਕੱਲ ਤਕ ਤਾਂ ਕੁਛ ਲੈ ਕੇ ਖ਼ੁਸ਼ੀ ਹੁੰਦੀ ਸੀ, ਪਰ ਅੱਜ ਕੁਛ ਦੇ ਕੇ ਖ਼ੁਸ਼ੀ ਹੁੰਦੀ ਹੈ। ਬਸ ਧਾਰਮਿਕ ਤੇ ਅਧਾਰਮਿਕ ਦੀ ਇਹੀ ਪਹਿਚਾਣ ਹੈ, ਸੰਤੋਖੀ ਤੇ ਲੋਭੀ। ਜਦ ਲੈ ਕੇ ਖ਼ੁਸ਼ੀ ਮਿਲੇ ਤੋ ਇਹ ਲੋਭੀ ਹੈ, ਜਿਸ ਦਿਨ ਦੇ ਕੇ ਖ਼ੁਸ਼ੀ ਹੋਵੇ, ਬਸ ਇਹ ਸੰਤੋਖੀ ਹੈ, ਇਹ ਦਾਨੀ ਹੈ। ਲੋਭੀ ਮਨੁੱਖ ਸਵਰਗ ਵਿਚ ਰਹਿੰਦਾ ਹੋਇਆ ਵੀ ਨਰਕ ਦਾ ਦੁੱਖ ਭੋਗਦਾ ਹੈ, ਜਦ ਕਿ ਸੰਤੋਖੀ ਨਰਕ ਵਿਚ ਰਹਿੰਦਾ ਹੋਇਆ ਵੀ ਸਵਰਗ ਦਾ ਆਨੰਦ ਮਾਣਦਾ ਹੈ।

ਅਹੰਕਾਰ ਵਾਸ਼ਨਾ ਜਦ ਪ੍ਰਭੂ-ਚਿੰਤਨ ਨਾਲ ਪ੍ਰਾਰਥਨਾ ਬਣਦੀ ਹੈ ਤਾਂ ਵਿਨਿਮਰਤਾ ਨੂੰ ਜਨਮ ਦਿੰਦੀ ਹੈ। ਕੱਲ ਤਕ ਜੋ ਕਿਸੇ ਦੇ ਸਿਰ 'ਤੇ ਬੈਠ ਕੇ ਖ਼ੁਸ਼ੀ ਹੁੰਦੀ ਸੀ, ਹਰ ਇਕ ਨੂੰ ਆਪਣੇ ਕਦਮਾਂ ਦੇ ਥੱਲੇ ਰੱਖ ਕੇ ਜੋ ਪ੍ਰਸੰਨਤਾ ਮਿਲਦੀ ਸੀ, ਅੱਜ ਹਰ ਇਕ ਦੇ ਕਦਮਾਂ ਦੀ ਖ਼ਾਕ ਬਣ ਕੇ ਪ੍ਰਸੰਨਤਾ ਮਿਲਦੀ ਹੈ, ਖ਼ੁਸ਼ੀ ਮਿਲਦੀ ਹੈ, ਐਸਾ ਮਨੁੱਖ ਜਗਤ ਦੇ ਚਰਨਾਂ ਦੀ ਧੂੜ ਬਣ ਜਾਂਦਾ ਹੈ :

**ਸਗਲ ਚਰਨ ਕੀ ਇਹੁ ਮਨੁ ਰਾਲਾ॥** *(ਆਸਾ ਮ: ੫, ਪੰਨਾ 384)*

ਭਾਈ ਸਾਹਿਬ ਭਾਈ ਨੰਦ ਲਾਲ ਜੀ ਕਹਿੰਦੇ ਨੇ :

*ਸ਼ਵਦ ਕੁਰਬਾਨ ਖ਼ਾਕਿ ਰਾਹਿ ਸੰਗਤ।*
*ਦਿਲੇ ਗੋਇਆ ਹਮੀਂ ਰਾ ਆਰਜ਼ੂ ਕਰਦ।* *(ਦੀਵਾਨੇ ਗੋਇਆ)*

ਇੱਕੋ ਹੀ ਆਰਜ਼ੂ ਰਹਿ ਗਈ ਹੈ ਕਿ ਸੰਗਤਾਂ ਦੇ ਚਰਨਾਂ ਦੀ ਧੂੜ ਬਣ ਜਾਵਾਂ, ਬਸ ਇਸੇ ਚਿੰਤਨ ਵਿਚ ਰਹਿੰਦਾ ਹੈ, ਇਸੇ ਸੋਚ ਵਿਚ ਰਹਿੰਦਾ ਹੈ। ਇਹ ਆਪਣੇ ਕਿਰਦਾਰ ਤੋਂ, ਆਪਣੇ ਸਭਾਉ ਤੋਂ ਖ਼ਾਕ ਬਣਿਆ ਰਹਿੰਦਾ ਹੈ। ਜੈਸੇ ਖ਼ਾਕ ਪੈਰਾਂ ਦੇ ਥੱਲੇ ਦੱਬੀ ਹੋਈ ਰਹਿੰਦੀ ਹੈ ਤੇ ਪੈਰ ਦੇ ਥੱਲੇ ਦੀ ਮਿੱਟੀ ਦਿਖਾਈ ਨਹੀਂ ਦਿੰਦੀ, ਇਵੇਂ ਹੀ ਨਿਰਮਾਣ ਮਨੁੱਖ ਗੁਪਤ ਹੋ ਜਾਣਾ ਚਾਹੁੰਦਾ ਹੈਂ ਔਰ ਉਹ ਗੁਪਤ ਰਹਿੰਦਾ ਹੈ, ਉਸਦੀ ਭਜਨ ਬੰਦਗੀ, ਉਸਦਾ ਦਾਨ, ਉਸ ਦਾ ਗਿਆਨ ਸਭ ਤੋਂ ਗੁਪਤ ਰਹਿੰਦਾ ਹੈ।

ਜਦੋਂ ਦਾਨ ਦੀ ਪ੍ਰਦਰਸ਼ਨੀ ਹੈ, ਗਿਆਨ ਦੀ ਨੁਮਾਇਸ਼ ਹੈ, ਭਜਨ ਦਾ ਪ੍ਰਗਟਾਵਾ ਹੈ, ਫਿਰ ਤਾਂ ਇਹ ਪਾਖੰਡ ਹੈ, ਇਹ ਤਾਂ ਸ਼ੁੱਧ ਅਹੰਕਾਰ ਹੈ, ਇਹ ਤਾਂ ਸ਼ੁੱਧ ਲੋਭ ਹੈ, ਇਹ ਤਾਂ ਸ਼ੁੱਧ ਕਾਮ ਹੈ। ਇਥੇ ਤਾਂ ਫਿਰ ਛੁਪੇ ਰਹਿਣ ਦੀ ਚਾਹ ਅੰਦਰ ਬਣੀ ਰਹਿੰਦੀ ਹੈ। ਜਿਥੇ ਤਾਂ ਅਹੰਕਾਰੀ ਇਹ ਚਾਹੁੰਦਾ ਹੈ ਕਿ "ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ," ਉਥੇ ਵਿਨਿਮਰ ਮਨੁੱਖ ਇਸ ਢੰਗ ਨਾਲ ਜੀਊਂਦਾ ਹੈ :

**ਮੋ ਕਉ ਕੋਇ ਨ ਜਾਨਤ ਕਹੀਅਤ ਦਾਸੁ ਤੁਮਾਰਾ॥**

*(ਮਾਰੂ ਮਹਲਾ ੫, ਪੰਨਾ 1005)*

ਇਹ ਬਿਰਤੀ ਬਣ ਜਾਂਦੀ ਹੈ, ਕੋਇ ਨਾ ਜਾਣੈ, ਕੋਇ ਨਾ ਜਾਣੈ। ਜੈਸੇ ਜੈਸੇ ਮਨੁੱਖ ਦੀ ਜਾਣਕਾਰੀ ਪਰਮਾਤਮਾ ਪ੍ਰਤਿ ਵਧਦੀ ਜਾਂਦੀ ਹੈ, ਵੈਸੇ ਵੈਸੇ ਗੁੰਮਨਾਮ ਹੋਣਾ ਚਾਹੁੰਦਾ ਹੈ, ਗੁਪਤ ਹੋ ਜਾਣਾ ਚਾਹੁੰਦਾ ਹੈ, ਛੁਪ ਜਾਣਾ ਚਾਹੁੰਦਾ ਹੈ। ਸੰਸਾਰ ਵਿਚ ਵੱਡੀਆਂ ਭਲਾਈਆਂ ਨੂੰ ਉਨ੍ਹਾਂ ਨੇ ਜਨਮ ਦਿੱਤਾ ਹੈ, ਜਿਨ੍ਹਾਂ ਨੂੰ ਇਹ ਵੀ ਪਤਾ ਨਹੀਂ ਸੀ ਕਿ ਅਸੀਂ ਭਲਾ ਕੀਤਾ ਹੈ। ਸੰਸਾਰ ਵਿਚ ਵੱਡੇ ਉਪਕਾਰਾਂ ਨੂੰ ਉਨ੍ਹਾਂ ਨੇ ਜਨਮ ਦਿੱਤਾ ਹੈ, ਜਿਨ੍ਹਾਂ ਬਾਰੇ ਕਈ ਦਫ਼ਾ ਪਤਾ ਵੀ

ਨਹੀਂ ਚਲਦਾ ਕਿ ਇਹ ਉਪਕਾਰ ਕਿਸ ਦਾ ਕੀਤਾ ਹੋਇਆ ਹੈ। ਉਹ ਤਾਂ ਹਵਾ ਦੇ ਝੋਂਕਿਆਂ ਦੀ ਤਰ੍ਹਾਂ ਲੰਘ ਜਾਂਦੇ ਨੇ। ਉਹ ਤਾਂ ਬਰਸ ਜਾਂਦੇ ਨੇ ਧਰਤੀ ਨੂੰ ਹਰਾ-ਭਰਾ ਕਰ ਕੇ। ਉਹ ਤਾਂ ਜਲਦੀ ਹੋਈ ਮਸ਼ਾਲ ਨੇ, ਲੰਘ ਜਾਂਦੇ ਨੇ ਗਲੀਆਂ ਨੂੰ ਰੌਸ਼ਨ ਕਰ ਕੇ। ਪਤਾ ਨਹੀਂ ਐਸੇ ਵਿਨਿਮਰ ਪੁਰਖਾਂ ਕੋਲੋਂ ਕਿਤਨੀਆਂ ਜ਼ਿੰਦਗੀਆਂ ਰੌਸ਼ਨ ਹੋਈਆਂ, ਕਿਤਨੀ ਮਹਿਕ ਫੈਲੀ, ਕਿਤਨਾ ਰਸ ਬਰਸਿਆ, ਇਹ ਤਾਂ ਉਨ੍ਹਾਂ ਨੂੰ ਵੀ ਪਤਾ ਨਹੀਂ ਹੁੰਦਾ, ਐਸੇ ਉਹ ਵਿਨਿਮਰ ਹੁੰਦੇ ਨੇ, ਨਿਰਮਾਣ ਹੁੰਦੇ ਨੇ। ਔਰ ਜਿਨ੍ਹਾਂ ਨੂੰ ਅਸੀਂ ਨਿਰਮਾਣਤਾ ਕਹਿੰਦੇ ਹਾਂ, ਵਿਨਿਮਰ ਕਹਿੰਦੇ ਹਾਂ, ਨਿਰਮਾਣ ਕਹਿੰਦੇ ਹਾਂ ਉਹ ਤਾਂ ਆਪਣੀ ਵਿਨਿਮਰਤਾ ਅਤੇ ਨਿਰਮਾਣਤਾ ਦੀ ਪ੍ਰਦਰਸ਼ਨੀ ਕਰ ਰਹੇ ਹੁੰਦੇ ਹਨ। ਐਸਾ ਕਹਿੰਦੇ ਦਿਖਾਈ ਦਿੰਦੇ ਹਨ ਕਿ ਅਸੀਂ ਦਾਸ ਹਾਂ ਜੀ, ਅਸੀਂ ਤਾਂ ਦਾਸ ਹਾਂ, ਐਸਾ ਢੰਡੋਰਾ ਪਿਟ ਰਹੇ ਹੁੰਦੇ ਨੇ, ਔਰ ਇਨ੍ਹਾਂ ਦਾ ਢੰਡੋਰਾ ਹੀ ਦੱਸਦਾ ਹੈ ਕਿ ਇਨ੍ਹਾਂ ਦੀ ਨਿਰਮਾਣਤਾ ਤਾਂ ਇਨ੍ਹਾਂ ਦਾ ਪਾਖੰਡ ਹੈ। ਪ੍ਰਭੂ-ਚਿੰਤਨ ਨਾਲ ਕਾਮ ਵਾਸ਼ਨਾ ਨਹੀਂ ਰਹਿੰਦੀ ਤੇ ਇਹ ਪ੍ਰਾਰਥਨਾ ਬਣ ਜਾਂਦੀ ਹੈ, ਸਬਰ-ਸੰਤੋਖ ਅਤੇ ਦਾਨੀ ਬਿਰਤੀਆਂ ਬਣਦੀਆਂ ਹਨ ਅਤੇ ਇਸ ਤਰ੍ਹਾਂ ਡੁਲ੍ਹ ਡੁਲ੍ਹ ਪੈਂਦੀਆਂ ਨੇ, ਜਿਵੇਂ ਬੱਦਲ ਮਾਰੂਥਲ 'ਤੇ ਬਰਸਦੇ ਨੇ, ਪਹਾੜਾਂ ਤੇ ਮੈਦਾਨਾਂ ਵਿਚ ਬਰਸਦੇ ਨੇ। ਔਰ ਇਹੀ ਪ੍ਰਾਰਥਨਾ ਚਿੰਤਨ ਜਦ ਅਹੰਕਾਰ ਦੀ ਵਾਸ਼ਨਾ ਨੂੰ ਛੂੰਹਦਾ ਹੈ ਤਾਂ ਨਿਰਮਾਣਤਾ ਬਣ ਜਾਂਦਾ ਹੈ ਅਤੇ ਇਹ ਨਿਰਮਾਣਤਾ ਫਿਰ ਇਵੇਂ ਹੁੰਦੀ ਹੈ, ਜਿਵੇਂ ਕਿਸੇ ਦਰੱਖ਼ਤ ਦੇ ਫਲ ਪੱਕ ਗਏ ਨੇ, ਰਸ ਨਾਲ ਭਰ ਕੇ ਝੁਕ ਗਏ ਨੇ। ਕੋਈ ਖਾਵੇ, ਕੋਈ ਲਵੇ, ਕੋਈ ਦਰੱਖ਼ਤਾਂ ਦੀ ਛਾਂ ਦਾ ਆਨੰਦ ਮਾਣੇ। ਇਸ ਤਰ੍ਹਾਂ ਉਸ ਦੀ ਨਿਰਮਾਣਤਾ ਵਿਚ ਮਿਠਾਸ ਤੇ ਸੀਤਲਤਾ ਦੀ ਛਾਂ ਹੁੰਦੀ ਹੈ। ਮੇਰੇ ਬਾਬੇ ਨੇ ਸੱਚ ਕਿਹਾ ਹੈ :

**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥**

*(ਆਸਾ ਮ: ੧, ਪੰਨਾ 470)*

ਇਹ ਤਾਂ ਸਾਰੀਆਂ ਚੰਗਿਆਈਆਂ ਦਾ ਨਿਚੋੜ ਹੈ, ਅਗਰ ਸਾਰੀਆਂ ਚੰਗਿਆਈਆਂ ਦਾ ਨਿਚੋੜ ਮਿੱਠਤ ਨੀਵੀਂ ਹੈ ਤਾਂ ਸਾਰੀ ਕੁੜੱਤਣ ਦਾ ਅੰਬਾਰ ਅਹੰਕਾਰ ਹੈ। ਇਸੇ ਤਰੀਕੇ ਨਾਲ ਸਾਰੇ ਪਾਗਲਪਨ ਦਾ ਕਾਰਨ ਲੋਭ ਹੈ :

**ਅਹਿਨਿਸਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ॥**

*(ਗਉੜੀ ਮਹਲਾ ੯, ਪੰਨਾ 220)*

ਤੇ ਸਾਰੀ ਸਿਆਣਪ, ਸਬਰ-ਸੰਤੋਖ ਤੋਂ ਪੈਦਾ ਹੁੰਦੀ ਹੈ। ਅਗਰ ਸਾਰਾ ਵਿਭਚਾਰ, ਦੁਰਾਚਾਰ, ਵੈਸ਼ਿਆ ਬਿਰਤੀ ਜੋ ਅਸੀਮ ਕਾਮ ਵਾਸ਼ਨਾ ਤੋਂ ਹੁੰਦੇ ਹਨ, ਜਦ ਪ੍ਰਭੂ-ਭਗਤੀ, ਪ੍ਰੇਮਾ-ਭਗਤੀ ਇਸ ਦੁਰਾਚਾਰ, ਵਿਭਚਾਰ ਨੂੰ ਛੂੰਹਦੀ ਹੈ ਤਾਂ

ਪ੍ਰਾਰਥਨਾ ਦਾ ਰੂਪ ਧਾਰਨ ਕਰਦੀ ਹੈ ਅਤੇ ਪ੍ਰੇਮ ਉਜਾਗਰ ਹੁੰਦਾ ਹੈ। ਇਸ ਪ੍ਰੇਮ ਵਿਚ ਸਾਰਾ ਰੂਪ ਮਾਂ ਬਣ ਕੇ ਦਿਖਾਈ ਦੇਣ ਲੱਗ ਪੈਂਦਾ ਹੈ ਅਤੇ ਮਾਂ ਦੀ ਮਮਤਾ ਚਾਰੋਂ ਪਾਸੇ ਡੁਲ੍ਹਦੀ ਦਿਖਾਈ ਦਿੰਦੀ ਹੈ। ਸਤਿਗੁਰੂ ਜੀ ਇਨ੍ਹਾਂ ਵਾਸ਼ਨਾਵਾਂ ਨੂੰ ਪ੍ਰਾਰਥਨਾ ਦਾ ਰੂਪ ਦਿੰਦੇ ਹਨ। ਇਹ ਤਿੰਨੇ ਵਾਸ਼ਨਾਵਾਂ ਜਦ ਪ੍ਰਾਰਥਨਾ ਨੂੰ ਛੂਹਣ ਦੇ ਨਾਲ ਜਿਸ ਰੂਪ ਨੂੰ ਪ੍ਰਗਟ ਕਰਦੀਆਂ ਨੇ, ਵਾਕਈ ਫਿਰ ਤ੍ਰਿਵੈਣੀ ਦਾ ਸੰਗਮ ਹੁੰਦਾ ਹੈ ਔਰ ਇਸ ਵਿਚ ਮਨ ਇਸ਼ਨਾਨ ਕਰ ਕੇ ਪ੍ਰਭੂ-ਮਈ ਹੋ ਜਾਂਦਾ ਹੈ, ਈਸ਼ਵਰ-ਮਈ ਹੋ ਜਾਂਦਾ ਹੈ।

•

# ਅੰਤਰਜਾਮੀ

ਧਾਰਮਿਕ ਜਗਤ ਵਿਚ ਇਨ੍ਹਾਂ ਸ਼ਬਦਾਂ ਦੀ ਬਹੁਤ ਜ਼ਿਆਦਾ ਵਰਤੋਂ ਹੈ, 'ਤੁਸੀਂ ਜਾਣੀ ਜਾਣ ਹੋ', 'ਤੁਸੀਂ ਅੰਤਰਜਾਮੀ ਹੋ', 'ਫਲਾਣਾ ਅੰਤਰਜਾਮੀ ਹੈ' ਔਰ ਪਰਮਾਤਮਾ ਨੂੰ, ਅਵਤਾਰਾਂ ਨੂੰ, ਸੰਤਾਂ ਨੂੰ ਇਹ ਅੰਤਰਜਾਮੀ ਆਖਦੇ ਨੇ।

ਅੰਤਰਜਾਮਤਾ ਵਾਸਤਵ ਵਿਚ ਕੀ ਹੈ—ਅੰਤਰ ਤਕ ਗਮਨ ਕਰਨਾ, ਅੰਤਰ ਤਕ ਪਹੁੰਚਣਾ। ਇਸ ਨੂੰ ਥੋੜ੍ਹਾ ਜਿਹਾ ਵਿਗਿਆਨਕ ਢੰਗ ਨਾਲ ਵਿਚਾਰੀਏ। ਇਸ ਅੰਤਰਜਾਮਤਾ ਨੂੰ ਸਮਝੇ ਬਿਨਾਂ ਬਹੁਪੱਖੀ ਰੂਪ-ਰੇਖਾ ਤੋਂ ਅਸੀਂ ਸ਼ਾਇਦ ਵਾਂਝੇ ਰਹਿ ਜਾਈਏ। ਐਸਾ ਆਖਿਆ ਜਾਂਦਾ ਹੈ ਕਿ ਇਕ ਨੂੰ ਜਾਣ ਲੈਣ ਨਾਲ ਅਸੀਂ ਸਭ ਕੁਛ ਜਾਣ ਲੈਂਦੇ ਹਾਂ। ਔਰ ਜੇ ਇਕ ਨੂੰ ਨਹੀਂ ਜਾਣਿਆ ਤਾਂ ਸਮਝੋ ਕੁਛ ਵੀ ਨਹੀਂ ਜਾਣਿਆ। ਸਿਰਫ਼ ਸਿਰ ਦਾ ਭਾਰ ਵਧਿਆ, ਸਿਰਫ਼ ਸਿਰ ਦਾ ਬੋਝ ਵਧਿਆ। ਜਾਣਕਾਰੀ ਮੂਲ ਰੂਪ ਵਿਚ ਤਿੰਨ ਪਹਿਲੂਆਂ ਦੀ ਹੋ ਸਕਦੀ ਹੈ:

ਸਰੀਰ ਤੇ ਪਦਾਰਥ; ਮਨ ਤੇ ਵਿਚਾਰ; ਆਤਮਾ ਤੇ ਪਰਮਾਤਮਾ।

ਇਕ ਨੂੰ ਜਾਣ ਲਈਏ ਤਾਂ ਸਭ ਨੂੰ ਜਾਣ ਲਈਦਾ ਹੈ। ਇਹ ਇਕ ਬਹੁਤ ਵੱਡੀ ਰਮਜ਼ ਪ੍ਰਤੀਤ ਹੁੰਦੀ ਹੈ। ਇਸ 'ਤੇ ਕਿਵੇਂ ਭਰੋਸਾ ਕਰੀਏ ? ਤੋ ਪਹਿਲੋਂ ਸਰੀਰ ਨੂੰ ਲਈਏ।

## ਸਰੀਰ

ਜਿਸ ਨੇ ਆਪਣੇ ਸਰੀਰ ਨੂੰ ਜਾਣ ਲਿਆ, ਸਮਝ ਲਵੋ ਉਸ ਨੇ ਸਾਰੇ ਸਰੀਰਾਂ ਨੂੰ ਜਾਣ ਲਿਆ। ਸਾਰੇ ਸਰੀਰਾਂ ਨੂੰ ਜਾਣਨਾ ਔਰ ਜਾਣਨ ਦਾ ਯਤਨ ਕਰਨਾ ਸਮਾਂ ਖ਼ਰਾਬ ਕਰਨਾ ਹੈ, ਮੂੜ੍ਹਤਾ ਹੈ। ਆਪਣੇ ਸਰੀਰ ਨੂੰ ਜਾਣ ਲੈਣਾ ਹੀ ਜਾਣਕਾਰੀ ਹੈ, ਇਹ ਇਕ ਅਟੱਲ ਸੱਚਾਈ ਹੈ। ਜੈਸਾ ਮੇਰਾ ਸਰੀਰ ਹੈ, ਸੋ ਹੈ। ਤੋ ਸਰੀਰ ਭਰੋਸਾ ਹੈ। ਕੁਛ ਤਰਲ ਹੈ ਔਰ ਪੰਜ ਤੱਤਾਂ ਦੀ ਬਨਾਵਟ ਹੈ। ਸਾਰਾ ਬ੍ਰਹਿਮੰਡ ਪੰਜਾਂ ਤੱਤਾਂ ਦਾ ਹੈ:

**ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ,**
**ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥**

*(ਸੂਹੀ ਮਹਲਾ 4, ਪੰਨਾ 736)*

ਇਨ੍ਹਾਂ ਪੰਜਾਂ ਤੱਤਾਂ ਦਾ ਸੁਭਾਉ ਇਕ ਦੂਜੇ ਦਾ ਵਿਰੋਧੀ ਹੈ। ਅਗਨ ਤੇ ਪਾਣੀ ਦਾ ਸੁਭਾਉ ਭਿੰਨ ਭਿੰਨ ਹੈ। ਪਾਣੀ, ਮਿੱਟੀ ਨਾਲੋਂ ਅਲੱਗ ਹੈ। ਮਿੱਟੀ, ਅਗਨ ਨਾਲੋਂ ਅਲੱਗ ਸੁਭਾਉ ਰੱਖਦੀ ਹੈ। ਪਵਨ, ਅਗਨੀ ਜੈਸੀ ਨਹੀਂ ਹੈ। ਅਗਨ, ਆਕਾਸ਼ ਜੈਸੀ ਨਹੀਂ ਹੈ। ਇਹ ਪੰਜੇ ਤੱਤ ਬਿਪਰੀਤ ਸੁਭਾ ਰੱਖਦੇ ਨੇ। ਅਗਰ ਦੇਖੀਏ ਤਾਂ ਵੱਖ ਵੱਖ ਰੰਗਾਂ ਦੇ ਔਰ ਵੱਖ ਵੱਖ ਰੂਪਾਂ ਦੇ ਫੁੱਲਾਂ ਕਰਕੇ ਹੀ ਬਗ਼ੀਚੇ ਦੀ ਸ਼ੋਭਾ ਹੈ। ਵਿਰੋਧੀ ਸੁਰਾਂ ਉੱਤੇ ਹੀ ਸੰਗੀਤ ਦੀ ਧੁਨ ਦਾ ਜਨਮ ਹੈ। ਵਿਰੋਧੀ ਰੰਗਾਂ ਦੇ ਮੇਲ ਨਾਲ ਹੀ ਬਹੁਤ ਸੁੰਦਰ ਤਸਵੀਰ ਬਣਦੀ ਹੈ। ਸਿਰਫ਼ ਕਾਲੇ ਰੰਗ ਦੀ ਬਣਾ ਲਈਏ, ਸਿਰਫ਼ ਚਿੱਟੇ ਰੰਗ ਦੀ ਬਣਾ ਲਈਏ ਯਾ ਸਿਰਫ਼ ਹਰੇ ਰੰਗ ਦੀ ਬਣਾ ਲਈਏ, ਇਹ ਕੋਈ ਇਤਨੀ ਕਾਬਲੇ ਦੀਦ ਨਹੀਂ। ਪਰ ਸਾਰੇ ਵਿਰੋਧੀ ਰੰਗ ਨਾਲ ਜੋੜ ਦੇਈਏ ਤਾਂ ਉਸਦੀ ਸ਼ੋਭਾ ਆਪਣੀ ਬਿਪਰੀਤ ਕਰਕੇ ਖੜ੍ਹੀ ਹੈ। ਸਰੀਰ ਪੰਜ ਵਿਰੋਧੀ ਤੱਤਾਂ ਦੀ ਬਨਾਵਟ ਹੈ ਔਰ ਇਹੀ ਸਰੀਰ ਦੀ ਆਪਣੀ ਅਹਿਮੀਅਤ ਹੈ। ਸਰੀਰ ਵਿਚ ਤੱਤਾਂ ਦਾ ਮਿਸ਼ਰਣ ਬਾਕਾਇਦਾ ਨਿਯਮਪੂਰਵਕ ਹੈ। ਸਰੀਰ ਉਸ ਦਿਨ ਰੋਗੀ ਹੋ ਜਾਂਦਾ ਹੈ, ਜਿਸ ਦਿਨ ਅਸੀਂ ਤੱਤਾਂ ਦਾ ਸੰਤੁਲਨ ਵਿਗਾੜ ਦਿੰਦੇ ਹਾਂ। ਜੈਸੇ 98° ਤਕ ਸਰੀਰ ਵਿਚ ਗਰਮੀ ਰਹੇ ਤਾਂ ਸਰੀਰ ਸੁਸਥ ਹੈ, ਤੰਦਰੁਸਤ ਹੈ, ਪਰ 99°-100° ਹੋ ਜਾਏ, 102° ਹੋ ਜਾਏ, ਤਾਂ ਸਰੀਰ ਦਾ ਤਵਾਜ਼ਨ ਡਾਵਾਂਡੋਲ ਹੋ ਜਾਂਦੈ। ਸਰੀਰ ਦਾ ਤਾਪਮਾਨ, ਬੁਖ਼ਾਰ ਇਸ ਗੱਲ ਦਾ ਸਬੂਤ ਹੈ ਕਿ ਪੰਜ ਤੱਤਾਂ ਵਿੱਚੋਂ ਕਿਸੇ ਇਕ ਦਾ ਤਵਾਜ਼ਨ ਅਸੀਂ ਵਿਗਾੜ ਬੈਠੇ ਹਾਂ। ਆਪਣੇ ਸਰੀਰ ਨੂੰ ਜਾਣ ਕੇ ਜਿਨ੍ਹਾਂ ਨੇ ਸਰੀਰ ਸ਼ਾਸਤ੍ਰ ਵਿਕਸਤ ਕੀਤਾ ਹੈ, ਉਹ ਕਹਿੰਦੇ ਨੇ ਕਿ ਸਰੀਰ ਬਾਦ, ਪਿੱਤ, ਕਫ਼, ਇਨ੍ਹਾਂ ਦਾ ਸੰਤੁਲਨ ਵਿਗੜਨ 'ਤੇ ਹੀ ਰੋਗੀ ਹੁੰਦਾ ਹੈ। ਬਾਦੀ ਵਧ ਗਈ, ਐਸੇ ਖਾਣੇ ਨੇ ਜਿਸ ਨਾਲ ਸਰੀਰ ਵਿਚ ਵਾਯੂ ਵਧ ਸਕਦੀ ਹੈ। ਬਾਦ ਹਵਾ ਨੂੰ ਕਹਿੰਦੇ ਨੇ। ਜਿਹੜੀ ਜਿਹੜੀ ਚੀਜ਼ ਖਾਣ ਨਾਲ ਸਰੀਰ ਵਿਚ ਵਾਯੂ ਵਧਦੀ ਹੋਵੇ, ਉਸਨੂੰ ਬਾਦੀ ਕਹਿੰਦੇ ਨੇ। ਹਵਾ ਚਾਹੀਦੀ ਹੈ, ਬਾਕੀ ਚੀਜ਼ਾਂ ਚਾਹੀਦੀਆਂ ਨੇ, ਪਰ ਇਤਨੀਆਂ ਕਿ ਸਰੀਰ ਵਿਚ ਬਾਦ ਵਧ ਨਾ ਜਾਏ, ਵਾਯੂ ਵਧ ਨਾ ਜਾਏ। ਇਸੇ ਤਰੀਕੇ ਨਾਲ ਕੁਛ ਐਸੀਆਂ ਖ਼ੁਰਾਕਾਂ ਨੇ ਜੋ ਪਿੱਤ (ਗਰਮੀ) ਦੇ ਸੰਤੁਲਨ ਨੂੰ ਡਾਵਾਂਡੋਲ ਕਰ ਸਕਦੀਆਂ ਨੇ। ਚਾਹੀਦੀ ਏ ਇਹ ਪਿੱਤ, ਚਾਹੀਦੀ ਏ ਗਰਮੀ ਸਰੀਰ ਵਿਚ, ਪਰ ਆਪਣੀ ਸੀਮਾ ਵਿਚ। ਐਸਾ ਖਾਣਾ ਜਿਸਦੀ ਤਾਸੀਰ ਪਿੱਤ ਹੈ, ਗਰਮੀ ਹੈ; ਅਗਰ ਖਾਂਦੇ ਜਾਈਏ, ਖਾਂਦੇ ਜਾਈਏ, ਆਪਣੇ ਸਰੀਰ ਵਿਚ

ਸੀਮਾ ਨੂੰ ਨਾ ਵੇਖੀਏ ਤਾਂ ਐਸਾ ਸਰੀਰ ਪਿੱਤ- ਪ੍ਰਧਾਨ ਹੋ ਜਾਏਗਾ। ਉਸਦੇ ਵਿਚ ਗਰਮੀ ਵਧ ਜਾਏਗੀ। ਔਰ ਚਾਹੀਦਾ ਹੈ ਸਰੀਰ ਨੂੰ ਪਾਣੀ ਵੀ। ਸਰੀਰ ਵਿਚ 80 ਫ਼ੀਸਦੀ ਤਾਂ ਪਾਣੀ ਹੈ। ਐਸਾ ਖਾਣਾ ਜਿਸ ਨਾਲ ਕਫ਼ ਵਧੇ, ਪਾਣੀ ਵਧੇ ਔਰ ਪਾਣੀ ਦਾ ਸੰਤੁਲਨ ਡਾਵਾਂਡੋਲ ਹੋਵੇ, ਤੋ ਐਸੇ ਸਰੀਰ ਨੂੰ ਕਫ਼-ਪ੍ਰਧਾਨ ਕਹਿੰਦੇ ਨੇ। ਕਫ਼ ਵਧ ਗਈ। ਰੋਗ ਦਾ ਕਾਰਨ ਕੀ ਹੈ ? ਕਿਧਰੇ ਬਾਦੀ ਵਧ ਗਈ, ਕਿਧਰੇ ਪਿੱਤ ਵਧ ਗਈ, ਕਿਧਰੇ ਕਫ਼ ਵਧ ਗਈ ਯਾ ਕਿਧਰੇ ਤਿੰਨੇ ਹੀ ਵਧ ਗਏ। ਸਰੀਰ ਦੇ ਸਾਰੇ ਰੋਗ ਆਹਾਰਕ ਰੋਗ ਨੇ। ਅਗਰ ਆਹਾਰ ਹੀ ਰੋਗ ਹੈ ਤੋ ਆਹਾਰ ਹੀ ਚਿਕਿਤਸਾ ਹੈ। ਆਹਾਰ ਭੋਜਨ ਹੈ ਪਰ ਆਹਾਰ ਰੋਗ ਵੀ ਹੈ। ਪਰ ਆਹਾਰ ਅਗਰ ਰੋਗ ਹੈ ਤੋ ਆਹਾਰ ਹੀ ਔਸ਼ਧੀ ਹੈ, ਆਹਾਰ ਹੀ ਦਵਾਈ ਹੈ। ਜੋ ਆਹਾਰ ਰੋਗ ਬਣੇ, ਉਸ ਤੋਂ ਜ਼ਰਾ ਸੰਕੋਚ ਕਰ ਕੇ ਆਹਾਰ ਐਸਾ ਕਰੇ ਕਿ ਆਹਾਰ ਔਸ਼ਧੀ ਬਣੇ। ਇਸ ਵਾਸਤੇ ਜਦ ਕੋਈ ਭੋਜਨ ਖਾਣ ਲਗਦਾ ਹੈ ਤਾਂ ਉਸਨੂੰ ਆਖਿਆ ਜਾਂਦਾ ਹੈ ਕਿ ਪਰਮਾਤਮਾ ਕਰੇ ਇਹ ਖਾਣਾ ਤੇਰੇ ਲਈ ਦਾਰੂ ਹੋਵੇ, ਔਸ਼ਧੀ ਹੋਵੇ। ਮੁਸਲਮਾਨਾਂ ਵਿਚ ਆਮ ਕਹਿੰਦੇ ਨੇ ਕਿ ਖ਼ੁਦਾ ਤੇਰੇ ਲਈ ਦਾਰੂ ਹੋਵੇ, ਭਾਵ ਹਰ ਬੁਰਕੀ ਤੇਰੇ ਲਈ ਦਾਰੂ ਕਰੇ। ਔਸ਼ਧੀ ਦਾ ਕੰਮ ਕੀ ਹੈ, ਰੋਗ ਨੂੰ ਕੱਟਣਾ। ਅਗਰ ਕੁਛ ਬੁਰਕੀਆਂ ਨੇ ਰੋਗ ਪੈਦਾ ਕੀਤਾ ਹੈ ਤਾਂ ਹੈਨ ਕੁਛ ਐਸੀਆਂ ਵੀ ਬੁਰਕੀਆਂ ਜੋ ਰੋਗ ਨੂੰ ਮਿਟਾ ਦਿੰਦੀਆਂ ਹਨ, ਗਲਾਅ ਦਿੰਦੀਆਂ ਨੇ, ਉਹ ਹਨ ਖਾਣੇ ਨੂੰ ਸਮਝਣਾ, ਆਪਣੇ ਸਰੀਰ ਨੂੰ ਸਮਝਣਾ। ਇਸ ਵਾਸਤੇ ਸਰੀਰ ਦੇ ਸਾਰੇ ਰੋਗ ਆਹਾਰਕ ਨੇ ਔਰ ਇਨ੍ਹਾਂ ਦਾ ਰੋਗ ਆਹਾਰ ਹੀ ਹੈ। ਆਹਾਰ ਰੋਗ, ਆਹਾਰ ਚਿਕਿਤਸਾ। ਸਰੀਰ ਦਾ ਸਭ ਤੋਂ ਵੱਡਾ ਬੰਧਨ ਕੀ ਹੈ ? ਭੁੱਖ ਤੋਂ ਬਿਨਾਂ ਖਾਣਾ। ਭੁੱਖ ਕੀ ਹੈ ? ਇਕ ਅਲਾਰਮ ਹੈ, ਭੁੱਖ ਦੱਸਦੀ ਹੈ ਕਿ ਸਰੀਰ ਨੂੰ ਲੋੜ ਹੈ। ਸਰੀਰ ਦੀ ਲੋੜ ਕੀ ਹੈ ? ਭੁੱਖ। ਭੁੱਖ ਕੁਛ ਬੁਰਕੀਆਂ ਨਾਲ ਮਿਟ ਜਾਂਦੀ ਹੈ, ਪਰ ਸਵਾਦ ਦੀ ਕੁਛ ਸੀਮਾ ਨਹੀਂ ਹੈ। ਭੁੱਖ ਤਾਂ ਪੂਰੀ ਹੋ ਗਈ, ਲੋੜ ਤਾਂ ਪੂਰੀ ਹੋ ਗਈ, ਪਰ ਸਵਾਦ ਪ੍ਰੇਰਦਾ ਹੈ, ਔਰ ਜਦ ਕੋਈ ਮਨੁੱਖ ਸਵਾਦ ਹਿਤ ਖਾਣਾ ਆਰੰਭ ਕਰਦਾ ਹੈ ਤਾਂ ਇਕ ਇਕ ਬੁਰਕੀ ਰੋਗ ਹੈ। ਜਦ ਕੋਈ ਭੁੱਖ ਦੀ ਪੂਰਤੀ ਲਈ ਕੁਛ ਖਾਂਦਾ ਹੈ ਤਾਂ ਇਕ ਇਕ ਬੁਰਕੀ ਔਸ਼ਧੀ ਹੈ:

**ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥**
**ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥**

*(ਆਸਾ ਦੀ ਵਾਰ, ਪੰਨਾ 467)*

ਭੋਜਨ ਦੀ ਮਿਕਦਾਰ ਬਹੁਤੀ ਹੈ, ਪਰ ਖਾਣ ਵਾਲੇ ਨੂੰ ਸਮਝਣਾ ਚਾਹੀਦਾ ਹੈ ਕਿ ਅਗਰ ਬਹੁਤਾ ਖਾ ਲਿਆ ਤਾਂ ਇਹ ਬੰਧਨ ਹੈ, ਸਰੀਰ ਬਹੁਤਾ ਜਕੜਿਆ

ਜਾਏਗਾ। ਰੋਗਾਂ ਵਿਚ, ਸਮੁੱਚੇ ਜਗਤ ਵਿਚ ਅੱਜ ਆਹਾਰਕ ਰੋਗ ਨੇ। ਵੈਸੇ ਦੁਨੀਆ ਦਾ ਸੰਪੰਨ ਦੇਸ਼ ਅਮਰੀਕਾ (America) ਅੱਜ ਖਾਣੇ ਦੇ ਰੋਗ ਤੋਂ ਗ੍ਰਸਤ ਹੈ। ਅੱਜ ਓਵਰਵੇਟਿੰਗ (Over-weighting) ਅਧਿਕ ਭਾਰ, ਇਹ ਰੋਗ ਹੋ ਗਿਆ ਹੈ, ਭਿਅੰਕਰ ਰੋਗ! ਤਰ੍ਹਾਂ ਤਰ੍ਹਾਂ ਦੀਆਂ ਔਸ਼ਧੀਆਂ ਭਾਰ (Weight) ਨੂੰ ਘਟਾਉਣ ਲਈ ਪ੍ਰਚੱਲਤ ਹਨ। ਹਰ ਪਦਾਰਥ ਦੇ ਉੱਤੇ ਲਿਖਿਆ ਜਾਂਦਾ ਹੈ ਕਿ ਇਸ ਵਿਚ ਕਿਤਨਾ ਫੈਟ (Fat) ਹੈ। ਕੇਵਲ ਮਨੁੱਖ ਨੂੰ ਸਾਵਧਾਨ ਕਰਨ ਲਈ ਕਿ ਇਸ ਪਦਾਰਥ ਵਿਚ ਕਿਤਨੀ ਚਰਬੀ ਹੈ, ਤਾਂ ਕਿ ਮਨੁੱਖ ਅਧਿਕ ਭਾਰ ਤੋਂ ਪੀੜਿਤ ਨਾ ਹੋਵੇ। ਜ਼ਰੂਰਤ ਤੋਂ ਅਧਿਕ ਭਾਰ ਚੁੱਕੀ ਰੱਖਣਾ ਰੋਗ ਹੀ ਤਾਂ ਹੈ, ਲੇਕਿਨ ਸੰਪੰਨ ਦੇਸ਼ ਤੇ ਸੰਪੰਨ ਘਰਾਣਿਆਂ ਵਿਚ ਇਹ ਮਹਾਨ ਰੋਗ ਹੋ ਜਾਂਦੇ ਨੇ, ਇਸ ਵਾਸਤੇ ਮੁਟਾਪੇ ਨੂੰ ਬਾਦ ਰੋਗ ਵੀ ਕਹਿੰਦੇ ਨੇ। ਸਰੀਰ ਦੇ ਬਹੁਤੇ ਰੋਗ ਭੋਗ ਕਰਕੇ ਵੀ ਹੁੰਦੇ ਨੇ:

**...ਹਰਖੰ ਤ ਸੋਗੰ ਭੋਗੰ ਤ ਰੋਗੰ॥** *(ਸਲੋਕ ਸਹਸਕ੍ਰਿਤੀ ਮ: ੫, ਪੰਨਾ 1355)*

ਭੋਗੀ ਜ਼ਿਆਦਾ ਤੌਰ 'ਤੇ ਰੋਗੀ ਹੁੰਦਾ ਹੈ। ਇਸ ਵਾਸਤੇ ਸਰੀਰ ਦੇ ਨਿਯਮ ਨੂੰ ਸਮਝਣਾ, ਸਰੀਰ ਦੇ ਸ਼ਾਸਤ੍ਰ ਨੂੰ ਸਮਝਣਾ ਹੈ। ਇਹ ਸਮਝ ਦਾ ਪਹਿਲਾ ਚਰਣ ਹੈ, ਗਿਆਨ ਦਾ ਪਹਿਲਾ ਚਰਣ ਹੈ। ਉਹ ਸਰੀਰ ਨੂੰ ਸਹੀ ਢੰਗ ਨਾਲ ਸਮਝ ਲੈਂਦਾ ਹੈ, ਉਹ ਸਾਰੇ ਸਰੀਰਾਂ ਨੂੰ ਸਮਝ ਲੈਂਦਾ ਹੈ। ਉਹ ਸਰੀਰ ਦੇ ਤਲ ਦਾ ਅੰਤਰਜਾਮੀ ਹੋ ਜਾਂਦਾ ਹੈ ਔਰ ਦੂਜਿਆਂ ਦੇ ਸਰੀਰ ਨੂੰ ਦੇਖ ਕੇ ਦੱਸ ਦਿੰਦਾ ਹੈ ਕਿ ਇਹ ਪਿੱਤ-ਪ੍ਰਧਾਨ ਹੈ, ਵਾਯੂ-ਪ੍ਰਧਾਨ ਹੈ ਯਾ ਕਫ਼-ਪ੍ਰਧਾਨ ਹੈ। ਸਰੀਰ ਨੂੰ ਦੇਖ ਕੇ ਕਹਿ ਸਕਦਾ ਹੈ ਕਿ ਸਰੀਰ ਦਾ ਸੰਤੁਲਨ ਵਿਗੜ ਗਿਆ ਹੈ। ਐਸੇ ਅੰਤਰਜਾਮੀਆਂ ਨੂੰ ਅਸੀਂ ਵੈਦ, ਹਕੀਮ ਤੇ ਡਾਕਟਰ ਕਹਿੰਦੇ ਹਾਂ। ਇਹ ਸਰੀਰ ਸ਼ਾਸਤ੍ਰੀ ਹੁੰਦੇ ਨੇ। ਸਰੀਰ ਦੇ ਅੰਤਰਜਾਮੀ ਹੁੰਦੇ ਨੇ ਔਰ ਇਨ੍ਹਾਂ ਵਿਚ ਕਈਆਂ ਦੀ ਅੰਤਰਜਾਮਤਾ ਇਤਨੀ ਗਹਿਰੀ ਹੈ ਕਿ ਬਸ ਰੋਗੀ ਦਾ ਮਸਤਕ ਦੇਖਿਆ, ਅੱਖਾਂ ਦੇਖੀਆਂ ਤੇ ਸਭ ਕੁਛ ਉਨ੍ਹਾਂ ਨੂੰ ਪਤਾ ਚਲ ਜਾਂਦਾ ਹੈ। ਕੁਛ ਨਬਜ਼ ਦੇਖਦੇ ਨੇ ਤੇ ਸਰੀਰ ਦਾ ਬੋਧ ਹਾਸਲ ਕਰ ਲੈਂਦੇ ਨੇ। ਕੁਛ ਇਸ ਤੋਂ ਜ਼ਿਆਦਾ ਹੀ ਜਾਂਚ ਪੜਤਾਲ ਕਰਦੇ ਨੇ। ਸਾਇੰਸ ਦਾ ਯੁਗ ਹੋਣ ਕਰਕੇ ਜਾਂਚ ਪੜਤਾਲ ਕਰਨ ਦੇ ਕਈ ਯੰਤਰ ਬਣ ਗਏ ਹਨ, ਜਿਨ੍ਹਾਂ ਦੁਆਰਾ ਜਾਣਕਾਰੀ ਹਾਸਲ ਕੀਤੀ ਜਾਂਦੀ ਹੈ। ਜੋ ਆਪਣੇ ਸਰੀਰ ਨੂੰ ਸਹੀ ਢੰਗ ਨਾਲ ਜਾਣਦਾ ਹੈ, ਉਹ ਫਿਰ ਸਾਰਿਆਂ ਦੇ ਸਰੀਰ ਨੂੰ ਜਾਣਦਾ ਹੈ, ਉਹ ਅੰਤਰਜਾਮੀ ਹੈ। ਪਰ ਅਗਾਂਹ ਸਰੀਰ ਹੀ ਨਹੀਂ ਹੈ, ਮਨ ਵੀ ਹੈ। ਪਾਤਿਸ਼ਾਹ ਦੀ ਬਾਣੀ ਦਾ ਫ਼ੁਰਮਾਨ ਹੈ:

**ਜਿਉ ਮਨੁ ਦੇਖਹਿ ਪਰ ਮਨੁ ਤੈਸਾ॥**

*(ਪ੍ਰਭਾਤੀ ਅਸਟਪਦੀਆ ਮ: ੧, ਪੰਨਾ 1342)*

ਜੋ ਆਪਣੇ ਮਨ ਨੂੰ ਜਾਣ ਲੈਂਦਾ ਹੈ, ਉਹ ਸਾਰਿਆਂ ਦੇ ਮਨ ਨੂੰ ਜਾਣ ਲੈਂਦਾ ਹੈ ਔਰ ਜਿਸ ਨੂੰ ਆਪਣੇ ਮਨ ਦਾ ਕੋਈ ਪਤਾ ਨਹੀਂ ਹੈ, ਉਸ ਨੂੰ ਕਿਸੇ ਦੇ ਮਨ ਦਾ ਕੁਛ ਵੀ ਪਤਾ ਨਹੀਂ ਹੈ। ਪ੍ਰਥਮ ਮਨ ਕੀ ਹੈ ? **ਲੋਭ**। ਔਰ ਇਹ ਚਾਹੀਦਾ ਹੈ। ਇਹ ਲੋੜਾਂ ਦੀ ਪੂਰਤੀ ਲਈ ਮਨੁੱਖ ਨੂੰ ਦੁੜਾਉਂਦਾ ਹੈ, ਭਜਾਉਂਦਾ ਹੈ।

**ਅਹੰਕਾਰ**—ਇਸ ਦੀ ਵੀ ਥੋੜ੍ਹੀ ਜਿਹੀ ਲੋੜ ਹੈ। ਸਵੈਮਾਣ, ਅਣਖ, ਖ਼ੁੱਦਾਰੀ ਦੀ। ਇਕ ਮਹਾਨ ਸ਼ਾਇਰ ਦਾ ਇਹ ਕਹਿਣਾ ਹੈ:

*ਖ਼ੁਦੀ ਕੋ ਕਰ ਬੁਲੰਦ ਇਤਨਾ ਕਿ ਹਰ ਤਕਦੀਰ ਸੇ ਪਹਿਲੇ,*
*ਖ਼ੁਦਾ ਬੰਦੇ ਸੇ ਖ਼ੁਦ ਪੂਛੇ ਬਤਾ ਤੇਰੀ ਰਜ਼ਾ ਕਿਆ ਹੈ।*

ਬੇ-ਅਣਖ ਮਨੁੱਖ, ਬੇ-ਗ਼ੈਰਤ ਮਨੁੱਖ ਕੋਈ ਮਨੁੱਖਤਾ ਦੇ ਤਲ ਦਾ ਜੀਵਨ ਬਤੀਤ ਨਹੀਂ ਕਰਦਾ।

**ਕਾਮ**—ਇਹ ਪ੍ਰਾਕਿਰਤਕ ਲੋੜ ਹੈ। ਇਹ ਸੰਸਾਰ ਦੀ ਉਤਪਤੀ ਦਾ ਸਾਧਨ ਹੈ। ਅਗਰ ਕਾਮ ਨਾ ਹੋਵੇ ਤਾਂ ਮਨੁੱਖ ਸੰਸਾਰ ਉਤਪੰਨ ਕਰਨ ਵਿਚ ਸਮਰੱਥ ਨਹੀਂ ਹੋ ਸਕਦਾ। ਅਗਰ ਲੋਭ ਨਾ ਹੋਵੇ ਤਾਂ ਮਨੁੱਖ ਲੋੜਾਂ ਦੀ ਪੂਰਤੀ ਲਈ ਉੱਦਮਸ਼ੀਲ ਨਹੀਂ ਹੋ ਸਕਦਾ। ਔਰ ਅਗਰ ਅਹੰਕਾਰ ਨਾ ਹੋਵੇ ਤਾਂ ਮਨੁੱਖ ਸਵੈਮਾਨੀ, ਅਣਖੀਲਾ ਤੇ ਗ਼ੈਰਤਮੰਦ ਨਹੀਂ ਹੋ ਸਕਦਾ। ਪਰ ਜੈਸੇ ਸਰੀਰ ਵਿਚ ਤੱਤਾਂ ਦਾ ਸੰਤੁਲਨ ਕਾਇਮ ਰਹੇ ਤਾਂ ਸਰੀਰ ਸਵਸਥ ਰਹਿੰਦਾ ਹੈ, ਹੂ-ਬ-ਹੂ ਮਨ ਦੇ ਤਲ ਦਾ ਵੀ ਏਹੀ ਹਾਲ ਹੈ। ਅਗਰ ਕਾਮ, ਲੋਭ, ਅਹੰਕਾਰ ਤਵਾਜ਼ਨ ਖੋਹ ਬੈਠਣ, ਗ਼ੈਰ-ਸੰਤੁਲਿਤ ਹੋ ਜਾਵਣ, ਤੋ ਫਿਰ ਮਨ ਰੋਗੀ ਹੋਵੇਗਾ। ਔਰ ਵਿਆਪਕ ਪੱਧਰ 'ਤੇ ਮਾਨਸਿਕ ਰੋਗਾਂ ਦੀ ਭਰਮਾਰ ਹੈ, ਇਸੇ ਕਰਕੇ ਲੋਭ ਸੀਮਾ ਤੋਂ ਅੱਗੇ ਚਲਾ ਗਿਆ ਹੈ, ਕਾਮ ਸੀਮਾ ਤੋਂ ਅੱਗੇ ਚਲਾ ਗਿਆ ਹੈ ਔਰ ਅਹੰਕਾਰ ਸੀਮਾ ਤੋਂ ਅੱਗੇ ਚਲਾ ਗਿਆ ਹੈ। ਸੀਮਾ ਤੋਂ ਵਧਿਆ ਹੋਇਆ ਲੋਭ ਮਨੁੱਖ ਨੂੰ ਡਕੈਤ, ਚੋਰ, ਬੇਈਮਾਨ ਬਣਾ ਸਕਦਾ ਹੈ; ਸੀਮਾ ਤੋਂ ਵਧਿਆ ਹੋਇਆ ਕਾਮ, ਮਨੁੱਖ ਨੂੰ ਦੁਰਾਚਾਰੀ ਤੇ ਬਲਾਤਕਾਰੀ ਬਣਾ ਸਕਦਾ ਹੈ ਔਰ ਸੀਮਾ ਤੋਂ ਵਧਿਆ ਹੋਇਆ ਅਹੰਕਾਰ ਮਨੁੱਖ ਨੂੰ ਹਿੰਸਕ ਬਣਾ ਸਕਦਾ ਹੈ, ਕਿਉਂਕਿ ਅਹੰਕਾਰ ਦਾ ਮਤਲਬ ਹੈ—ਅਹੰ, ਮੈਂ ਹਾਂ, ਤੂੰ ਕੌਣ ਹੈਂ ?, ਤੂੰ ਕੁਛ ਵੀ ਨਹੀਂ। ਦੂਸਰੇ ਨੂੰ ਮਿਟਾਉਣਾ ਹੈ, ਸਿਰਫ਼ ਮਿਟਾਉਣ ਦਾ ਹੀ ਕਰਤੱਵ ਰਹਿ ਜਾਂਦਾ ਹੈ। ਤੋ ਜਿਸ ਨੂੰ ਆਪਣੇ ਮਨ ਦੀ ਸਮਝ ਹੋਵੇ, ਉਹ ਸਾਰਿਆਂ ਦੇ ਮਨ ਨੂੰ ਸਮਝ ਲੈਂਦਾ ਹੈ:

**ਜਿਉ ਮਨੁ ਦੇਖਹਿ ਪਰ ਮਨੁ ਤੈਸਾ॥**

ਕੋਈ ਚੋਰ, ਕੋਈ ਦੁਰਾਚਾਰੀ, ਹਿੰਸਕ ਕਿਉਂ ਹੈ ? ਉਸਨੂੰ ਫ਼ੌਰਨ ਪਤਾ

ਹੁੰਦਾ ਹੈ ਇਹ ਅਹੰਕਾਰ, ਇਹ ਲੋਭ, ਇਹ ਕਾਮ ਸੀਮਾ ਤੋਂ ਵਧਿਆ ਹੋਇਆ ਹੈ। ਮੂਲ ਕਾਮ ਹੈ, ਕਾਮਨਾ ਦੀ ਪੂਰਤੀ ਹੋ ਜਾਏ, ਉਸ ਨਾਲ ਮੋਹ ਹੋ ਜਾਂਦਾ ਹੈ—ਮੇਰਾ ਹੈ, ਮੇਰਾ ਹੈ। ਅਗਰ ਮੇਰਾ ਹੈ ਤਾਂ ਉਸਨੂੰ ਵਧਾਉਣ ਦਾ ਅੰਦਰ ਖ਼ਿਆਲ ਪੈਦਾ ਹੋ ਜਾਂਦਾ ਹੈ। ਫਿਰ ਲੋਭ ਹੈ, ਔਰ ਉਸ ਲੋਭ ਦੀ ਪੂਰਤੀ ਲਈ ਕੋਈ ਰੁਕਾਵਟ ਖੜ੍ਹੀ ਕਰ ਦੇਵੇ, ਤਾਂ ਫਿਰ ਕ੍ਰੋਧ ਹੈ। ਇਸ ਤਰ੍ਹਾਂ :

**ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥**
**ਜਿਉ ਕੰਚਨ ਸੋਹਾਗਾ ਢਾਲੈ ॥** *(ਰਾਮਕਲੀ ਮ: ੧, ਪੰਨਾ 932)*

ਕ੍ਰੋਧ ਕਿਉਂ ਹੈ ? ਜਿਸਨੇ ਵੀ ਕਦੇ ਕਾਮ ਪੂਰਤੀ ਵਿਚ ਰੁਕਾਵਟ ਖੜ੍ਹੀ ਕੀਤੀ, ਤੇ ਕ੍ਰੋਧ ਹੈ। ਕਾਮਨਾ ਪੂਰੀ ਹੋ ਗਈ ਤਾਂ ਮੋਹ, 'ਮੇਰਾ ਹੈ', ਮੋਹ ਵਧ ਜਾਂਦਾ ਹੈ। ਔਰ ਮੈਂ ਪ੍ਰਾਪਤ ਕਰ ਲਿਆ ਹੈ, ਅਹੰਕਾਰ ਵਧ ਜਾਂਦਾ ਹੈ, ਅਹੰਕਾਰ ਹੋ ਜਾਂਦਾ ਹੈ। ਇਹ ਜੋ ਮੇਰਾ ਹੈ, ਇਹ ਵਧਣਾ ਚਾਹੀਦਾ ਹੈ, ਲੋਭ ਹੋ ਜਾਂਦਾ ਹੈ ਔਰ ਜਦ ਵੀ ਕਿਸੇ ਨੇ ਪੂਰਤੀ ਵਿਚ ਰੁਕਾਵਟ ਖੜ੍ਹੀ ਕੀਤੀ ਤਾਂ ਫਿਰ ਕ੍ਰੋਧ ਹੋ ਜਾਂਦਾ ਹੈ। ਜਿਸ ਨੇ ਵੀ ਆਪਣੇ ਮਨ ਨੂੰ ਸਮਝ ਲਿਆ, ਉਹ ਸਾਰਿਆਂ ਦੇ ਮਨ ਦਾ ਅੰਤਰਜਾਮੀ ਹੋ ਜਾਂਦਾ ਹੈ। ਉਸ ਨੂੰ ਇਹ ਵੀ ਪਤਾ ਚਲ ਜਾਂਦਾ ਹੈ ਕਿ ਜੋ ਮੈਨੂੰ ਚੰਗਾ ਨਹੀਂ ਲਗਦਾ, ਉਹ ਕਿਸੇ ਨੂੰ ਵੀ ਚੰਗਾ ਨਹੀਂ ਲਗਦਾ। ਅਪਮਾਨ ਮੈਨੂੰ ਚੰਗਾ ਨਹੀਂ ਲਗਦਾ, ਕਿਸੇ ਹੋਰ ਨੂੰ ਵੀ ਚੰਗਾ ਨਹੀਂ ਲਗਦਾ। ਜਿਵੇਂ ਮੇਰੀ ਕਾਮਨਾ ਪੂਰਤੀ ਵਿਚ ਕੋਈ ਰੁਕਾਵਟ ਖੜ੍ਹੀ ਕਰੇ ਤਾਂ ਮੈਨੂੰ ਕ੍ਰੋਧ ਆਉਂਦਾ ਹੈ, ਇਵੇਂ ਦੂਸਰੇ ਨੂੰ ਵੀ ਕ੍ਰੋਧ ਆਉਂਦਾ ਹੈ। ਕੋਈ ਗਾਲ੍ਹ ਕੱਢੇ ਤੇ ਅਹੰਕਾਰ ਨੂੰ ਚੋਟ ਪਹੁੰਚਾਵੇ, ਮੈਨੂੰ ਦੁੱਖ ਆਉਂਦਾ ਹੈ, ਇਵੇਂ ਦੂਸਰੇ ਨੂੰ ਵੀ ਦੁੱਖ ਆਉਂਦਾ ਹੈ। ਇਸ ਵਾਸਤੇ ਮਹਾਪੁਰਸ਼ਾਂ ਦਾ ਕਹਿਣਾ ਕਿ ਜੋ ਤੂੰ ਆਪਣੇ ਲਈ ਨਹੀਂ ਚਾਹੁੰਦਾ, ਕਿਸੇ ਲਈ ਵੀ ਨਾ ਚਾਹ। ਜੋ ਤੂੰ ਆਪਣੇ ਲਈ ਮੰਗ ਨਹੀਂ ਕਰਦਾ, ਕਿਸੇ ਲਈ ਵੀ ਨਾ ਮੰਗ। ਜੋ ਕੁਛ ਤੂੰ ਆਪਣੇ ਲਈ ਮੰਗ ਕਰਦਾ ਹੈਂ, ਦੂਜਿਆਂ ਲਈ ਵੀ ਮੰਗ। ਜੋ ਸੁੱਖ ਤੂੰ ਆਪਣੇ ਲਈ ਮੰਗ ਕਰਦਾ ਹੈਂ, ਦੂਜਿਆਂ ਲਈ ਵੀ ਉਨ੍ਹਾਂ ਹੀ ਸੁੱਖਾਂ ਦੀ ਮੰਗ ਕਰ। ਤੂੰ ਮਾਣ ਸਨਮਾਨ ਦੀ ਆਪਣੇ ਲਈ ਮੰਗ ਕਰਦਾ ਹੈਂ, ਦੂਜਿਆਂ ਲਈ ਵੀ ਮੰਗ ਕਰ; ਸਰਬੱਤ ਦੇ ਭਲੇ ਦੀ ਮੰਗ ਕਰ, ਇਹ ਮਨ ਨੂੰ ਸਵਸਥ ਬਣਾ ਦੇਂਦੀ ਹੈ। ਜੋ ਮੈਨੂੰ ਚੰਗਾ ਲਗਦਾ ਹੈ, ਦੂਜਿਆਂ ਲਈ ਇਸ ਤੋਂ ਬਿਪਰੀਤ ਕਰਨ ਲਈ ਕਲੇਸ਼ ਖੜ੍ਹੇ ਹੁੰਦੇ ਨੇ। ਘਰ ਦੇ ਵਿਚ ਤੇ ਬਾਹਰ, ਪਰਿਵਾਰਕ ਪੱਧਰ 'ਤੇ, ਕੌਮੀ ਪੱਧਰ 'ਤੇ, ਦੇਸ਼ ਪੱਧਰ 'ਤੇ ਜੋ ਯੁੱਧ ਹੁੰਦੇ ਨੇ, ਇਨ੍ਹਾਂ ਦਾ ਮੂਲ ਕਾਰਨ, ਲੋਭ, ਅਹੰਕਾਰ ਤੇ ਕਾਮ ਹੀ ਹੁੰਦੇ ਨੇ। ਠੀਕ ਹੈ, ਵਿਦਵਾਨਾਂ ਨੇ ਐਸਾ ਹੀ ਆਖਿਆ ਹੈ ਕਿ ਯੁੱਧ ਦਾ ਕਾਰਨ ਜ਼ਰ, ਜ਼ਮੀਨ, ਜੋਰੂ ਹੈ। ਪਰ ਇਸ ਵਿਚ ਕਾਮ ਤੇ ਲੋਭ ਨੂੰ ਹੀ ਅੱਗੇ

ਕੀਤਾ ਹੈ। ਕਿਧਰੇ ਕਾਮ ਪੂਰਤੀ ਵਿਚ ਰੁਕਾਵਟ ਖੜ੍ਹੀ ਹੋ ਗਈ, ਕਿਧਰੇ ਲੋਭ ਪੂਰਤੀ ਲਈ ਰੁਕਾਵਟ ਪਈ ਹੋਵੇਗੀ ਤਾਂ ਲੜਾਈ ਹੈ, ਸੰਘਰਸ਼ ਹੈ, ਯੁੱਧ ਹੈ। ਵੱਡੇ ਤੋਂ ਵੱਡੇ ਯੁੱਧ, ਅਗਰ ਉਸਦੀ ਤਹਿ ਵਿਚ ਜਾਵਾਂਗੇ, ਲੋਭ, ਅਹੰਕਾਰ ਤੇ ਕਾਮ ਤੋਂ ਇਲਾਵਾ ਹੋਰ ਕਾਰਨ ਨਹੀਂ ਲੱਭ ਸਕੇਗਾ। ਤੇ ਜੋ ਆਪਣੇ ਮਨ ਦਾ ਗਿਆਨੀ ਹੈ, ਉਹ ਸਭਨਾਂ ਦੇ ਮਨਾਂ ਦਾ ਗਿਆਨੀ ਹੋ ਜਾਂਦਾ ਹੈ:

**ਜਿਉ ਮਨੁ ਦੇਖਹਿ ਪਰ ਮਨੁ ਤੈਸਾ॥**

ਪਸ਼ੂ ਜਗਤ ਦੇ ਝਗੜੇ ਵੀ ਲੋਭ ਤੇ ਕਾਮ ਕਰਕੇ ਹੀ ਹੁੰਦੇ ਹਨ। ਅਹੰਕਾਰ ਪੈਦਾ ਹੋ ਸਕੇ, ਇਤਨਾ ਮਨ ਵਿਕਸਤ ਨਹੀਂ ਹੈ। ਉਨ੍ਹਾਂ ਤੋਂ ਲੋਭ ਤੇ ਕਾਮ ਕਰਕੇ ਹੀ ਝਗੜੇ ਹੁੰਦੇ ਨੇ। ਲੇਕਿਨ ਮਨੁੱਖ ਅੰਦਰ ਅਹੰਕਾਰ ਬੜਾ ਪ੍ਰਬਲ ਹੈ, ਬਹੁਤ ਸਾਰੇ ਕਲੇਸ਼ ਦਾ ਕਾਰਨ ਇਹ ਬਣਦਾ ਹੈ। ਸੀਮਾ ਤੋਂ ਵਧਿਆ ਹੋਇਆ ਅਹੰਕਾਰ ਮਾਨਸਿਕ ਰੋਗ ਹੈ, ਸੀਮਾ ਤੋਂ ਵਧਿਆ ਹੋਇਆ ਲੋਭ ਮਾਨਸਿਕ ਰੋਗ ਹੈ, ਵਧਿਆ ਹੋਇਆ ਕਾਮ ਮਾਨਸਿਕ ਰੋਗ ਹੈ ਔਰ ਸੀਮਾ ਤੋਂ ਅਗਰ ਇਹ ਤਿੰਨੇ ਹੀ ਵਧੇ ਹੋਏ ਨੇ ਤਾਂ ਫਿਰ ਮੋਹ ਵੀ ਸੀਮਾ ਤੋਂ ਵਧਿਆ ਹੋਇਆ ਹੈ ਔਰ ਇਸ ਨਾਲ ਹਰ ਵਕਤ ਕ੍ਰੋਧ ਵੀ ਸੀਮਾ ਤੋਂ ਵਧਿਆ ਹੋਇਆ ਹੋਵੇਗਾ। ਕਿਉਂਕਿ ਸੰਸਾਰ ਵਿਚ ਕਦਮ ਕਦਮ 'ਤੇ ਰੁਕਾਵਟਾਂ ਨੇ, ਲੋਭ ਪੂਰਤੀ ਦੇ ਵਿਚ, ਅਹੰਕਾਰ ਪੂਰਤੀ ਦੇ ਵਿਚ, ਔਰ ਕਾਮ ਪੂਰਤੀ ਦੇ ਵਿਚ। ਕਿਉਂਕਿ ਸੀਮਾ ਤੋਂ ਵਧੇ ਦਾ ਮਤਲਬ ਹੈ ਕਿ ਇਹ ਕਾਮ ਬਿਰਤੀਆਂ ਆਪਣੇ ਘਰ ਤੋਂ ਦੂਸਰੇ ਦੇ ਘਰ ਚਲੀਆਂ ਗਈਆਂ ਨੇ। ਇਹ ਲੋਭ ਬਿਰਤੀ ਆਪਣੇ ਘਰ ਤੋਂ ਦੂਜੇ ਦੇ ਘਰ ਚਲੀ ਗਈ ਹੈ। ਇਹ ਅਹੰਕਾਰ ਬਿਰਤੀ ਸਵੈਮਾਣ, ਅਣਖ ਤੇ ਗ਼ੈਰਤ ਤੋਂ ਇਲਾਵਾ ਦੂਜੇ ਦੇ ਸਵੈਮਾਣ ਨੂੰ ਮਿਟਾਣ ਲਈ ਚਲ ਪਈ ਹੈ। ਅਹੰਕਾਰ ਰੋਕ ਬਣ ਜਾਂਦੀ ਹੈ। ਫ਼ਰਾਈਡ ਜੈਸੇ ਮੁਨੀਸ਼ ਨੇ ਤਾਂ ਐਲਾਨੀਆ ਕਹਿ ਦਿੱਤਾ ਕਿ ਮਾਨਸਿਕ ਰੋਗਾਂ ਦਾ ਕਾਰਨ ਕਾਮ ਹੈ, ਜਿਸ ਦੀਆਂ ਕਾਮੁਕ ਰੁਚੀਆਂ ਦੀ ਪੂਰਤੀ ਨਹੀਂ ਹੋਈ, ਕ੍ਰੋਧ ਉਬਲ ਪਿਆ ਹੈ, ਜਿਸ ਨੇ ਇਸ ਦਾ ਤਵਾਜ਼ਨ ਵਿਗਾੜ ਕੇ ਰੱਖ ਦਿੱਤਾ ਹੈ, ਪਾਗਲ, ਮਾਨਸਿਕ ਰੋਗੀ ਬਣ ਗਿਆ ਹੈ। ਔਰ ਵਾਕਈ ਐਸਾ ਹੈ:

**..... ਭਇਓ ਲੋਭ ਸੰਗਿ ਹਉਰਾ॥**

ਸਤਿਗੁਰ ਜੀ ਕਹਿੰਦੇ ਨੇ ਕਿ ਲੋਭ ਵੀ ਮਨੁੱਖ ਨੂੰ ਪਾਗਲ ਕਰ ਦਿੰਦਾ ਹੈ। ਸਾਹਿਬ ਜੀ ਫ਼ੁਰਮਾਨ ਕਰਦੇ ਹਨ:

**ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥**
**ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥**

*(ਸਿਰੀਰਾਗੁ ਮ: ੫, ਪੰਨਾ 50)*

ਜੈਸੇ ਪਾਗਲ ਕੁੱਤਾ ਆਪਣੇ ਮਾਲਕ ਨੂੰ ਵੀ ਕੱਟਣ ਲੱਗ ਪੈਂਦਾ ਹੈ, ਇਵੇਂ ਹੀ ਲੋਭ ਨਾਲ ਜੋ ਹਲਕਾਇਆ ਹੋ ਜਾਏ, ਉਹ ਆਪਣੇ ਭਰਾ ਨੂੰ ਵੀ ਧੋਖਾ ਦੇ ਸਕਦਾ ਹੈ, ਮਾਂ-ਬਾਪ ਨੂੰ ਵੀ ਧੋਖਾ ਦੇ ਸਕਦਾ ਹੈ, ਆਪਣੇ ਬੱਚਿਆਂ ਨੂੰ ਵੀ ਧੋਖਾ ਦੇ ਸਕਦਾ ਹੈ, ਪਤਨੀ ਨੂੰ ਵੀ ਧੋਖਾ ਦੇ ਸਕਦਾ ਹੈ। ਔਰ ਜਿਸ ਦਾ ਧੋਖਾ, ਜਿਸਦੀ ਬੇਈਮਾਨੀ, ਜਿਸ ਦਾ ਛਲ-ਕਪਟ, ਇਸ ਹੱਦ ਤਕ ਚਲੇ ਜਾਂਦਾ ਹੈ, ਤਾਂ ਸਮਝੋ ਕਿ ਉਸਨੂੰ ਲੋਭ ਨੇ ਪਾਗਲ ਕਰ ਦਿੱਤਾ ਹੈ। ਮਹਾਰਾਜ ਦੀ ਬਾਣੀ ਤਾਂ ਇਥੋਂ ਤੱਕ ਕਹਿੰਦੀ ਹੈ :

**ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ॥**

*(ਸਲੋਕ ਮਹਲਾ ੩, ਪੰਨਾ 1417)*

ਲੋਭੀ ਦਾ ਵਿਸਾਹ ਨਹੀਂ ਕਰਨਾ ਚਾਹੀਦਾ। ਲੋਭੀ ਤੋਂ ਪਦਾਰਥਾਂ ਨੂੰ ਹਰ ਵੇਲੇ ਖ਼ਤਰਾ ਹੈ। ਲੋਭੀ ਨੂੰ ਦੇਸ਼ ਦਾ, ਘਰ ਦਾ ਰਖਵਾਲਾ ਬਣਾਉਣਾ ਐਸਾ ਹੈ, ਜੈਸੇ ਚੋਰ ਨੂੰ ਘਰ ਦਾ ਰਖਵਾਲਾ ਬਣਾਉਣਾ, ਜੈਸੇ ਕਿ ਬਿੱਲੀ ਨੂੰ ਚੂਹਿਆਂ ਦੀ ਰਖਵਾਲੀ 'ਤੇ ਰੱਖਣਾ, ਇਹ ਤਾਂ ਇਕ ਵੀ ਨਹੀਂ ਰਹਿਣ ਦੇਵੇਗੀ। ਚੋਰ ਘਰ ਦਾ ਤੇ ਦੇਸ਼ ਦਾ ਸੱਤਿਆਨਾਸ਼ ਕਰ ਕੇ ਰੱਖ ਦੇਣਗੇ। ਲੋਭੀ ਚੋਰ ਹੈ, ਚੋਰ ਲੋਭੀ ਹੈ।

ਸੀਮਾ ਤੋਂ ਵਧਿਆ ਹੋਇਆ ਕਾਮ, ਕਾਮੀ ਹੈ, ਦੁਰਾਚਾਰੀ ਹੈ, ਬਲਾਤਕਾਰੀ ਕਾਮੀ ਹੈ। ਸੀਮਾ ਤੋਂ ਵਧਿਆ ਹੋਇਆ ਅਹੰਕਾਰ ਖ਼ੂਨ ਖ਼ਰਾਬੇ ਕਰੇਗਾ, ਅਹੰਕਾਰੀ ਕਾਤਲ ਹੈ। ਜੋ ਇਸ ਤਰ੍ਹਾਂ ਆਪਣੇ ਮਨ ਦੇ ਸੰਬੰਧ ਜਾਣ ਲੈਂਦਾ ਹੈ, ਉਹ ਸਾਰਿਆਂ ਦੇ ਮਨ ਨੂੰ ਜਾਣ ਲੈਂਦਾ ਹੈ :

**ਜਿਉ ਮਨੁ ਦੇਖਹਿ ਪਰ ਮਨੁ ਤੈਸਾ॥**

ਜੈਸੇ ਮੇਰੇ ਸਰੀਰ ਦੀ ਬਨਾਵਟ ਪੰਜ ਤੱਤਾਂ ਦੀ ਹੈ, ਵੈਸੇ ਦੂਜੇ ਦੇ ਸਰੀਰ ਦੀ ਵੀ ਪੰਜ ਤੱਤਾਂ ਦੀ ਹੈ। ਜੈਸੇ ਮੇਰਾ ਮਨ ਕਾਮ, ਲੋਭ, ਅਹੰਕਾਰ ਹੈ ਤੋ ਦੂਸਰੇ ਦਾ ਵੀ ਕਾਮ, ਲੋਭ ਤੇ ਅਹੰਕਾਰ ਹੈ। ਜਿਵੇਂ ਕਿਸੇ ਨੇ ਖਾਣ ਪੀਣ ਦੀ ਬਦਪਰਹੇਜ਼ੀ ਕਰ ਕੇ ਆਪਣੇ ਸਰੀਰ ਦਾ ਤਵਾਜ਼ਨ ਖੋਹ ਦਿੱਤਾ ਹੈ, ਰੋਗੀ ਹੈ। ਇਸ ਤਰੀਕੇ ਨਾਲ ਉਸ ਦੀ ਆਪਣੀ ਸਮਝ ਹੁੰਦੀ ਹੈ ਕਿ ਉਹ ਆਪਣੇ ਮਨ ਦਾ ਤਵਾਜ਼ਨ ਖੋਹ ਬੈਠਾ ਹੈ। ਲੋਭ, ਅਹੰਕਾਰ, ਕਾਮ, ਸੀਮਾ ਵਿਚ ਨਹੀਂ ਰਹੇ, ਮਾਨਸਿਕ ਰੋਗੀ ਹੈ। ਕਿਸੇ ਵੀ ਪਾਗਲ ਨੂੰ ਦੇਖ ਕੇ ਅਸੀਂ ਕਹਿ ਸਕਦੇ ਹਾਂ ਕਿ ਇਸ ਦਾ ਅਹੰਕਾਰ, ਇਸ ਦਾ ਲੋਭ, ਇਸ ਦਾ ਕਾਮ ਇਸ ਨੂੰ ਠੋਕਰ ਮਾਰ ਗਿਆ ਹੈ, ਜਿਸ ਕਰਕੇ ਇਹ ਮਾਨਸਿਕ ਰੋਗੀ ਹੋਇਐ। ਕਿਸੇ ਵੀ ਰੋਗੀ ਦੇ ਸਰੀਰ ਨੂੰ ਦੇਖ ਕੇ ਅਸੀਂ ਕਹਿ ਸਕਦੇ ਹਾਂ ਕਿ ਕੁਛ ਐਸੀਆਂ ਬੁਰਕੀਆਂ ਵੀ ਹਨ, ਜੋ ਇਸ ਨੇ ਖਾਧੀਆਂ ਹਨ ਜੁ ਰੋਗੀ ਹੋਇਐ। ਦੂਸਰਾ, ਚੂੰਕਿ ਤਨ ਤੇ

ਮਨ ਆਪਸ ਵਿਚ ਜੁੜੇ ਹੋਏ ਨੇ, ਅਗਰ ਤਨ ਰੋਗੀ ਹੈ ਤਾਂ ਇਹ ਮਨ ਨੂੰ ਵੀ ਪ੍ਰਭਾਵਿਤ ਕਰਦਾ ਹੈ। ਅਗਰ ਮਨ ਰੋਗੀ ਹੈ ਤਾਂ ਤਨ ਨੂੰ ਪ੍ਰਭਾਵਿਤ ਕਰਦਾ ਹੈ। ਮਾਨਸਿਕ ਰੋਗੀ ਦੀ ਪੀੜਾ ਤਨ ਦੇ ਤਲ 'ਤੇ ਪ੍ਰਗਟ ਹੁੰਦੀ ਹੈ ਔਰ ਸਰੀਰਕ ਰੋਗੀ ਦੀ ਪੀੜਾ ਮਾਨਸਿਕ ਤਲ ਤਕ ਪਹੁੰਚਦੀ ਹੈ। ਅੰਤਰਜਾਮੀ ਹੋਣਾ ਇਕ ਕਲਾ ਹੈ, ਔਰ ਜੋ ਅੰਤਰਜਾਮੀ ਹੈ, ਮਹਾਨ ਕਲਾਕਾਰ ਹੈ।

## ਆਤਮਾ

ਜੋ ਆਪਣੀ ਆਤਮਾ ਦੇ ਸੰਬੰਧ ਵਿਚ ਜਾਣ ਲੈਂਦਾ ਹੈ, ਉਹ ਸਾਰੀਆਂ ਆਤਮਾਵਾਂ ਦੇ ਸੰਬੰਧ ਵਿਚ ਜਾਣ ਲੈਂਦਾ ਹੈ, ਕਿਉਂਕਿ :

**ਸਭ ਮਹਿ ਜੋਤਿ ਜੋਤਿ ਹੈ ਸੋਇ॥**
**ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥**

*(ਧਨਾਸਰੀ ਮ: ੧, ਪੰਨਾ 663)*

ਜਿਸ ਆਤਮਾ ਦਾ ਚਾਨਣਾ ਮੇਰੇ ਵਿਚ ਹੈ, ਇਹੀ ਦੂਸਰੇ ਦੇ ਵਿਚ ਮੌਜੂਦ ਹੈ। ਜੋ ਆਤਮਿਕ ਆਨੰਦ ਮੇਰੇ ਵਿਚ ਹੈ, ਇਹੀ ਦੂਸਰੇ ਵਿਚ ਹੈ। ਐਸਾ ਕੋਈ ਹਿਰਦਾ ਨਹੀਂ ਹੈ, ਜੋ ਇਸ ਆਨੰਦ ਤੋਂ ਖ਼ਾਲੀ ਹੋਵੇ। ਐਸਾ ਕੋਈ ਵੀ ਨਹੀਂ, ਜੋ ਮਾਲਾਮਾਲ ਨਾ ਹੋਵੇ। ਇਹ ਮਹਾਨ ਚਾਨਣ ਤਾਂ ਸਾਰਿਆਂ ਦੇ ਅੰਦਰ ਹੈ। ਜਦ ਸੂਰਜ ਦਾ ਚਾਨਣਾ ਬਾਹਰ ਫੈਲਿਆ ਹੋਵੇ ਤੇ ਮੈਂ ਅੱਖਾਂ ਬੰਦ ਕਰ ਲਵਾਂ ਤਾਂ ਅੰਧੇਰਾ ਹੀ ਅੰਧੇਰਾ ਹੈ, ਅੰਧਕਾਰ ਹੈ। ਅੰਦਰ ਪ੍ਰਕਾਸ਼ ਹੈ ਪਰ ਜੇ ਮੈਂ ਉਸਨੂੰ ਭੁੱਲ ਜਾਵਾਂ, ਭੁੱਲਣਾ ਅੱਖਾਂ ਮੀਟਣਾ ਹੈ, ਤੋ ਅੰਦਰ ਅੰਧੇਰਾ ਹੀ ਅੰਧੇਰਾ ਹੈ।

ਦੁਨੀਆ ਦੇ ਤਮਾਮ ਅਵਤਾਰੀ ਪੁਰਸ਼ਾਂ ਨੇ ਕਿਹਾ ਹੈ ਕਿ ਪਰਮਾਤਮਾ ਇਕ ਮਹਾਨ ਚਾਨਣਾ ਹੈ, ਉਸਨੂੰ ਭੁੱਲ ਜਾਣਾ ਮਹਾਂ ਅੰਧਕਾਰ ਹੈ :

**ਤੁਧੁ ਚਿਤਿ ਆਏ ਮਹਾ ਅਨੰਦਾ ਜਿਸੁ ਵਿਸਰਹਿ ਸੋ ਮਰਿ ਜਾਏ॥**

*(ਸੂਹੀ ਮ: ੫, ਪੰਨਾ 749)*

ਜਿਸ ਨੂੰ ਪਰਮਾਤਮਾ ਭੁੱਲ ਜਾਂਦਾ ਹੈ, ਉਸਦੀਆਂ ਖ਼ੁਸ਼ੀਆਂ ਮਰ ਜਾਂਦੀਆਂ ਹਨ, ਉਸਦੇ ਆਨੰਦ ਮਰ ਜਾਂਦੇ ਹਨ; ਜਿਸ ਨੂੰ ਭੁੱਲ ਜਾਂਦਾ ਹੈ, ਉਸਦੇ ਗੁਣ ਮਰ ਜਾਂਦੇ ਹਨ :

**ਹਰਿ ਬਿਸਰਤ ਤੇਰੇ ਗੁਣ ਗਲਿਆ॥** *(ਆਸਾ ਮ: ੧, ਪੰਨਾ 12)*

ਗਲ ਜਾਂਦੇ ਨੇ ਉਸਦੇ ਸਾਰੇ ਗੁਣ, ਜਿਸਨੂੰ ਉਹ ਭੁੱਲ ਜਾਂਦਾ ਹੈ। ਇਕ ਇਕ ਗੁਣ ਰੌਸ਼ਨੀ ਹੈ, ਅਗਰ ਗੁਣ ਗਲ ਗਏ ਤੋ ਸਿਵਾਏ ਅੰਧੇਰੇ ਦੇ ਹੋਰ ਕੀ ਹੈ। ਪ੍ਰਕਾਸ਼ ਦੇ ਹੁੰਦਿਆਂ ਹੋਇਆਂ ਅੰਧੇਰੇ ਵਿਚ ਜੀਵਣਾ ਅੰਧਾਪਨ ਹੈ। ਇਤਨੇ

ਵੱਡੇ ਖ਼ਜ਼ਾਨੇ ਦੇ ਹੁੰਦਿਆਂ ਕੰਗਾਲ ਹੋ ਕੇ ਜੀਵਣਾ ਮਹਾਨ ਮੂੜ੍ਹਤਾ ਹੈ। ਸ਼ਾਇਰੇ ਮਸ਼ਰਕ ਡਾਕਟਰ ਮੁਹੰਮਦ ਇਕਬਾਲ ਕਹਿੰਦੇ ਨੇ:

*ਖ਼ਜ਼ਾਨਾ ਹੂੰ ਛੁਪਾਇਆ ਮੁਝ ਕੋ ਮੁਸ਼ਤੇ ਖ਼ਾਕੇ ਸੈਹਰਾ ਨੇ।*
*ਕਿਸੀ ਕੋ ਕਿਆ ਖ਼ਬਰ ਹੈ ਕੌਨ ਹੂੰ ਮੈਂ ਕਿਸ ਕੀ ਦੌਲਤ ਹੂੰ।*

ਹਾਂ ਤਾਂ ਮੈਂ ਖ਼ਜ਼ਾਨਾ, ਪਰ ਰੇਤ ਦੇ ਢੇਰ ਦੇ ਥੱਲੇ ਦੱਬਿਆ ਪਿਆਂ। ਇਸ ਸੰਬੰਧ ਵਿਚ ਇਕ ਗਾਥਾ ਯਾਦ ਆ ਗਈ:

ਜਾਪਾਨ ਵਿਚ ਇਕ ਮੰਗਤਾ ਰਸਤੇ ਵਿਚ ਬੈਠ ਕੇ ਜੀਵਨ ਭਰ ਮੰਗਦਾ ਰਿਹਾ। ਆਉਂਦੇ ਜਾਂਦੇ ਰਾਹੀ ਉਸਦੇ ਖੱਪਰ ਵਿਚ ਕੁਝ ਨਾ ਕੁਝ ਪਾ ਜਾਂਦੇ। ਮਰ ਗਿਆ, ਉਸ ਦਾ ਅੰਤਿਮ ਸਸਕਾਰ ਹੋਇਆ। ਮੈਲਾ ਕੁਚੈਲਾ ਬਹੁਤ ਰਹਿੰਦਾ ਸੀ। ਜਿਥੇ ਬੈਠਾ ਸੀ, ਉਥੇ ਹੀ ਮਲਮੂਤਰ ਕਰ ਦਿੰਦਾ ਸੀ। ਤੇ ਲੋਕਾਂ ਨੇ ਉਸ ਜਗ੍ਹਾ ਨੂੰ ਖੋਦਿਆ ਪੁੱਟਿਆ ਤਾਂ ਕਿ ਗੰਦੀ ਜਗ੍ਹਾ ਹੈ, ਸਾਫ਼-ਸੁਥਰੀ ਹੋ ਜਾਏ। ਥੋੜ੍ਹੀ ਹੀ ਖ਼ੁਦਾਈ ਕੀਤੀ, ਸੋਨੇ ਦੀਆਂ ਮੋਹਰਾਂ ਦੀ ਗਾਗਰ ਥੱਲੇ ਪਈ ਸੀ। ਜੀਵਨ ਭਰ ਭਿਕਸ਼ਾ ਮੰਗਦਾ ਰਿਹਾ, ਖ਼ਜ਼ਾਨੇ 'ਤੇ ਬੈਠ ਕੇ। ਇਹ ਕਹਾਣੀ ਭਾਵੇਂ ਗ਼ਲਤ ਹੋਵੇ, ਪਰ ਇਹ ਬਿਲਕੁਲ ਠੀਕ ਹੈ ਕਿ ਹਰ ਮਨੁੱਖ ਰੱਬੀ ਦੌਲਤ ਨਾਲ ਮਾਲਾਮਾਲ ਹੈ। ਹਰ ਮਨੁੱਖ ਇਕ ਮਹਾਨ ਖ਼ਜ਼ਾਨਾ ਹੈ:

*ਭਿਖਿਆ ਭੂਖਾ ਕੋ ਨਹੀ ਸਭੁ ਕੀ ਗੰਠੜੀ ਲਾਲ।*
*ਗਾਂਠ ਖੋਲ ਦੇਖੇ ਨਹੀਂ ਯਾ ਬਿਧਿ ਭਏ ਕੰਗਾਲ।*

ਰਾਜਾ ਹੈ, ਪਰ ਕੰਗਾਲ ਹੋ ਕੇ ਜੀਅ ਰਿਹਾ ਹੈ। ਮਹਾਨ ਚਾਨਣ ਦੇ ਹੁੰਦਿਆਂ ਅੰਧੇਰੇ ਵਿਚ ਭਟਕ ਰਿਹਾ ਹੈ। ਮਹਾਨ ਆਨੰਦ ਇਸ ਮਨੁੱਖ ਦੇ ਕੋਲ ਹੈ, ਪਰ ਸੋਗ, ਚਿੰਤਾਵਾਂ ਵਿਚ ਗ੍ਰਸਿਆ ਹੋਇਆ ਹੈ। ਦੈਵੀ ਗੁਣਾਂ ਦੀ ਖਾਣ ਹੈ, ਪਰ ਅਉਗੁਣਾਂ ਵਿਚ ਭਟਕ ਰਿਹਾ ਹੈ। ਸਿਰਫ਼ ਅੱਖਾਂ ਬੰਦ ਕਰ ਦੇਈਏ ਤਾਂ ਮਹਾਨ ਸੂਰਜ ਦਾ ਪ੍ਰਕਾਸ਼ ਖੋਹ ਜਾਂਦਾ ਹੈ। ਸਿਰਫ਼ ਭੁੱਲ ਜਾਈਏ ਤਾਂ ਮਹਾਨ ਆਨੰਦ, ਪਰਮ ਆਨੰਦ, ਮਹਾਨ ਚਾਨਣ, ਮਹਾਂ ਰਸ ਖੋਹ ਜਾਂਦਾ ਹੈ। ਸੂਰਜ ਦਾ ਪ੍ਰਕਾਸ਼ ਖੋਹਿਆ ਹੈ, ਸੂਰਜ ਕਰਕੇ ਨਹੀਂ, ਮੇਰੇ ਕਰਕੇ। ਕਾਰਨ ਮੈਂ ਹਾਂ, ਕਿਉਂਕਿ ਮੈਂ ਅੱਖਾਂ ਬੰਦ ਕਰ ਲਈਆਂ ਨੇ। ਪਰਮਾਤਮਾ ਦਾ ਆਨੰਦ ਮੈਨੂੰ ਪ੍ਰਾਪਤ ਨਹੀਂ ਹੋਇਆ, ਇਸ ਦਾ ਵੀ ਮੂਲ ਕਾਰਨ ਮੈਂ ਹਾਂ। ਮੈਂ ਯਾਦ ਨਹੀਂ ਕੀਤਾ। ਇਸ ਵਾਸਤੇ ਦੁਨੀਆ ਦੇ ਤਮਾਮ ਅਵਤਾਰੀ ਪੁਰਸ਼ਾਂ ਨੇ ਕਹਿ ਦਿੱਤਾ ਕਿ ਉਸਨੂੰ ਯਾਦ ਕਰੋ, ਚੇਤੇ ਕਰੋ, ਸਿਮਰਨ ਕਰੋ। ਔਰ ਚੇਤੇ ਕਰਦਿਆਂ ਹੀ ਪ੍ਰਕਾਸ਼ ਹੋ ਜਾਂਦਾ ਹੈ। ਚਿੰਤਨ ਕਰਦਿਆਂ ਹੀ ਰੋਗ-ਸੋਗ ਨਾਸ ਹੋ ਜਾਂਦੇ ਨੇ। ਮਨੁੱਖ ਆਪਣੇ ਆਤਮ-ਪ੍ਰਕਾਸ਼ ਨੂੰ ਦੇਖ ਲਵੇ ਤਾਂ ਉਸਦੇ ਸਰੀਰ ਦੇ ਵਿਚੋਂ, ਉਸਦੇ ਮਨ ਦੇ

ਵਿਚੋਂ ਸਾਰੇ ਦੇ ਸਾਰੇ ਰੋਗ ਚਲੇ ਜਾਂਦੇ ਨੇ:

**ਰੋਗ ਸੋਗ ਦੂਖ ਜਰਾ ਮਰਾ ਹਰਿ ਜਨਹਿ ਨਹੀ ਨਿਕਟਾਨੀ॥**

*(ਟੋਡੀ ਮਹਲਾ ੫, ਪੰਨਾ 711)*

ਤੇ ਜੋ ਆਪਣੇ ਸਰੀਰ ਨੂੰ ਜਾਣ ਲੈਂਦਾ ਹੈ, ਸਾਰਿਆਂ ਦੇ ਸਰੀਰ ਦੇ ਤਲ ਦਾ ਅੰਤਰਜਾਮੀ ਹੋ ਜਾਂਦਾ ਹੈ। ਜੋ ਆਪਣੇ ਮਨ ਨੂੰ ਜਾਣ ਲੈਂਦਾ ਹੈ, ਸਾਰਿਆਂ ਦੇ ਮਨ ਦੇ ਤਲ ਦਾ ਅੰਤਰਜਾਮੀ ਹੋ ਜਾਂਦਾ ਹੈ। ਆਪਣੀ ਆਤਮਾ ਨੂੰ ਜਾਣ ਲੈਂਦਾ ਹੈ, ਸਭ ਕੁਛ ਜਾਣ ਲੈਂਦਾ ਹੈ, ਪੂਰਨ ਅੰਤਰਜਾਮੀ ਹੋ ਜਾਂਦਾ ਹੈ, ਮੁਕੰਮਲ ਅੰਤਰਜਾਮੀ ਹੋ ਜਾਂਦਾ ਹੈ। ਅੰਤਰਜਾਮਤਾ ਇਕ ਬਹੁਤ ਵੱਡੀ ਕਲਾ ਹੈ। ਅੰਤਰਜਾਮੀ ਕੋਲੋਂ ਕੁਛ ਵੀ ਛੁਪਿਆ ਨਹੀਂ ਰਹਿੰਦਾ। ਅੰਤਰਜਾਮੀ ਦਾ ਇਕ ਮਹਾਨ ਗੁਣ ਹੋ ਜਾਂਦਾ ਹੈ, ਵੇਖ ਕੇ ਅਣਡਿੱਠ ਕਰਨਾ। ਜੈਸੇ ਕਿ ਪਰਮਾਤਮਾ ਸਭ ਕੁਛ ਦੇਖਦਾ ਹੈ, ਪਰ ਦੇਖਦਾ ਹੋਇਆ ਵੀ ਅਣਡਿੱਠ ਕਰਦਾ ਹੈ:

**ਦੋਖਨ ਦੇਖਤੁ ਹੈ ਪਰੁ ਦੇਤੁ ਨ ਹਾਰੇ॥** *(ਸਵਯੇ ਪਾਤਸ਼ਾਹੀ ੧੦)*

ਅਸੀਂ ਅਰਦਾਸ ਵਿਚ ਸ਼ਬਦ ਜੋੜੇ ਹੋਏ ਨੇ:

*ਜਿਨ੍ਹਾਂ ਨੇ ਵੇਖ ਕੇ ਅਣਡਿੱਠ ਕੀਤਾ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ!*

ਵਾਕਿਆ ਹੀ ਦਿਸਦਾ ਤਾਂ ਸਭ ਕੁਛ ਹੈ, ਕਿਉਂਕਿ ਅੰਤਰਜਾਮੀ ਹੈ। ਘਟਿ ਘਟਿ ਕੀ ਜਾਣਨ ਵਾਲਾ ਹੈ, ਪਰਮਾਤਮਾ ਨੂੰ ਸਭ ਕੁਛ ਦਿਸਦਾ ਹੈ। ਔਰ ਜੋ ਆਤਮਾ ਦੇ ਤਲ ਦਾ ਗਿਆਨੀ ਹੈ, ਉਸ ਨੂੰ ਵੀ ਸਭ ਕੁਛ ਦਿਸਦਾ ਹੈ। ਦਿਸ ਪਿਆ ਸੀ ਗੁਰੂ ਨਾਨਕ ਦੇਵ ਜੀ ਨੂੰ ਦੂਰੋਂ ਹੀ ਕਿ ਸੱਜਣ ਕੀ ਹੈ, ਕੌਡਾ ਕੀ ਹੈ। ਦਿਸ ਪਿਆ ਸੀ ਪਰ ਕਦੀ ਉਸਨੂੰ ਠੱਗ ਨਹੀਂ ਸੀ ਆਖਿਆ। ਆਖਿਆ ਤਾਂ ਸੱਜਣ। ਸਮਝਾਉਣ ਦਾ ਕਿੰਨਾ ਸੋਹਣਾ ਢੰਗ ਹੈ:

**ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ॥**

*(ਸੂਹੀ ਮਹਲਾ ੫, ਪੰਨਾ 729)*

ਸੱਜਣ ਉਹ ਹੀ ਸੱਜਣ ਨੇ ਜੋ ਸਦੀਵੀ ਨਾਲ ਹੋਵਣ। ਐਸੇ ਮਹਾਂਪੁਰਸ਼ ਅੰਤਰਜਾਮੀ ਹੁੰਦੇ ਨੇ। ਵੈਦ ਵੀ ਸਰੀਰ ਦੇ ਤਲ ਦਾ ਪੂਰਨ ਅੰਤਰਜਾਮੀ ਹੈ, ਮੁਨੀਸ਼ ਵੀ ਅੰਤਰਜਾਮੀ ਹੈ ਮਨ ਦੇ ਤਲ ਦਾ, ਔਰ ਸੰਤ ਵੀ ਅੰਤਰਜਾਮੀ ਹੈ ਮਨ ਦੇ ਤਲ ਦਾ, ਤੇ ਸਭ ਕੁਛ ਦਾ।

•

# ਪਾਖੰਡ

ਪਾਖੰਡ ਮਨੁੱਖੀ ਤਲ 'ਤੇ ਵਿਆਪਕ ਹੈ। ਸਿਰਫ਼ ਅਸੀਂ ਵੇਖ ਕੇ ਨਹੀਂ ਕਹਿ ਸਕਦੇ ਕਿ ਇਹ ਵਿਅਕਤੀ ਪਾਖੰਡੀ ਹੈ ਯਾ ਇਹ ਪਰਿਵਾਰ ਪਾਖੰਡੀ ਹੈ। ਇਹ ਕੌਮ ਪਾਖੰਡੀ ਹੈ, ਇਹ ਸਮੁੱਚਾ ਦੇਸ਼ ਪਾਖੰਡੀ ਹੈ, ਇਹ ਤਾਂ ਅਧੂਰੀ ਗੱਲ ਹੋਵੇਗੀ, ਸੱਚ ਤਾਂ ਇਹ ਹੈ ਕਿ ਸਾਰਾ ਵਿਸ਼ਵ ਪਾਖੰਡੀ ਹੈ। ਪਾਖੰਡ ਕਿਸ ਨੂੰ ਕਹਿੰਦੇ ਨੇ ? ਖੰਡ ਖੰਡ ਜੁ ਹੋ ਗਿਆ। ਜੋ ਦਿਖਾਵੇ ਕੁਛ ਹੋਰ, ਹੋਵੇ ਕੁਛ ਹੋਰ; ਕਰਦਾ ਕੁਛ ਹੋਰ ਹੈ, ਨੀਅਤ ਕੁਛ ਹੋਰ ਹੈ; ਵਿਚਾਰਾਂ ਵਿਚ ਕੁਛ ਹੋਰ ਹੈ, ਕਿਰਦਾਰ ਵਿਚ ਕੁਛ ਹੋਰ ਹੈ, ਖੰਡ ਖੰਡ, ਇਹ ਟੁਕੜੇ ਟੁਕੜੇ। ਹਰ ਘਰ ਦੇ ਸੰਬੰਧ ਵਿਚ ਪਾਖੰਡ ਖੰਡ। ਇਸ ਵਾਸਤੇ ਧਾਰਮਿਕ ਜਗਤ ਵਿਚ ਇਸ ਨੂੰ ਬਹੁਤ ਵੱਡਾ ਔਗੁਣ ਮੰਨ ਲਿਆ ਗਿਆ ਹੈ।

ਪ੍ਰਿਥਮ ਜੇ ਦੇਖੀਏ, ਰਾਜਨੀਤੀ ਤਾਂ ਖੜ੍ਹੀ ਹੀ ਪਾਖੰਡ 'ਤੇ ਹੈ। ਰਾਜਨੀਤਕ ਬੋਲਦਾ ਕੁਛ ਹੋਰ ਹੈ, ਵਾਇਦੇ ਕੁਛ ਹੋਰ ਕਰਦਾ ਹੈ, ਪਰ ਕਰਦਾ ਕੁਛ ਹੋਰ ਹੈ, ਹੁੰਦਾ ਕੁਛ ਹੋਰ ਹੈ ਤੇ ਦਿਸਦਾ ਵੀ ਕੁਛ ਹੋਰ ਹੀ ਹੈ।

ਪਾਖੰਡ ਦੀ ਸ਼ੁਰੂਆਤ ਇਥੋਂ ਹੁੰਦੀ ਹੈ ਕਿ ਮੈਂ ਹਰ ਇਕ ਦੀ ਨਿਗਾਹ ਥੱਲੇ ਚੰਗਾ ਹੋਵਾਂ। ਹਰ ਇਕ ਦੀਆਂ ਨਜ਼ਰਾਂ ਵਿਚ ਚੰਗਾ ਹੋਵਾਂ ਔਰ ਹਰ ਇਕ ਦੀ ਜ਼ਬਾਨ 'ਤੇ ਮੇਰਾ ਹੀ ਨਾਮ ਹੋਵੇ। ਇਸਦੇ ਲਈ ਮਨੁੱਖ ਨੂੰ ਲੋਕਾਂ ਦੀਆਂ ਅੱਖਾਂ ਦੇ ਸਾਹਮਣੇ, ਉਨ੍ਹਾਂ ਦੇ ਸਮਾਨ ਪੇਸ਼ ਕਰਨਾ ਹੁੰਦਾ ਹੈ, ਜੈਸਾ ਕਿ ਉਹ ਵੇਖਣਾ ਚਾਹੁੰਦੇ ਨੇ। ਹਰ ਮਨੁੱਖ ਇਕ ਦੂਸਰੇ ਨੂੰ ਦਿਖਾਉਣ ਦੀ ਤਿਆਰੀ ਵਿਚ ਹੈ। ਅਸੀਂ ਦੇਖਦੇ ਹਾਂ ਕਿ ਇਹ ਪਾਖੰਡ ਕਪੜਿਆਂ ਦੇ ਤਲ 'ਤੇ ਵੀ ਚਲਦਾ ਹੈ ਔਰ ਖ਼ਾਸ ਕਰਕੇ ਇਸਤਰੀਆਂ ਵਿਚ। ਘਰ ਵਿਚ ਤਾਂ ਕਈ ਦਫ਼ਾ ਉਹ ਮੈਲੀਆਂ-ਕੁਚੈਲੀਆਂ ਯਾ ਕਈ ਦਫ਼ਾ ਤਾਂ ਬਿਲਕੁਲ ਡਾਇਣਾਂ ਬਣ ਕੇ ਹੀ ਬੈਠੀਆਂ ਹੁੰਦੀਆਂ ਨੇ, ਕਿਉਂਕਿ ਉਥੇ ਬਹੁਤ ਨਜ਼ਰਾਂ ਨਹੀਂ, ਜੋ ਪ੍ਰਸੰਸਾ ਕਰ ਸਕਣ। ਤੋ ਇਹ ਜਿਹੜੀਆਂ ਨਜ਼ਰਾਂ ਸਾਹਮਣੇ ਹਨ, ਉਨ੍ਹਾਂ ਦੀ ਅਸਲੀਅਤ ਉਜਾਗਰ ਹੈ। ਪਰ ਜੈਸੇ ਹੀ ਘਰ ਵਿੱਚੋਂ ਨਿਕਲਣਾ ਹੈ, ਤਾਂ ਪੂਰਾ ਮੇਕਅਪ (Makeup) ਕਰ ਕੇ ਹੀ ਨਿਕਲਣਾ ਹੈ, ਪੂਰਾ ਸ਼ਿੰਗਾਰ ਕਰ ਕੇ ਹੀ ਨਿਕਲਣਾ ਹੈ। ਔਰ ਇਹ ਸਾਰਾ ਸ਼ਿੰਗਾਰ ਦੂਸਰਿਆਂ

ਦੀਆਂ ਅੱਖਾਂ ਲਈ ਹੈ। ਜਿਹੜਾ ਮਨੁੱਖ ਹਰ ਵਕਤ ਦੂਜਿਆਂ ਦੀ ਨਿਗਾਹ ਵਿਚ ਕਾਬਲੇ ਦੀਦ ਬਣਨ ਦੀ ਕੋਸ਼ਿਸ਼ ਕਰਦਾ ਹੈ, ਕਈ ਦਫ਼ਾ ਆਪਣੀ ਦੀਦ ਤੋਂ, ਆਪਣੀਆਂ ਹੀ ਨਜ਼ਰਾਂ ਤੋਂ ਦੂਰ ਚਲਿਆ ਜਾਂਦਾ ਹੈ। ਐਸਾ ਦੇਖਣ ਵਿਚ ਆਉਂਦਾ ਹੈ ਕਿ ਜੋ ਦੂਜਿਆਂ ਦੀਆਂ ਨਜ਼ਰਾਂ ਦੇ ਬਹੁਤ ਨੇੜੇ ਚਲਿਆ ਗਿਆ, ਨਜ਼ਰਾਂ ਦੇ ਥੱਲੇ ਆ ਗਿਆ, ਲੋਕੀ ਆਪਣੀ ਨਿਗਾਹ ਉਸ 'ਤੇ ਰੱਖਦੇ ਨੇ। ਐਸਾ ਮਨੁੱਖ ਆਪਣੀਆਂ ਹੀ ਨਿਗਾਹਾਂ ਤੋਂ ਬਹੁਤ ਦੂਰ ਹੁੰਦਾ ਹੈ, ਬਹੁਤ ਦੂਰ ਹੁੰਦਾ ਹੈ। ਚੂੰਕਿ ਉਹ ਆਪਣੀਆਂ ਨਿਗਾਹਾਂ ਤੋਂ ਬਹੁਤ ਦੂਰ ਹੁੰਦਾ ਹੈ, ਉਸਨੂੰ ਆਪਣੇ ਵਿਚ ਤਾਂ ਕੁਛ ਵੀ ਦਿਖਾਈ ਨਹੀਂ ਦਿੰਦਾ। ਉਸਦਾ ਸਾਰਾ ਯਤਨ, ਉਸਦੇ ਸਾਰੇ ਉਪਰਾਲੇ, ਉਸਦੀ ਸਾਰੀ ਮਿਹਨਤ ਦੂਜਿਆਂ ਦੀਆਂ ਨਿਗਾਹਾਂ ਵਿਚ ਪਹੁੰਚਣਾ ਔਰ ਦੂਜਿਆਂ ਦੀ ਨਿਗਾਹ ਵਿਚ ਪ੍ਰਸ਼ੰਸਾ ਪ੍ਰਾਪਤ ਕਰਨਾ ਹੀ ਹੁੰਦਾ ਹੈ। ਐਸਾ ਮਨੁੱਖ ਆਪਣੀਆਂ ਨਿਗਾਹਾਂ ਤੋਂ ਬਹੁਤ ਦੂਰ ਚਲਿਆ ਜਾਂਦਾ ਹੈ। ਉਸਨੂੰ ਕੁਛ ਵੀ ਦਿਖਾਈ ਨਹੀਂ ਦਿੰਦਾ। ਉਸਨੂੰ ਜਦ ਆਪਣੇ ਵਿਚ ਕੁਛ ਦਿਖਾਈ ਹੀ ਨਹੀਂ ਦੇ ਰਿਹਾ ਤੇ ਰੋਜ਼ ਰੋਜ਼ ਅੰਦਰ ਦਾ ਤਲ ਗੰਦਾ ਹੁੰਦਾ ਜਾ ਰਿਹਾ ਹੈ, ਮੈਲਾ ਹੁੰਦਾ ਜਾ ਰਿਹਾ ਹੈ। ਇਤਨਾ ਸਾਫ਼ ਸੁਥਰਾ, ਇਤਨੀ ਚਮਕ ਦਮਕ ਬਾਹਰ ਪ੍ਰਗਟ ਕੀਤੀ ਜਾ ਰਹੀ ਹੈ! ਔਰ ਜਿਤਨੀ ਇਹ ਬਾਹਰ ਪ੍ਰਗਟ ਕੀਤੀ ਜਾ ਰਹੀ ਹੈ, ਤੇ ਸਮਝ ਲੈਣਾ ਕਿ ਇਸਦਾ ਅੰਤਸ਼ਕਰਨ ਉਤਨਾ ਹੀ ਮੈਲਾ ਹੈ। ਧੰਨ ਗੁਰੂ ਅਮਰਦਾਸ ਜੀ ਨੇ ਇਸੇ ਦਾ ਹੀ ਜ਼ਿਕਰ ਕੀਤਾ ਹੈ :

**ਜੀਅਹੁ ਮੈਲੇ ਬਾਹਰਹੁ ਨਿਰਮਲ॥**
**ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ॥**

*(ਰਾਮਕਲੀ ਮਹਲਾ ੩, ਪੰਨਾ 919)*

ਅੰਦਰੋਂ ਤਾਂ ਮੈਲੇ ਨੇ ਪਰ ਬਾਹਰੋਂ ਬੜੇ ਨਿਰਮਲ ਨੇ। ਇਨ੍ਹਾਂ ਨੇ ਆਪਣੀ ਜ਼ਿੰਦਗੀ ਹਾਰ ਦਿੱਤੀ ਹੈ। ਸਿਰਫ਼ ਦੂਜਿਆਂ ਦੀਆਂ ਨਜ਼ਰਾਂ ਵਿਚ ਚੰਗਾ ਹੋਣ ਲਈ ਸਮਾਂ ਗਵਾਇਆ ਹੈ। ਆਪਣੀ ਨਿਗਾਹ ਕਦੀ ਆਪਣੇ 'ਤੇ ਰੱਖੀ ਹੀ ਨਹੀਂ ਤੇ ਜੀਵਨ, ਅੰਤਸ਼ਕਰਨ ਗੰਦਗੀ ਵਿਚ ਹੀ ਬਤੀਤ ਕਰ ਲਿਆ। ਖ਼ਾਸ ਕਰਕੇ ਇਸਤਰੀਆਂ ਦੇ ਤਲ 'ਤੇ ਅਤੇ ਕਪੜਿਆਂ ਦੇ ਤਲ 'ਤੇ ਅਸੀਂ ਐਸਾ ਦੇਖ ਸਕਦੇ ਹਾਂ। ਪੁਰਸ਼ ਵੀ ਦੂਜਿਆਂ ਦੀਆਂ ਨਜ਼ਰਾਂ ਵਿਚ ਸ਼ਕਤੀਸ਼ਾਲੀ ਹੋਣਾ ਚਾਹੁੰਦੇ ਨੇ ਤਾਂ ਕਿ ਹਰ ਇਕ ਦੀ ਨਿਗਾਹ ਉਪਰ ਪਵੇ। ਸ਼ਕਤੀ ਚਾਹੇ ਧਨ ਦੀ ਹੈ, ਚਾਹੇ ਸਵੈਮਾਣ ਦੀ ਹੈ, ਪ੍ਰਭੁਤਾ ਦੀ ਹੈ ਯਾ ਫਿਰ ਸ਼ਕਤੀ ਤਨ ਦੀ ਹੈ, ਜੈਸੇ ਕਿ ਪਹਿਲਵਾਨਾਂ ਕੋਲ ਹੁੰਦੀ ਹੈ, ਉਹ ਪਹਿਲੋਂ ਆਪਣੀ ਸ਼ਕਤੀ ਦਿਖਾਉਂਦੇ ਨੇ ਤੇ ਬਾਕਾਇਦਾ ਸ਼ਕਤੀ ਦੀ ਨੁਮਾਇਸ਼ ਕਰਦੇ ਨੇ। ਇਹ ਸ਼ਕਤੀ ਚਾਹੇ ਇਲਮ ਦੀ ਹੋਵੇ, ਚਾਹੇ ਡਿਗਰੀਆਂ ਦੀ ਹੋਵੇ, ਚਾਹੇ ਬੌਧਿਕ ਹੋਵੇ। ਇਹ ਬੌਧਿਕ ਸ਼ਕਤੀ,

ਇਹ ਸਰੀਰਕ ਸ਼ਕਤੀ, ਇਹ ਇਲਮ ਦੀ ਸ਼ਕਤੀ, ਸਿਰਫ਼ ਦੂਜਿਆਂ ਦੀਆਂ ਨਜ਼ਰਾਂ ਵਿਚ ਚੰਗਾ ਦਿੱਸੀਏ, ਮਹਾਨ ਦਿੱਸੀਏ ਤੇ ਦੂਜਿਆਂ ਦੀਆਂ ਨਿਗਾਹਾਂ ਸਾਡੇ 'ਤੇ ਰਹਿਣ, ਇਹੀ ਮਨੋਰਥ ਹੁੰਦਾ ਹੈ। ਕਿਸੇ ਮਹਿਫ਼ਲ ਵਿਚ, ਕਿਸੇ ਇਕੱਠ ਵਿਚ ਦੂਜਿਆਂ ਦੀਆਂ ਨਿਗਾਹਾਂ ਉਸ ਵੱਲ ਜੇ ਨਹੀਂ ਗਈਆਂ ਤਾਂ ਬਹੁਤ ਔਖਾ ਹੁੰਦਾ ਹੈ। ਸਾਡੀ ਤਰਫ਼ ਤਾਂ ਕਿਸੇ ਨੇ ਦੇਖਿਆ ਤਕ ਵੀ ਨਹੀਂ। ਤੇ ਵਿਆਕੁਲ ਹੁੰਦਾ ਹੈ, ਦੁਖੀ ਹੁੰਦਾ ਹੈ। ਜੀਵਨ ਭਰ ਦੇ ਯਤਨ ਦੂਜਿਆਂ ਦੇ ਸਾਹਮਣੇ ਚੰਗਾ ਹੋਣ ਦੇ ਨੇ, ਦੂਜਿਆਂ ਦੀਆਂ ਨਜ਼ਰਾਂ ਵਿਚ ਉੱਚਾ ਹੋਣ ਦੇ ਨੇ, ਤਾਂ ਕਿ ਹਰ ਇਕ ਨਿਗਾਹ ਦੀ ਪ੍ਰਸੰਸਾ ਮਿਲੇ। ਔਰ ਇਹ ਨਿਗਾਹ ਵਾਕਈ ਪ੍ਰੰਸਸਾ ਕਰ ਰਹੀ ਹੈ, ਜੋ ਦੇਖ ਰਹੀ ਹੈ। ਕਈ ਦਫ਼ਾ ਬੜੇ ਬੜੇ ਇਹੋ ਜਿਹੇ ਜਤਨ ਵੀ ਕੀਤੇ ਜਾਂਦੇ ਨੇ, ਸਿਰਫ਼ ਦੂਜਿਆਂ ਦੀ ਨਿਗਾਹਾਂ ਨੂੰ ਆਪਣੀ ਤਰਫ਼ ਮੋੜਨ ਲਈ।

ਕੁਛ ਅਰਸਾ ਪਹਿਲਾਂ ਇਕ ਨੌਜਵਾਨ ਨੇ ਆਸਟ੍ਰੇਲੀਆ (Australia) ਦੇ ਜੰਗਲਾਂ ਨੂੰ ਇਸ ਵਾਸਤੇ ਅੱਗ ਲਗਾ ਦਿੱਤੀ ਕਿ ਮੇਰਾ ਨਾਮ ਪੇਪਰਾਂ ਵਿਚ ਆ ਜਾਵੇ, ਟੀ.ਵੀ. (T.V.) 'ਤੇ ਆਵੇ। ਦੇਖਦੇ ਹਾਂ ਅਸੀਂ, ਕਈਆਂ ਦੇ ਨਾਮ ਅਖ਼ਬਾਰਾਂ ਵਿਚ ਆਉਂਦੇ ਨੇ। ਕਿਤਨੀ ਚਰਚਾ ਲੋਕੀ ਰੇਡੀਓ 'ਤੇ ਕਰਦੇ ਨੇ। ਲੋਕੀ ਗੁਫ਼ਤਗੂ ਕਰਦੇ ਨੇ। ਇਸ ਕਾਰਣ ਉਸ ਦੇ ਅੰਦਰ ਇਕ ਚੋਟ ਲੱਗਦੀ ਸੀ ਕਿ ਮੈਂ ਕਿਸੇ ਦੀ ਨਿਗਾਹ ਥੱਲੇ ਨਹੀਂ, ਅਖ਼ਬਾਰ ਵਿਚ ਮੇਰੀ ਚਰਚਾ ਨਹੀਂ, ਰੇਡੀਓ, ਟੀ.ਵੀ. 'ਤੇ ਮੇਰੀ ਕੋਈ ਗੱਲ ਤਕ ਨਹੀਂ ਔਰ ਲੋਕਾਂ ਦੀ ਜ਼ਬਾਨ ਮੇਰਾ ਜ਼ਿਕਰ ਤਕ ਵੀ ਨਹੀਂ ਕਰਦੀ। ਉਸਨੇ ਇਹ ਵਿਆਪਕ ਪੱਧਰ ਦਾ ਗਿਲਾ ਕੀਤਾ। ਕਈਆਂ ਨੇ ਬੜੇ ਬੜੇ ਭਿਅੰਕਰ ਕਤਲ ਕੀਤੇ ਨੇ, ਸਿਰਫ਼ ਦੂਜਿਆਂ ਦੀਆਂ ਨਿਗਾਹਾਂ ਆਪਣੀ ਤਰਫ਼ ਖਿੱਚਣ ਲਈ। ਫ਼ਰਕ ਸਿਰਫ਼ ਇਤਨਾ ਹੈ ਕਿ ਕੋਈ ਥੋੜ੍ਹੇ ਜਿਹੇ ਮਨੁੱਖਾਂ ਨੂੰ ਕਤਲ ਕਰ ਕੇ ਦੂਜਿਆਂ ਦੀਆਂ ਨਿਗਾਹਾਂ ਨੂੰ ਆਪਣੀ ਤਰਫ਼ ਕਰ ਲੈਂਦਾ ਹੈ ਤੇ ਕੋਈ ਢਾਈ ਕ੍ਰੋੜ ਬੰਦਿਆਂ ਨੂੰ ਕਤਲ ਕਰ ਕੇ ਸਮੁੱਚੇ ਸੰਸਾਰ ਵਿਚ ਪ੍ਰਸਿੱਧ ਹੋ ਜਾਂਦਾ ਹੈ, ਹਿਟਲਰ। ਇਥੇ ਸਵਾਲ ਪੈਦਾ ਹੁੰਦਾ ਹੈ ਆਖ਼ਰ ਹਿਟਲਰ ਨੂੰ ਇਤਨੇ ਬੰਦੇ ਕਤਲ ਕਰਨ ਦੀ ਲੋੜ ਕਿਉਂ ਪੈ ਗਈ ? ਗਹਿਰਾਈ ਵਿਚ ਦੇਖੋਗੇ ਤਾਂ ਸਮਝ ਪਵੇਗੀ। ਐਸਾ ਕੁਛ ਕਰਕੇ ਦਿਖਾਉਣਾ ਹੈ, ਤਾਂ ਹੀ ਲੋਕੀ ਦੇਖਣਗੇ, ਕੁਝ ਹੋ ਕੇ ਰਹਿਣਾ ਹੈ; ਇਹ ਐਸੇ ਲੋਕਾਂ ਦੀ ਨੀਅਤ ਨਹੀਂ ਹੁੰਦੀ।

ਵਿਆਪਕ ਪੱਧਰ 'ਤੇ ਇਹ ਪਾਖੰਡ, ਰਾਜਨੀਤੀ ਦੇ ਵਿਚ, ਸਮਾਜ ਦੇ ਵਿਚ ਚਲਦਾ ਹੈ। ਘਰ ਘਰ ਪਾਖੰਡੀ ਹੈ, ਸਾਰੇ ਸਮਾਜ ਪਾਖੰਡੀ ਨੇ ਔਰ ਸਾਰੀ ਰਾਜਨੀਤੀ ਪਾਖੰਡੀ ਹੈ, ਚਾਹੇ ਉਹ ਸ਼ਖ਼ਸੀ ਤਲ 'ਤੇ ਹੈ, ਚਾਹੇ ਉਹ ਜਮਹੂਰੀਅਤ ਹੈ ਤੇ ਚਾਹੇ ਸਮਾਜਵਾਦ ਹੈ; ਚਾਹੇ ਕਿੰਗਡਮ (Kingdom) ਹੈ, ਚਾਹੇ ਡੈਮੋਕਰੇਸੀ

(Democracy) ਹੈ, ਯਾ ਫਿਰ ਕਮਿਊਨਿਜ਼ਮ (Communism) ਹੈ, ਸਾਰੇ ਹੀ ਪਾਖੰਡੀ ਨੇ। ਇਹ ਜੋ ਕੁਝ ਦਿਖਾ ਰਹੇ, ਇਹ ਉਹ ਕੁਝ ਨਹੀਂ ਨੇ। ਪਰ ਬਹੁਤੇ ਦੁੱਖ ਦੀ ਗੱਲ ਤਾਂ ਇਹ ਹੈ ਕਿ ਸਾਰਾ ਧਾਰਮਿਕ ਜਗਤ ਵੀ ਪਾਖੰਡ 'ਤੇ ਖੜ੍ਹਾ ਹੈ। ਜਿਨ੍ਹਾਂ ਨੂੰ ਅਸੀਂ ਬਹੁਤ ਵੱਡੇ ਧਾਰਮਿਕ ਕਹਿੰਦੇ ਹਾਂ, ਹਕੀਕਤ ਵਿਚ ਬਹੁਤ ਵੱਡੇ ਪਾਖੰਡੀ ਨੇ। ਇਨ੍ਹਾਂ ਦਾ ਵੀ ਸਾਰਾ ਉੱਦਮ ਦੂਜਿਆਂ ਦੀਆਂ ਨਿਗਾਹਾਂ ਆਪਣੀ ਵੱਲ ਕਰਨ ਦਾ ਹੀ ਹੁੰਦਾ ਹੈ।

ਚੇਤਨਾ ਤਾਂ ਬਿਲਕੁਲ ਸੁੱਤੀ ਹੋਈ ਹੈ, ਲੇਕਿਨ ਦਿਖਾਣਾ ਚਾਹੁੰਦੇ ਨੇ ਕਿ ਮੈਂ ਅੰਮ੍ਰਿਤ ਵੇਲੇ ਉਠਦਾ ਹਾਂ। ਅੰਮ੍ਰਿਤ ਵੇਲੇ ਦਾ ਉਠਣਾ ਉਸੇ ਦਾ ਸਫਲ ਸਮਝੋ, ਜਿਹਦੇ ਨਾਲ ਉਹਦੀ ਚੇਤਨਾ ਵਿਚ ਵੀ ਜਾਗ੍ਰਤੀ ਆ ਗਈ ਹੋਵੇ। ਪਰ ਚੇਤਨਾ ਵਿਚ ਤਾਂ ਕੋਈ ਜਾਗ੍ਰਤੀ ਨਹੀਂ ਹੈ। ਸੁੱਤਾ ਹੋਇਐ ਅੰਦਰ, ਪਰ ਬਾਹਰੋਂ ਅੰਮ੍ਰਿਤ ਵੇਲੇ ਜਾਗਦਾ ਹੈ, ਬ੍ਰਹਮ ਮਹੂਰਤ ਵਿਚ ਜਾਗਦਾ ਹੈ ਔਰ ਲੋਕੀ ਇਸ ਦੀ ਪ੍ਰਸੰਸਾ ਵੀ ਕਰਨ ਕਿ ਅੰਮ੍ਰਿਤ ਵੇਲੇ ਜਾਗਦਾ ਹੈ, ਇਹ ਉਸਦੀ ਬੜੀ ਚਾਹਤ ਹੈ, ਉਸਦਾ ਅੰਮ੍ਰਿਤ ਵੇਲੇ ਦਾ ਉਠਣਾ ਲੋਕਾਂ ਦੀ ਪ੍ਰਸੰਸਾ ਲੈਣਾ ਹੈ। ਔਰ ਕਈ ਦਫ਼ਾ ਅੰਮ੍ਰਿਤ ਵੇਲੇ ਦਾ ਉਠਣਾ ਲੋਕਾਂ ਦੀ ਨਿਗਾਹ ਥੱਲੇ ਨਾ ਹੋਵੇ ਤਾਂ ਫਿਰ ਦੱਸਣਾ ਹੁੰਦਾ ਹੈ ਕਿ ਮੈਂ ਅੰਮ੍ਰਿਤ ਵੇਲੇ ਉਠਦਾ ਹਾਂ ਔਰ ਇਹ ਦੱਸਣਾ ਇਸ ਗੱਲ ਦਾ ਸਬੂਤ ਹੈ ਕਿ ਇਹ ਪਾਖੰਡੀ ਹੈ ਔਰ ਜਿਤਨੀ ਜਿਤਨੀ ਜਿਸਦੀ ਚੇਤਨਾ ਸੁੱਤੀ ਹੁੰਦੀ ਹੈ, ਉਹ ਅੰਮ੍ਰਿਤ ਵੇਲੇ ਉੱਠਣ ਦੀ ਚਰਚਾ ਕਰੇਗਾ। ਕੋਈ ਦੇਖੇ, ਤਾਂ ਹੀ ਦਾਨ ਕਰਨਾ ਹੈ, ਉਂਜ ਨਹੀਂ। ਐਸਾ ਦੇਖਣ ਵਿਚ ਆਇਆ ਹੈ ਕਿ ਜਦ ਕੋਈ ਨਾ ਦੇਖੇ ਤਾਂ ਮਨੁੱਖ ਮੰਦਿਰ ਵਿਚ, ਮਠ ਵਿਚ, ਗੁਰਦੁਆਰੇ ਵਿਚ ਖ਼ਾਲੀ ਹੱਥ ਮੱਥਾ ਟੇਕਣ ਵਿਚ ਸੰਕੋਚ ਨਹੀਂ ਕਰਦਾ, ਲੇਕਿਨ ਜਦ ਕੋਈ ਦੇਖ ਰਿਹਾ ਹੋਵੇ ਤੇ ਖ਼ਾਲੀ ਹੱਥ ਮੱਥਾ ਟੇਕਣਾ ਹੋਵੇ ਤਾਂ ਔਖਾ ਹੋ ਜਾਂਦਾ ਹੈ। ਇਹ ਮਾਇਆ ਇਸ ਵਾਸਤੇ ਗੁਰੂ ਦੇ ਅੱਗੇ ਰੱਖਦਾ ਹੈ ਕਿ ਲੋਕੀ ਦੇਖਣ। ਵੱਡੇ ਵੱਡੇ ਦਾਨ ਦਿੱਤੇ ਜਾਂਦੇ ਹਨ ਔਰ ਦੇਣ ਵਾਲਾ ਇਹ ਵੀ ਚਾਹੁੰਦਾ ਹੈ ਕਿ ਮੇਰੇ ਦਿੱਤੇ ਹੋਏ ਦਾਨ ਹਰ ਇਕ ਦੀ ਜ਼ਬਾਨ 'ਤੇ ਹੋਵਣ, ਜ਼ਿਕਰ ਹੋਵੇ। ਇਹ ਜ਼ਿਕਰ ਕਿਸੇ ਦੀ ਜ਼ਬਾਨ 'ਤੇ ਇਕ ਦਿਨ ਹੋ ਸਕਦਾ ਹੈ, ਦੋ ਦਿਨ ਹੋ ਸਕਦਾ ਹੈ, ਪਰ ਮਨੁੱਖ ਤਾਂ ਹਰ ਵੇਲੇ ਚਾਹੁੰਦਾ ਹੈ ਕਿ ਹਰ ਵਕਤ, ਹਰ ਵੇਲੇ ਮੇਰੇ ਦਿੱਤੇ ਹੋਏ ਦਾਨ ਦੀ ਚਰਚਾ ਹੋਵੇ। ਤੇ ਮਨੁੱਖ ਫਿਰ ਮੰਦਿਰਾਂ ਤੇ ਗੁਰਦੁਆਰਿਆਂ ਦੀਆਂ ਦੀਵਾਰਾਂ 'ਤੇ, ਫ਼ਰਸ਼ ਦੇ ਪੱਥਰਾਂ 'ਤੇ ਆਪਣਾ ਨਾਮ ਲਿਖਾਉਂਦਾ ਹੈ ਤਾਂ ਕਿ ਲੋਕਾਂ ਨੂੰ ਪਤਾ ਚਲੇ ਕਿ ਮੈਂ ਦਾਨੀ ਹਾਂ। ਦਿੱਤੇ ਹੋਏ ਭਾਂਡੇ, ਸਾਜ਼ੋ-ਸਾਮਾਨ 'ਤੇ ਆਪਣਾ ਨਾਮ ਲਿਖਾਉਂਦਾ ਹੈ ਤਾਂ ਕਿ ਦੂਜੇ ਜਾਣਨ ਕਿ ਮੈਂ ਦਾਨੀ ਹਾਂ। ਕਿਧਰੇ ਧਰਮਸ਼ਾਲਾ ਬਣਾਉਂਦਾ ਹੈ, ਕਿਧਰੇ ਮੰਦਿਰ ਬਣਾਉਂਦਾ ਹੈ। ਬਹੁਤ ਵੱਡੀ ਤਖ਼ਤੀ ਆਪਣੇ ਨਾਮ ਦੀ ਲਿਖਾਉਂਦਾ

ਹੈ। ਤੋ ਧਰਮ ਦੇ ਨਾਮ 'ਤੇ ਸ਼ਾਲਾ ਨਹੀਂ ਬਣੀ, ਆਪਣੇ ਨਾਮ 'ਤੇ ਬਣੀ ਹੈ, ਜਿਸਦੇ ਨਾਮ ਦੀ ਤਖ਼ਤੀ ਲੱਗੀ ਹੋਈ ਹੈ। ਲੋਕੀ ਕਹਿ ਦਿੰਦੇ ਨੇ—ਗੁਰਦੁਆਰਾ ਹੈ, ਮੰਦਿਰ ਹੈ, ਧਰਮਸ਼ਾਲਾ ਹੈ, ਪਰ ਜਿਨ੍ਹਾਂ ਦੀਆਂ ਫੜ੍ਹੀਆਂ ਲੱਗੀਆਂ ਹੋਈਆਂ ਨੇ, ਇਹ ਘਰ ਉਨ੍ਹਾਂ ਦਾ ਹੈ। ਲੋਕੀ ਜਾਣਨ ਕਿ ਅਸੀਂ ਬਣਾਇਆ ਹੈ, ਇਸ ਭਾਵਨਾ ਦੇ ਅਧੀਨ ਜੋ ਦਾਨ ਹੈ, ਇਹ ਪਾਖੰਡ ਹੈ। ਬਹੁਤਾ ਦਿੱਤਾ ਹੋਇਆ ਦਾਨੀਆਂ ਦਾ ਦਾਨ ਸਿਵਾਏ ਪਾਖੰਡ ਦੇ ਹੋਰ ਕੁਝ ਨਹੀਂ ਹੈ। ਪਾਖੰਡ ਕੀ ਹੈ ? ਗੁਰੂ ਜੀ ਫ਼ੁਰਮਾਉਂਦੇ ਨੇ :

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥**

*(ਸੂਹੀ ਮ: ੫, ਪੰਨਾ 747)*

"ਜੋ ਦੀਸਹਿ", ਜੋ ਦਿਖਾਈ ਦੇ ਰਿਹਾ ਹੈ, ਕੇਵਲ ਲੋਕਾਂ ਦੀਆਂ ਨਜ਼ਰਾਂ ਵਿਚ ਉੱਚਾ ਹੋਣ ਲਈ ਦਿੱਤਾ ਹੋਇਆ ਦਾਨ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਫ਼ੁਰਮਾਨ ਕਰ ਰਹੇ ਨੇ ਕਿ ਸਭ ਪਾਖੰਡ ਹੈ।

**ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥**

*(ਆਸਾ ਦੀ ਵਾਰ, ਪੰਨਾ 466)*

ਦੇ ਦੇ ਕੇ ਹਜ਼ਾਰਾਂ ਗੁਣਾ ਮੰਗਣਾ ਔਰ ਦੁਨੀਆ ਸ਼ੋਭਾ ਕਰੇ ਕਿ ਮੈਂ ਦਾਨੀ ਹਾਂ, ਪਾਖੰਡ ਹੈ। ਵਿਆਪਕ ਪੱਧਰ 'ਤੇ ਦਾਨ ਦੇ ਨਾਮ 'ਤੇ ਪਾਖੰਡ ਚਲਦਾ ਹੈ, ਜੋ ਕਰਦਾ ਕੁਛ ਹੋਰ ਹੈ ਔਰ ਹੁੰਦਾ ਕੁਛ ਹੋਰ ਹੈ, ਪਰ ਦਿਖਾਉਂਦਾ ਕੁਛ ਹੋਰ ਹੈ। ਇਹ ਤਾਂ ਰਾਮ ਦੀ ਦਰਗਾਹ ਵਿਚ ਬੱਧਾ ਚੋਰ ਹੈ :

**ਕਰੈ ਦੂਹਕਰਮ ਦਿਖਾਵੈ ਹੋਰੁ ॥**
**ਰਾਮ ਕੀ ਦਰਗਹ ਬਾਧਾ ਚੋਰੁ ॥** *(ਗਉੜੀ ਮ: ੫, ਪੰਨਾ 194)*

ਧਾਰਮਿਕ ਜਗਤ ਵਿਚ ਪਾਠ ਦੇ ਨਾਮ 'ਤੇ ਵੀ ਪਾਖੰਡ ਚਲਦਾ ਹੈ, ਪੂਜਾ ਦੇ ਨਾਮ 'ਤੇ ਵੀ ਚਲਦਾ ਹੈ, ਸੇਵਾ ਦੇ ਨਾਮ 'ਤੇ ਵੀ ਚਲਦਾ ਹੈ। ਜਦ ਕੋਈ ਵੀ ਨਹੀਂ ਤਾਂ ਮੰਦਿਰ ਦਾ ਪੁਜਾਰੀ ਵੀ ਪੂਜਾ ਨੂੰ ਜਲਦੀ ਜਲਦੀ ਨਿਪਟਾਉਂਦਾ ਹੈ ਔਰ ਜਿਥੇ ਚਾਰ ਪ੍ਰੇਮੀ ਖੜ੍ਹੇ ਨੇ, ਤਾਂ ਫਿਰ ਇਸ ਦੀ ਪੂਜਾ ਵਿਚ ਵੀ ਟਾਈਮ ਲਗਦਾ ਹੈ, ਵਰਨਾ ਪੂਜਾ ਦਿਖਾਵਾ ਹੀ ਬਣ ਕੇ ਰਹਿ ਜਾਂਦੀ ਹੈ। ਪੁਜਾਰੀ ਦੀ ਕੀਤੀ ਹੋਈ ਪੂਜਾ ਦਾ ਸ਼ਿੰਗਾਰ ਦੂਜੇ ਲਈ ਹੈ। ਇਸ ਤਰ੍ਹਾਂ ਗੁਰਦੁਆਰੇ ਵਿਚ ਅਸੀਂ ਦੇਖ ਸਕਦੇ ਹਾਂ ਕਿ ਅੰਦਰ ਕੋਈ ਨਹੀਂ, ਕੀਰਤਨੀਏ ਕੀਰਤਨ ਕਰ ਰਹੇ ਨੇ, ਐਸਾ ਲਗਦਾ ਹੈ ਜੈਸਾ ਕੰਠ ਵਿਚ ਆਵਾਜ਼ ਹੀ ਨਹੀਂ ਹੈ। ਗੁਰਦੁਆਰੇ ਵਿਚ ਸੰਗਤਾਂ ਬੈਠੀਆਂ ਨੇ, ਆਵਾਜ਼ ਅਗਲਿਆਂ ਦੇ ਕੰਨ ਪਾੜਨ ਲੱਗ ਪੈਂਦੀ ਹੈ। ਇਹ ਸਿਰਫ਼ ਇਸ ਲਈ ਕਿ ਦੂਜੇ ਵੇਖ ਸਕਣ। ਕਦੀ ਕਦਾਈਂ ਕੋਈ ਵਿਰਲਾ

ਹੀ ਐਸਾ ਕੀਰਤਨੀਆ ਕੀਰਤਨ ਕਰਦਾ ਹੋਵੇਗਾ, ਜੋ ਆਪਣੀ ਆਤਮਾ ਨੂੰ ਸੁਣਾਉਣ ਲਈ, ਆਪਣੀ ਚੇਤਨਾ ਨੂੰ ਜਗਾਉਣ ਲਈ, ਆਪਣੇ ਆਪ ਨੂੰ ਬਦਲਣ ਲਈ ਕੀਰਤਨ ਕਰਦਾ ਹੋਵੇ। ਇਹੀ ਕਾਰਨ ਹੈ ਕਿ ਬਹੁਤੇ ਰਾਗੀ ਕੀਰਤਨੀਏ ਰੱਬੀ ਰਸ ਤੋਂ ਵਾਂਝੇ ਰਹਿ ਜਾਂਦੇ ਹਨ, ਜੀਵਨ-ਜਾਗ੍ਰਤੀ ਤੋਂ ਵਾਂਝੇ ਰਹਿ ਜਾਂਦੇ ਹਨ ਔਰ ਕੀਰਤਨ ਵਿਆਪਕ ਪੱਧਰ 'ਤੇ ਪਾਖੰਡ ਹੋ ਜਾਂਦਾ ਹੈ। ਇਤਨਾ ਰਸਦਾਇਕ ਕੀਰਤਨ, ਇਤਨੀ ਮਹਾਨ ਬਾਣੀ, ਇਤਨਾ ਸੁਰੀਲਾ ਕੰਠ, ਲੇਕਿਨ ਉਸਦੀ ਜ਼ਿੰਦਗੀ ਬੇਸੁਰੀ, ਉਸਦੀ ਜ਼ਿੰਦਗੀ ਬੇ-ਰਸ ਹੈ। ਇਸ ਦੇ ਕੀਤੇ ਹੋਏ ਕੀਰਤਨ ਤੋਂ ਸੰਗਤਾਂ ਪ੍ਰਭਾਵਿਤ ਹੁੰਦੀਆਂ ਹਨ, ਪਰ ਸਵੈਮ ਈਸ਼ਵਰ ਦੇ ਪ੍ਰਭਾਉ ਤੋਂ ਬਿਨਾਂ ਜੀਅ ਰਿਹਾ ਹੈ। ਜ਼ਿੰਦਗੀ ਦਿੱਸ ਰਹੀ ਹੈ; ਕੋਈ ਗੁਰੂ ਦੇ ਪ੍ਰਭਾਉ ਤੋਂ ਬਿਨਾਂ ਜੀਅ ਰਿਹਾ ਹੈ, ਇਹ ਤਾਂ ਪਰਮਾਤਮਾ ਦੇ ਪ੍ਰਭਾਉ ਹੇਠ ਨਹੀਂ ਜੀਅ ਰਿਹਾ। ਵਿਆਪਕ ਪੱਧਰ 'ਤੇ ਕੀਰਤਨ ਪਾਖੰਡ ਦਿਖਾਈ ਦੇ ਰਿਹਾ ਹੈ। ਕਿਧਰੇ ਕਿਧਰੇ ਕੋਈ ਐਸਾ ਕੀਰਤਨੀਆ ਆਪਣੇ ਜੀਵਨ ਨੂੰ ਸੁਰ ਵਿਚ ਕਰ ਲੈਂਦਾ ਹੈ, ਜ਼ਿੰਦਗੀ ਦੇ ਸਾਜ਼ ਨੂੰ ਸੁਰ ਵਿਚ ਕਰ ਲੈਂਦਾ ਹੈ ਔਰ ਉਸ ਸੁਰ ਕੀਤੇ ਹੋਏ ਸਾਜ਼ ਵਿੱਚੋਂ ਪ੍ਰਭੂ ਦੇ ਗੀਤ ਗਾਇਨ ਕਰਦਾ ਹੈ। ਲੇਕਿਨ ਇਕ ਐਸਾ ਵੀ ਕੀਰਤਨੀਆ ਹੈ ਕਿ ਉਸਦਾ ਜੀਵਨ ਤਾਂ ਸੁਰ ਵਿਚ ਨਹੀਂ ਹੈ, ਭਾਵੇਂ ਵਾਜੇ ਸੁਰ ਵਿਚ ਨੇ, ਤਬਲਾ ਸੁਰ ਵਿਚ ਹੈ, ਸਾਜ਼ ਸੁਰ ਵਿਚ ਨੇ, ਆਵਾਜ਼ ਸੁਰ ਵਿਚ ਹੈ, ਪਰ ਇਹ ਸਵੈਮ ਬੇਸੁਰਾ ਹੈ; ਇਹ ਪਾਖੰਡ ਹੈ।

**ਭਲੋ ਭਲੋ ਰੇ ਕੀਰਤਨੀਆ॥**
**ਰਾਮ ਰਮਾ ਰ਼ਾਮਾ ਗੁਨ ਗਾਉ॥**
**ਛੋਡਿ ਮਾਇਆ ਕੇ ਧੰਧ ਸੁਆਉ॥** *(ਰਾਮਕਲੀ ਮ: ੫, ਪੰਨਾ 885)*

ਸੁਰ ਇਕ ਵੀ ਬੇਸੁਰੀ ਹੋਵੇ ਤਾਂ ਉਸ ਸਾਜ਼ 'ਤੇ ਗੱਵਈਏ ਲਈ ਗਾਉਣਾ ਬੜਾ ਕਠਿਨ ਹੈ। ਤਬਲਾ ਬੇਸੁਰਾ ਹੈ ਤਾਂ ਰਾਗ ਦੀ ਸਿਆਣ ਰੱਖਣ ਵਾਲੇ ਨੂੰ ਗਾਉਣਾ ਔਖਾ ਹੈ। ਤੇ ਐਸੇ ਲੋਕ ਤਬਲਾ ਸਾਜ਼ ਤਾਂ ਸੁਰ ਵਿਚ ਕਰਦੇ ਨੇ, ਪਰ ਜ਼ਿੰਦਗੀ ਦੇ ਸਾਜ਼ ਵਿਚ ਪੰਜ ਬੇਸੁਰੀਆਂ ਸੁਰਾਂ ਵੱਜ ਰਹੀਆਂ ਨੇ—ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ। ਇਹ ਪੰਜੇ ਹੀ ਸੁਰ ਵਿਚ ਨਹੀਂ ਹਨ। ਕਾਮ ਸੁਰ ਵਿਚ ਹੋਵੇ ਤਾਂ ਸ਼ੀਲ ਬਣਦਾ ਹੈ, ਕ੍ਰੋਧ ਸੁਰ ਵਿਚ ਹੋਵੇ ਤਾਂ ਗਲਾ ਬਣਦਾ ਹੈ, ਲੋਭ ਸੁਰ ਵਿਚ ਹੋਵੇ ਤਾਂ ਸਬਰ-ਸੰਤੋਖ ਬਣਦਾ ਹੈ, ਮੋਹ ਸੁਰ ਵਿਚ ਹੋ ਜਾਏ ਤਾਂ ਪ੍ਰੇਮ ਬਣ ਜਾਂਦਾ ਹੈ ਔਰ ਇਸੇ ਤਰ੍ਹਾਂ ਅਹੰਕਾਰ ਸੁਰ ਵਿਚ ਹੋ ਜਾਏ ਤੇ ਨਿਰਮਾਣਤਾ ਬਣਦਾ ਹੈ। ਗਾ ਰਿਹਾ ਹੈ ਅਹੰਕਾਰ ਦੇ ਵਿਚ, ਗਾ ਰਿਹਾ ਹੈ ਲੋਭ ਤੇ ਮੋਹ ਦੇ ਵਿਚ। ਗਾ ਰਿਹਾ ਹੈ ਕਾਮ ਕ੍ਰੋਧ ਦੇ ਵਿਚ। ਇਹ ਗਾਵਣਾ ਪਾਖੰਡ ਹੈ ਤੇ ਇਕ ਵਿਆਪਕ ਪੱਧਰ 'ਤੇ ਪਾਖੰਡ ਚਲਦਾ ਹੈ—ਮੰਦਿਰਾਂ ਵਿਚ,

ਗੁਰਦੁਆਰਿਆਂ ਵਿਚ ਔਰ ਬੜੀਆਂ ਬੜੀਆਂ ਦਰਗਾਹਾਂ ਦੇ ਵਿਚ, ਕੱਵਾਲਾਂ ਦੁਆਰਾ। ਗਾ ਰਹੇ ਨੇ ਕੱਵਾਲੀਆਂ ਦੇ ਵਿਚ ਖ਼ੁਦਾ ਦੀ ਮਹਿਮਾ, ਲੇਕਿਨ ਚੇਤਨਾ ਉਸ ਖ਼ੁਦਾ ਦੇ ਗੁਣਾਂ ਤੋਂ ਕੋਸੋਂ ਦੂਰ ਹੈ, ਪ੍ਰਭਾਉ ਤੋਂ ਕੋਸੋਂ ਦੂਰ ਹੈ।

ਜੋੜਿਆਂ ਦੀ ਸੇਵਾ ਕੀਤੀ ਜਾ ਰਹੀ ਹੈ, ਭਾਂਡਿਆਂ ਦੀ, ਤੱਪੜ ਝਾੜਨ ਦੀ, ਝਾੜੂ ਬੁਹਾਰੀ ਦੀ ਸੇਵਾ ਹੈ। ਸੇਵਾ ਕਰਦੇ ਨੇ, ਬਹੁਤ ਚੰਗੇ ਲਗਦੇ ਨੇ, ਔਰ ਇਹ ਸੇਵਾ ਮਹਾਨ ਹੈ। ਪਰ ਅਕਸਰ ਐਸਾ ਦੇਖਣ ਨੂੰ ਮਿਲਦਾ ਹੈ ਕਿ ਜੋੜੇ ਝਾੜਨ ਵਾਲੇ ਜੋੜੇ ਮਾਰਨ ਲੱਗ ਪੈਂਦੇ ਨੇ। ਇਥੋਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਜੋੜੇ ਝਾੜਨਾ ਪਾਖੰਡ ਸੀ। ਜੋੜੇ ਪੈਰਾਂ ਵਿਚ ਹੁੰਦੇ ਨੇ, ਪੈਰਾਂ ਦੇ ਥੱਲੇ ਹੁੰਦੇ ਨੇ, ਜੋੜੇ ਝਾੜਨ ਵਾਲਾ ਹਰ ਇਕ ਦੇ ਕਦਮਾਂ ਦੀ ਖ਼ਾਕ ਹੁੰਦਾ ਹੈ :

**ਦੀਸਿ ਆਵਤ ਹੈ ਬਹੁਤੁ ਭੀਹਾਲਾ॥**
**ਸਗਲ ਚਰਨ ਕੀ ਇਹੁ ਮਨੁ ਰਾਲਾ॥** *(ਆਸਾ ਮ: ੫, ਪੰਨਾ 384)*

ਵਾਸਤਵ ਵਿਚ ਸੇਵਾ ਕਰਨ ਵਾਲਾ ਹਰ ਇਕ ਦੇ ਚਰਨਾਂ ਦੀ ਖ਼ਾਕ ਹੁੰਦਾ ਹੈ, ਪਰ ਇਹ ਤਾਂ ਸਿਰ ਦੀ ਖ਼ਾਕ ਬਣ ਜਾਂਦਾ ਹੈ, ਕਪੜਿਆਂ ਦੀ ਖ਼ਾਕ ਬਣ ਜਾਂਦਾ ਹੈ। ਭਾਂਡੇ ਮਾਂਜਣ ਵਾਲੇ, ਬੰਦਿਆਂ ਨੂੰ ਮਾਂਜਣ ਲੱਗ ਪੈਂਦੇ ਨੇ। ਝਾੜੂ ਬੁਹਾਰੀ ਦੇਣ ਵਾਲੇ, ਮਨੁੱਖਾਂ ਨੂੰ ਝਾੜੂ ਫੇਰਨ ਲੱਗ ਪੈਂਦੇ ਨੇ, ਤਾਂ ਪਤਾ ਚਲਦਾ ਹੈ ਕਿ ਇਹ ਸੇਵਾ ਕੀ ਹੈ। ਕਦੀ ਕਦਾਈਂ ਕੋਈ ਸੇਵਕ ਸੇਵਾ ਦੇ ਵਿਚ ਐਸਾ ਲੀਨ ਹੁੰਦਾ ਹੈ ਕਿ ਭਾਂਡੇ ਮਾਂਜਦਿਆਂ ਮਾਂਜਦਿਆਂ ਆਪਣਾ ਮਨ ਮਾਂਜ ਲੈਂਦਾ ਹੈ। ਬੁਹਾਰੀ ਫੇਰਦਿਆਂ ਫੇਰਦਿਆਂ ਆਪਣਾ ਅੰਤਸ਼ਕਰਨ ਸਾਫ਼ ਕਰ ਲੈਂਦਾ ਹੈ ਔਰ ਜੋੜਿਆਂ ਨੂੰ ਝਾੜਦਿਆਂ ਝਾੜਦਿਆਂ ਹੀ ਝਾੜ ਦਿੰਦਾ ਹੈ ਆਪਣੇ ਅੰਤਸ਼ਕਰਨ ਵਿੱਚੋਂ ਵਿਕਾਰਾਂ ਦੀ ਧੂੜ, ਔਰ ਇਸ ਤਰ੍ਹਾਂ ਦੀ ਕੀਤੀ ਹੋਈ ਉਸਦੀ ਸੇਵਾ ਵਿੱਚੋਂ ਪਰਮਾਤਮਾ ਝਲਕਣ ਲੱਗ ਪੈਂਦਾ ਹੈ। ਲੇਕਿਨ ਸੇਵਾਦਾਰਾਂ ਦੀ ਦੁਨੀਆ ਵਿਚ ਸੇਵਾ ਵਿਆਪਕ ਪੱਧਰ 'ਤੇ ਪਾਖੰਡ ਦੇ ਰੂਪ ਵਿਚ ਚੱਲ ਰਹੀ ਹੈ। ਕਹਿਣ ਨੂੰ ਤਾਂ ਸੇਵਾਦਾਰ ਕਹਿੰਦੇ ਨੇ, ਕਦਮਾਂ ਵਿਚ ਬੈਠਣ ਵਾਲਾ ਕਹਿੰਦੇ ਨੇ, ਪਰ ਅਸਲ ਵਿਚ ਇਹ ਸਿਰ 'ਤੇ ਬੈਠਣ ਵਾਲੇ ਹੁੰਦੇ ਨੇ। ਕਈ ਦਫ਼ਾ ਆਪਣਾ ਭਾਰ ਵੀ ਇਤਨਾ ਵਧਾ ਲੈਂਦੇ ਨੇ ਕਿ ਗਰਦਨਾਂ ਤੋੜ ਕੇ ਰੱਖ ਦਿੰਦੇ ਨੇ। ਕੋਈ ਦੇਸ਼ ਦੀ ਸੇਵਾ ਕਰਦਾ ਹੈ, ਦੇਸ਼ ਦੇ ਸਿਰ 'ਤੇ ਬੈਠ ਕੇ ਦੇਸ਼ ਦੀ ਗਰਦਨ ਤੋੜਦਾ ਹੈ। ਕੋਈ ਕੌਮ ਦੀ ਸੇਵਾ ਕਰਦਾ ਹੈ ਤੇ ਕੌਮ ਦੇ ਸਿਰ 'ਤੇ ਬੈਠ ਕੇ ਕੌਮ ਦੀਆਂ ਗਰਦਨਾਂ ਤੋੜ ਕੇ ਰੱਖ ਦਿੰਦਾ ਹੈ। ਔਰ ਐਸਾ ਵੀ ਦੇਖਣ ਵਿਚ ਆਇਆ ਹੈ ਕਿ ਕੋਈ ਵਿਅਕਤੀ ਦੀ ਸੇਵਾ ਕਰਦਾ ਹੈ, ਕਦਮਾਂ ਵਿਚ ਬੈਠਦਾ ਹੈ, ਪਰ ਉਸਦਾ ਕਦਮਾਂ ਦੇ ਵਿਚ ਬੈਠਣਾ ਅਸਲ ਵਿਚ ਸਿਰ ਦੇ ਉਪਰ ਬੈਠਣਾ ਹੁੰਦਾ ਹੈ, ਇਹ ਅਗਲੇ ਦਾ ਸਿਰ ਲਾਹ ਕੇ ਰੱਖ ਦਿੰਦਾ ਹੈ।

ਜਦ ਵੀ ਕੋਈ ਦੂਜਿਆਂ ਦੀਆਂ ਨਿਗਾਹਾਂ ਤੋਂ ਛੁਪਦਾ ਹੈ ਯਾ ਛੁਪਾਉਂਦਾ ਹੈ, ਆਪਣੀ ਸੇਵਾ ਨੂੰ ਛੁਪਾਉਂਦਾ ਹੈ, ਕੀਰਤਨ ਨੂੰ ਛੁਪਾਉਂਦਾ ਹੈ, ਪਾਠ ਨੂੰ ਛੁਪਾਉਂਦਾ ਹੈ ਤਾਂ ਸਹੀ ਜਾਣੋ ਉਤਨਾ ਹੀ ਉਹ ਪ੍ਰਭੂ ਦੇ ਨੇੜੇ ਹੁੰਦਾ ਹੈ। ਪਰ ਜਿਤਨਾ ਹੀ ਦੂਜਿਆਂ ਦੇ ਸਾਹਮਣੇ ਉਹ ਪ੍ਰਗਟ ਹੁੰਦਾ ਹੈ, ਉਤਨਾ ਹੀ ਪਰਮਾਤਮਾ ਤੋਂ ਉਹਲੇ ਹੋ ਜਾਂਦਾ ਹੈ। ਤੇ ਪਰਮਾਤਮਾ ਤੋਂ ਉਹਲੇ ਹੋਏ ਮਨੁੱਖ ਦਾ ਕੀਤਾ ਹੋਇਆ ਦਾਨ, ਪੁੰਨ, ਪਾਠ, ਜਾਪ, ਕੀਰਤਨ, ਕਥਾ, ਸੇਵਾ ਸਭ ਪਾਖੰਡ ਬਣ ਕੇ ਰਹਿ ਜਾਂਦੇ ਹਨ।

ਕੋਈ ਪਸ਼ੂ ਪਾਖੰਡੀ ਨਹੀਂ ਹੈ। ਉਹ ਜੈਸਾ ਅੰਦਰੋਂ ਹੈ ਵੈਸਾ ਹੀ ਬਾਹਰੋਂ ਹੈ। ਉਹ ਜੇ ਆਪਣੇ ਅੰਦਰ ਦੇ ਤਲ 'ਤੇ ਕਾਮੀ ਹੈ, ਉਹ ਸਾਰਿਆਂ ਦੇ ਸਾਹਮਣੇ ਵੀ ਕਾਮੀ ਹੈ। ਜੇ ਉਹ ਆਪਣੇ ਅੰਦਰ ਦੇ ਤਲ 'ਤੇ ਕ੍ਰੋਧੀ ਹੈ ਤਾਂ ਉਹ ਸਾਰਿਆਂ ਦੇ ਸਾਹਮਣੇ ਵੀ ਕ੍ਰੋਧੀ ਹੈ। ਜੇ ਉਹ ਆਪਣੇ ਤਲ 'ਤੇ ਹਿੰਸਕ ਹੈ ਤਾਂ ਫਿਰ ਸਾਰਿਆਂ ਦੇ ਤਲ 'ਤੇ ਵੀ ਹਿੰਸਕ ਹੈ, ਛੁਪਾਉਂਦਾ ਨਹੀਂ ਹੈ। ਕੁੱਤਾ ਅੰਦਰੋਂ ਬਾਹਰੋਂ ਕੁੱਤਾ ਹੀ ਹੁੰਦਾ ਹੈ। ਗਊ ਅੰਦਰੋਂ ਬਾਹਰੋਂ ਗਊ ਹੀ ਹੈ। ਸ਼ੇਰ ਅੰਦਰੋਂ ਬਾਹਰੋਂ ਸ਼ੇਰ ਹੈ। ਸੱਪ ਅੰਦਰੋਂ ਬਾਹਰੋਂ ਸੱਪ ਹੈ ਔਰ ਗਿੱਦੜ ਅੰਦਰੋਂ ਬਾਹਰੋਂ ਗਿੱਦੜ ਹੈ। ਇਕ ਮਨੁੱਖ ਹੀ ਹੈ, ਜੋ ਬਾਹਰੋਂ ਤਾਂ ਮਨੁੱਖ ਦਿਖਾਈ ਦੇ ਰਿਹਾ ਹੈ, ਪਰ ਅੰਦਰੋਂ ਨਹੀਂ ਹੈ, ਪਾਖੰਡੀ ਹੈ, ਖੰਡ ਖੰਡ ਹੈ। ਇਹੀ ਕਾਰਨ ਹੈ ਜੋ ਸਾਨੂੰ ਆਖਣ ਦੀ ਲੋੜ ਹੀ ਨਹੀਂ ਪੈਂਦੀ ਕਿ ਐ ਕੁੱਤੇ, ਤੂੰ ਕੁੱਤਾ ਬਣ ਜਾ। ਐ ਖੋਤੇ, ਤੂੰ ਖੋਤਾ ਬਣ ਜਾ। ਐ ਗਧੇ, ਤੂੰ ਗਧਾ ਬਣ ਜਾ। ਐ ਘੋੜੇ, ਤੂੰ ਘੋੜਾ ਬਣ ਜਾ। ਇਹ ਆਖਣ ਦੀ ਬਿਲਕੁਲ ਹੀ ਲੋੜ ਨਹੀਂ ਪੈਂਦੀ। ਪਰ ਐਸਾ ਹਰ ਵਕਤ ਆਖਿਆ ਜਾਂਦਾ ਹੈ ਕਿ ਐ ਬੰਦੇ, ਤੂੰ ਬੰਦਾ ਬਣ ਜਾ। ਐ ਮਨੁੱਖ, ਤੂੰ ਮਨੁੱਖ ਬਣ ਜਾ। ਕਦੀ ਕਦਾਈਂ ਜਦੋਂ ਕਿਸੇ ਮਨੁੱਖ ਵਿਚ ਮਨੁੱਖਤਾ ਵਿਆਪਕ ਹੁੰਦੀ ਹੈ ਤਾਂ ਫਿਰ ਕਹਿ ਦਿੱਤਾ ਜਾਂਦਾ ਹੈ ਕਿ ਇਸ ਵਿਚ ਮਨੁੱਖਤਾ ਹੈ, ਇਸ ਵਿਚ ਇਨਸਾਨੀਅਤ ਹੈ। ਉਸ ਪ੍ਰਤਿ ਹਿਰਦੇ ਵਿਚ ਸਨਮਾਨ ਜਾਗਦਾ ਹੈ। ਉਹ ਜੇ ਬਾਹਰੋਂ ਇਨਸਾਨ ਹੈ, ਤਾਂ ਅੰਦਰੋਂ ਵੀ ਇਨਸਾਨ ਦਿਖਾਈ ਦੇ ਰਿਹਾ ਹੈ। ਉਹ ਜੇ ਬਾਹਰੋਂ ਮਨੁੱਖ ਦਿਖਾਈ ਦੇ ਰਿਹਾ ਹੈ, ਤਾਂ ਅੰਦਰੋਂ ਵੀ ਮਨੁੱਖ ਦਿਖਾਈ ਦੇ ਰਿਹਾ ਹੈ। ਤੇ ਕੋਈ ਪਸ਼ੂ ਪਾਖੰਡੀ ਨਹੀਂ ਹੈ, ਕੇਵਲ ਮਨੁੱਖ ਹੀ ਪਾਖੰਡੀ ਹੈ। ਇਸਦੀ ਰਾਜਨੀਤੀ ਪਾਖੰਡ ਹੈ, ਇਸ ਦਾ ਸੁਭਾਉ ਪਾਖੰਡ ਹੈ, ਇਸਦਾ ਧਾਰਮਿਕ ਜੀਵਨ ਵੀ ਪਾਖੰਡ ਹੈ। ਕਰ ਰਿਹਾ ਹੈ ਜਪ, ਲੋਕਾਂ ਨੂੰ ਸੁਣਾਉਣ ਲਈ। ਕਦੀ ਇਸ ਨੇ ਆਪਣੀ ਸੁੱਤੀ ਹੋਈ ਆਤਮਾ ਨੂੰ ਜਗਾਣ ਲਈ ਜਪ ਨਹੀਂ ਕੀਤਾ। ਇਹੀ ਕਾਰਨ ਹੈ ਕਿ ਉੱਚੀ ਉੱਚੀ ਜਪ ਕਰ ਰਿਹਾ ਹੈ, ਪਰ ਇਸ ਦੀ ਚੇਤਨਾ ਸੁੱਤੀ ਹੋਈ ਹੈ। ਇਸ ਦੇ ਉੱਚੀ ਉੱਚੀ ਕੀਤੇ ਹੋਏ ਜਪ ਅਤੇ ਪਾਠ ਨਾਲ ਪੜੋਸੀ

ਭਾਵੇਂ ਜਾਗ ਪੈਣ, ਇਸ ਦੀ ਚੇਤਨਾ ਤਾਂ ਸੁੱਤੀ ਹੋਈ ਹੈ, ਵਰਨਾ ਜਪ ਤਾਂ ਆਪਣੇ ਆਪ ਨੂੰ ਜਗਾਉਣ ਲਈ ਸੀ:

**ਸਿਮਰਿ ਸ਼ਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ॥**

*(ਸੂਹੀ ਮਹਲਾ 4, ਪੰਨਾ 758)*

ਧਾਰਮਿਕ ਕਰਮ ਕਰਦਿਆਂ ਜਿਤਨੇ ਚਿਰ ਤਕ ਦੂਜਿਆਂ ਦੀਆਂ ਨਜ਼ਰਾਂ ਦੀ ਚਾਹਤ ਹੈ, ਦੂਜਿਆਂ ਦੀਆਂ ਨਿਗਾਹਾਂ ਵਿਚ ਉੱਚਾ ਉਠਣ ਦਾ ਖ਼ਿਆਲ ਹੈ, ਉਮੰਗ ਹੈ, ਉਤਨੇ ਚਿਰ ਤਕ ਇਹ ਸਾਰੇ ਦਾ ਸਾਰਾ ਕੀਤਾ ਹੋਇਆ ਕਰਮ ਪਾਖੰਡ ਹੈ:

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥**

ਐਸੇ ਧਾਰਮਿਕ ਕਰਮ ਜਮਾਂ ਦੀ ਮਾਰ ਤੋਂ ਨਹੀਂ ਬਚਾਅ ਸਕਦੇ, ਕਦੇ ਨਹੀਂ ਬਚਾਉਂਦੇ। ਇਕ ਬੜੀ ਸੁੰਦਰ ਗਾਥਾ ਹੈ: ਸ਼ਿਵਰਾਤਰੀ ਦੇ ਮੇਲੇ 'ਤੇ ਸਿਕੰਦਰ ਲੋਧੀ ਦੀ ਬੇਗਮ, ਗੰਗਾ ਦੇ ਤਟ (ਬਨਾਰਸ ਵਿਚ) 'ਤੇ ਯਾਤਰੂਆਂ ਤੇ ਮੇਲੇ ਨੂੰ ਦੇਖਣ ਆਈ। ਰਥ ਸੱਜਿਆ ਹੋਇਆ ਸੀ, ਜਿਸ ਵਿਚ ਉਹ ਬੈਠ ਕੇ ਆਈ। ਖ਼ੁਦ ਵੀ ਬੜੇ ਰੇਸ਼ਮੀ ਤੇ ਕੀਮਤੀ ਕਪੜਿਆਂ ਨਾਲ ਸੱਜੀ ਹੋਈ ਸੀ। ਪੈਰਾਂ ਵਿਚ ਬੜੀ ਕੀਮਤੀ, ਹੀਰੇ ਮੋਤੀਆਂ ਨਾਲ ਜੜਤ ਜੁੱਤੀ ਔਰ ਲਿਸ਼ਕਦੇ ਗਹਿਣੇ ਪਾਈ ਬੜੇ ਕੀਮਤੀ ਰਥ ਤੋਂ ਉਤਰੀ। ਸਾਰੀ ਭੀੜ ਦੀਆਂ ਨਿਗਾਹਾਂ ਬੇਗਮ ਵੱਲ ਹੋਈਆਂ। ਭਗਤ ਕਬੀਰ ਜੀ ਦੇ ਕੁਛ ਭਗਤ, ਸੇਵਕ, ਉਹ ਵੀ ਗੰਗਾ ਦੇ ਤਟ 'ਤੇ ਸਨ, ਉਸ ਮੇਲੇ ਵਿਚ ਸਨ। ਵਾਪਸ ਆ ਕੇ ਕਬੀਰ ਜੀ ਨੂੰ ਕਹਿਣ ਲੱਗੇ ਕਿ ਇਹ ਜੋ ਡੇਰੇ ਵਿਚ ਪਨਿਹਾਰੀ ਹੈ, ਸਾਰਾ ਦਿਨ ਸੰਤਾਂ ਨੂੰ ਪਾਣੀ ਪਿਲਾਉਂਦੀ ਹੈ, ਪਰ ਇਸਦੇ ਕਪੜੇ ਲੀਰਾਂ ਲੀਰਾਂ ਨੇ, ਮੁਫ਼ਲਿਸ ਹੈ, ਗ਼ਰੀਬ ਹੈ, ਪਰ ਅੱਜ ਅਸੀਂ ਅਜਿਹੀ ਨੂੰ ਦੇਖਿਆ ਹੈ ਕਿ ਜੋ ਸੇਵਾ ਕਰਾ ਤਾਂ ਸਕਦੀ ਹੈ ਪਰ ਕਰ ਨਹੀਂ ਸਕਦੀ, ਸਿਕੰਦਰ ਲੋਧੀ ਦੀ ਬੇਗਮ। ਬੜੇ ਕੀਮਤੀ ਕਪੜੇ, ਬੜਾ ਹੀ ਕੀਮਤੀ ਰੱਥ, ਬੜੇ ਕੀਮਤੀ ਗਹਿਣੇ। ਪਰਮਾਤਮਾ ਨਿਆਂ ਨਹੀਂ ਕਰਦਾ। ਕਬੀਰ ਜੀ ਉਥੇ ਆਖਿਆ:

**ਕਬੀਰ ਹੈ ਗੈ ਬਾਹਨ ਸਘਨ ਘਨ ਛਤ੍ਰਪਤੀ ਕੀ ਨਾਰਿ॥**
**ਤਾਸੁ ਪਟੰਤਰ ਨਾ ਪੁਜੈ ਹਰਿ ਜਨ ਕੀ ਪਨਿਹਾਰਿ॥**

*(ਸਲੋਕ ਕਬੀਰ ਜੀ, ਪੰਨਾ 1373)*

ਭਾਵੇਂ ਸੁੰਦਰ ਮਹੱਲ ਨੇ, ਹਾਥੀ ਨੇ, ਘੋੜੇ ਨੇ, ਰਥ ਨੇ, ਤਨ 'ਤੇ ਸੁੰਦਰ ਬਸਤਰ ਨੇ ਔਰ ਬੜੇ ਕੀਮਤੀ ਤੇ ਸੁੰਦਰ ਗਹਿਣਿਆਂ ਨਾਲ ਸੱਜੇ ਹੋਏ ਨੇ, ਫਿਰ ਵੀ ਹਰੀਜਨ ਦੀ ਜੋ ਇਹ ਪਨਿਹਾਰਨ ਹੈ, ਪਾਣੀ ਪਿਲਾਉਣ ਵਾਲੀ ਹੈ, ਉਸ

ਰਾਣੀ, ਉਸ ਬੇਗਮ ਦੇ ਕਪੜੇ, ਗਹਿਣੇ ਇਸ ਪਨਿਹਾਰਨ ਦੇ ਸਾਹਮਣੇ ਤੁੱਛ ਨੇ, ਮਾਮੂਲੀ ਨੇ। ਚੇਲਿਆਂ ਨੇ ਕਿਹਾ ਕਿ ਉਸ ਬੇਗਮ ਦੇ ਕਪੜੇ ਰੇਸ਼ਮੀ ਸਨ, ਹੀਰਿਆਂ ਨਾਲ ਜੜਤ ਸਨ। ਉਹ ਗਹਿਣੇ ਬੜੇ ਹੀ ਕੀਮਤੀ ਸਨ, ਇਸ ਪਨਿਹਾਰੀ ਨੇ ਤਾਂ ਪਾਟਾ ਹੋਇਆ ਖੱਦਰ ਪਾਇਆ ਹੋਇਆ ਹੈ, ਤਾਂ ਕਬੀਰ ਜੀ ਬੋਲੇ :

**ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕਉ ਮਾਨੁ ॥**
**ਓਹ ਮਾਂਗ ਸਵਾਰੈ ਬਿਖੈ ਕਉ ਓਹ ਸਿਮਰੈ ਹਰਿ ਨਾਮੁ ॥**

*(ਸਲੋਕ ਕਬੀਰ ਜੀ, ਪੰਨਾ 1373)*

ਇਸ ਦੇ ਪਾਟੇ ਹੋਏ ਕਪੜਿਆਂ ਵਿਚ ਹਰੀ ਦਾ ਨਾਮ ਹੈ, ਪਰ ਉਸਦੇ ਹਾਰ-ਸ਼ਿੰਗਾਰ ਤੇ ਕੀਮਤੀ ਕਪੜਿਆਂ ਵਿਚ ਕਾਮ ਹੀ ਕਾਮ ਹੈ। ਕਾਮ ਦੀ ਪ੍ਰਦਰਸ਼ਨੀ, ਕਾਮ ਦੀ ਨੁਮਾਇਸ਼ ਤੇ ਦੇਖਣ ਵਾਲਿਆਂ ਵਿਚ ਕਾਮ ਦਾ ਚਿੰਤਨ ਹੋਵੇ, ਉਹ ਕਪੜੇ ਮਹਾਨ ਨੇ ਕਿ ਉਹ ਕਪੜੇ, ਜਿਨ੍ਹਾਂ ਨੂੰ ਦੇਖ ਕੇ ਰਾਮ ਦਾ ਚਿੰਤਨ ਹੋਵੇ। ਤੇ ਜਿਨ੍ਹਾਂ ਕਪੜਿਆਂ ਵਿਚ ਰਾਮ ਦਾ ਚਿੰਤਨ ਹੈ, ਉਨ੍ਹਾਂ ਦੀ ਉਪਮਾ ਕਰੀਏ—"ਓਹ ਮਾਂਗ ਸਵਾਰੈ ਬਿਖੈ ਕਉ ਓਹ ਸਿਮਰੈ ਹਰਿ ਨਾਮੁ ॥" ਬਹੁਤਾ ਹਾਰ-ਸ਼ਿੰਗਾਰ, ਭੜਕੀਲੇ ਕਪੜੇ, ਕਾਮ ਦੀ ਪ੍ਰਦਰਸ਼ਨੀ ਦੇਖਣ ਵਾਲਿਆਂ ਵਿਚ ਕਾਮ ਦੀ ਉਤੇਜਨਾ ਪੈਦਾ ਕਰਦੇ ਹਨ। ਸਾਦੇ ਕਪੜਿਆਂ ਵਿਚ ਅਗਰ ਕਿਧਰੇ ਹਿਰਦੇ ਦੇ ਤਲ 'ਤੇ ਸਾਦਗੀ ਹੋਵੇ, ਉਥੇ ਤਾਂ ਨਾਮ ਦਾ ਕਮਲ ਖਿੜਦਾ ਹੈ, ਉਥੇ ਤਾਂ ਨਾਮ ਦੀ ਝਲਕ ਮਿਲਦੀ ਹੈ। ਇਸੇ ਵਾਸਤੇ ਮੇਰੇ ਪਾਤਿਸ਼ਾਹ ਕਹਿੰਦੇ ਨੇ :

**ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥**
**ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥**
**ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ ॥**
**ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥**

*(ਜੈਤਸਰੀ ਵਾਰ ਮ: ੫, ਪੰਨਾ 707)*

ਕਿਧਰੇ ਪਾਖੰਡ ਤੋਂ ਰਹਿਤ ਜੀਵਨ ਦਿਖਾਈ ਦੇਵੇ, ਉਹ ਕਿਹੜਾ ਹੋ ਸਕਦਾ ਹੈ, ਜਿਸਨੂੰ ਦੇਖੀਏ ਤਾਂ ਪਰਮਾਤਮਾ ਚੇਤੇ ਆਵੇ, ਜਿਸਨੂੰ ਦੇਖੀਏ ਤਾਂ ਵਿਨਿਮਰਤਾ ਚੇਤੇ ਆਵੇ, ਜਿਸਨੂੰ ਵੇਖੀਏ ਤਾਂ ਸੇਵਾ ਚੇਤੇ ਆਵੇ, ਜਿਸਨੂੰ ਵੇਖੀਏ ਤਾਂ ਰਸਨਾ ਜਪਣ ਲੱਗ ਪਵੇ 'ਵਾਹਿਗੁਰੂ ਵਾਹਿਗੁਰੂ' ਤੇ ਜਿਸਨੂੰ ਦੇਖੀਏ ਤਾਂ ਸੇਵਾ ਕਰਨ ਦਾ ਚਾਉ ਪੈਦਾ ਹੋ ਜਾਵੇ। ਬਸ ਸਮਝ ਲੈਣਾ ਕਿ ਉਹ ਸੇਵਾ, ਉਹ ਜਪ, ਉਹ ਤਪ, ਉਹ ਅੰਮ੍ਰਿਤ ਵੇਲੇ ਦਾ ਉਠਣਾ ਪਾਖੰਡ ਨਹੀਂ ਹੈ, ਨਹੀਂ ਤਾਂ ਪਾਖੰਡ ਵਿਆਪਕ ਹੈ, ਬੇਸ਼ਤਰ ਬੇਸ਼ਤਰ ਪਾਖੰਡ ਹੀ ਪਾਖੰਡ ਹੈ।



# ਪਾਗਲ

ਪਾਗਲ, ਮੁੱਖ ਪ੍ਰਾਣੀਆਂ ਵਿੱਚੋਂ, ਜੀਵਾਂ ਵਿੱਚੋਂ ਸਿਰਮੌਰ ਹੈ। ਇਸ ਦੀ ਸਿਰਮੌਰਤਾ ਸਰੀਰਕ ਬਲ ਕਰਕੇ ਨਹੀਂ ਹੈ, ਕਿਉਂਕਿ ਸਰੀਰਕ ਬਲ ਕਰਕੇ ਬਹੁਤ ਪਸ਼ੂ ਮਨੁੱਖ ਨਾਲੋਂ ਬਹੁਤ ਹੀ ਅੱਗੇ ਨੇ। ਇਸਦੀ ਮਹਾਨਤਾ ਸੁੰਦਰਤਾ ਕਰਕੇ ਵੀ ਨਹੀਂ ਹੈ, ਮਨੁੱਖ ਨਾਲੋਂ ਸੁਹੱਪਣ ਵਿਚ ਮੋਰ ਬਹੁਤ ਅੱਗੇ ਹੈ, ਹੰਸ ਬਹੁਤ ਅੱਗੇ ਹੈ ਔਰ ਇਸ ਤਰ੍ਹਾਂ ਦੇ ਖ਼ੂਬਸੂਰਤ ਜਾਨਵਰਾਂ ਤੋਂ ਇਲਾਵਾ ਬਨਸਪਤੀ ਦੀ ਦੁਨੀਆ ਵਿਚ ਫੁੱਲ ਸੁੰਦਰਤਾ ਦਾ ਪ੍ਰਤੀਕ ਨੇ। ਮਨੁੱਖ ਸੁਹੱਪਣ ਵਿਚ ਵੀ ਕੋਈ ਅੱਗੇ ਨਹੀਂ, ਸਰੀਰਕ ਬਲ ਵਿਚ ਵੀ ਅੱਗੇ ਨਹੀਂ। ਅੱਗੇ ਹੈ ਤਾਂ ਬੌਧਿਕ ਬਲ ਵਿਚ, ਇਹ ਬੌਧਿਕ ਪ੍ਰਾਣੀ ਹੈ। ਇਸ ਦੇ ਕੋਲ ਮਨ ਹੈ, ਇਸ ਵਾਸਤੇ ਇਸ ਨੂੰ ਕਹਿੰਦੇ ਨੇ ਮਾਨਵ (ਜੋ ਮਨ ਰਖਦਾ ਹੈ)। ਮਨੁੱਖ ਦਾ ਸਾਰੇ ਦਾ ਸਾਰਾ ਵਿਕਾਸ ਮਨ-ਆਸ਼ਰਿਤ ਹੈ। ਅੱਜ ਤਕ ਜੇਕਰ ਪਸ਼ੂਆਂ ਨੂੰ ਪਛਾੜ ਸਕਿਆ ਹੈ ਤਾਂ ਸਿਰਫ਼ ਬੌਧਿਕ ਬਲ ਕਰਕੇ, ਮਨ ਦੀ ਸ਼ਕਤੀ ਕਰਕੇ। ਇਹ ਸੋਚ ਸਕਦਾ ਹੈ, ਇਸਦੇ ਅੰਦਰ ਵਿਚਾਰਾਂ ਦਾ ਪ੍ਰਵਾਹ ਚਲਦਾ ਹੈ। ਇਹ ਚਿੰਤਨ ਕਰ ਸਕਦਾ ਹੈ। ਪਿੱਛੇ ਦੇਖ ਸਕਦਾ ਹੈ, ਅੱਗੇ ਵੇਖ ਸਕਦਾ ਹੈ। ਰੁੱਖਾਂ ਥੱਲੇ ਆਪਣੀ ਜ਼ਿੰਦਗੀ ਬਸਰ ਕਰਨ ਵਾਲਾ ਮਨੁੱਖ ਅੱਜ ਫ਼ਲਕਬੋਸ ਇਮਾਰਤਾਂ ਦਾ ਮਾਲਕ ਹੈ। ਇਕ ਥਾਂ ਤੋਂ ਦੂਸਰੀ ਥਾਂ 'ਤੇ ਪੈਦਲ ਚਲਣਾ ਹੀ ਸਾਧਨ ਸੀ, ਪਰ ਮਨੁੱਖ ਰੇਲਾਂ ਗੱਡੀਆਂ ਤੋਂ ਇਲਾਵਾ, ਅੱਜ ਆਵਾਜ਼ ਤੋਂ ਵੀ ਤਿੱਖੇ ਹਵਾਈ ਜਹਾਜ਼ਾਂ ਦਾ ਜਨਮਦਾਤਾ ਹੈ। ਇਕ ਤਰੀਕੇ ਨਾਲ ਮਨੁੱਖ ਕੋਲ ਮੂਲ ਰੂਪ ਵਿਚ ਇਸ਼ਾਰੇ ਹੀ ਸਨ ਸਮਝਣ ਸਮਝਾਣ ਵਾਸਤੇ ਯਾ ਹੱਸਣਾ ਤੇ ਰੋਣਾ ਸੀ, ਲੇਕਿਨ ਅੱਜ ਤਾਂ ਇਹ ਹਜ਼ਾਰਾਂ ਭਾਸ਼ਾਵਾਂ ਦਾ ਜਨਮਦਾਤਾ ਹੈ। ਪਹਿਲਾਂ ਪਹਿਲ ਪੱਥਰਾਂ 'ਤੇ ਲਿਖ ਕੇ, ਫਿਰ ਭੋਜ ਪੱਤਰਾਂ 'ਤੇ ਲਿਖ ਕੇ, ਆਪਣੇ ਗਿਆਨ ਨੂੰ, ਆਪਣੀ ਕਲਾ ਨੂੰ ਬਹੁਤ ਦੇਰ ਤਕ ਰੱਖਣ ਦੇ ਇਸ ਨੇ ਸਾਧਨ ਜੁਟਾਏ ਸਨ, ਅੱਜ ਬੜੇ ਬੜੇ ਛਾਪੇਖ਼ਾਨਿਆਂ ਦਾ ਮਾਲਕ ਔਰ ਬੜੀਆਂ ਬੜੀਆਂ ਪੁਸਤਕਾਂ ਦਾ ਰਚੇਤਾ ਹੈ। ਔਰ ਇਸੇ ਤਰੀਕੇ ਨਾਲ ਕੇਲਿਆਂ ਦੇ ਪੱਤਿਆਂ ਨਾਲ ਔਰ ਬੋੜ੍ਹ ਦੇ ਦਰੱਖ਼ਤ ਦੀ ਛਾਲ ਨਾਲ ਯਾ ਫਿਰ ਪਸ਼ੂਆਂ ਦੀ ਖੱਲ ਨਾਲ ਆਪਣਾ ਤਨ ਢੱਕਣ ਵਾਲਾ ਅੱਜ ਹਜ਼ਾਰਾਂ

ਤਰ੍ਹਾਂ ਦੇ ਕਪੜੇ ਤੇ ਫ਼ੈਸ਼ਨਾਂ ਦਾ ਜਨਮਦਾਤਾ ਹੈ। ਭੁੱਖ ਲੱਗੀ ਹੈ, ਦਰੱਖ਼ਤਾਂ ਦੇ ਫਲ ਯਾ ਜੰਗਲ ਵਿੱਚੋਂ ਕੰਦ ਮੂਲ ਖਾ ਲੈਣਾ। ਜਦ ਇਹ ਨਾ ਮਿਲਿਆ ਤਾਂ ਪਸ਼ੂਆਂ ਦਾ ਕੱਚਾ ਮਾਸ ਖਾ ਲੈਣਾ, ਪਰ ਅੱਜ ਤਾਂ ਹਜ਼ਾਰਾਂ ਤਰ੍ਹਾਂ ਦੇ ਪਕਵਾਨਾਂ ਦਾ ਜਨਮਦਾਤਾ ਹੈ। ਆਪਣੀ ਰੱਖਿਆ ਲਈ ਜੋ ਇਸਦੇ ਹਥਿਆਰ ਸਨ, ਉਹ ਕੇਵਲ ਹੱਥਾਂ ਦੀਆਂ ਉਂਗਲੀਆਂ ਦੇ ਨਾਖ਼ੁਨ ਯਾ ਦੰਦ। ਫਿਰ ਨੇਜ਼ਾ ਆਇਆ, ਤੀਰ ਕਮਾਨ ਆਇਆ, ਬੰਦੂਕ ਆਈ, ਪਰ ਅੱਜ ਤਾਂ ਇਹ ਐਟਮ ਸ਼ਕਤੀ ਨਾਲ ਹਥਿਆਰ ਬਣਾ ਕੇ ਬੈਠਾ ਹੈ ਔਰ ਐਟਮ ਬੰਬ ਤੋਂ ਵੀ ਅੱਗੇ ਲੰਘ ਗਿਆ ਹੈ। ਬਾਹਰੋਂ ਬਹੁਤ ਵਿਕਾਸ ਦਿਖਾਈ ਦਿੰਦਾ ਹੈ, ਔਰ ਬਾਹਰ ਦਾ ਇਹ ਵਿਕਾਸ ਪਸ਼ੂਆਂ ਨੂੰ ਪਿੱਛੇ ਕਰ ਦਿੰਦਾ ਹੈ। ਪਸ਼ੂ ਪਛੜੇ ਹੋਏ ਨੇ, ਕਿਉਂਕਿ ਅੱਗੇ ਵਧਣ ਲਈ ਉਨ੍ਹਾਂ ਪਾਸ ਬੌਧਿਕ ਬਲ ਨਹੀਂ ਹੈ। ਇਸ ਤਰੀਕੇ ਨਾਲ ਮਨੁੱਖ ਨੇ ਪ੍ਰਭੂ ਦਾ ਚਿੰਤਨ ਕਰ ਕੇ, ਕਿਧਰੇ ਕਿਧਰੇ ਪਰਮਾਤਮਾ ਤਕ ਪਹੁੰਚ ਕੀਤੀ ਹੈ। ਪਰਮ ਆਨੰਦ, ਪਰਮ ਕਲਾ ਤੇ ਪਰਮ ਰਸ ਦੇ ਝਰਨੇ ਇਸਦੇ ਅੰਦਰੋਂ ਚਲੇ ਔਰ ਇਸ ਤਰ੍ਹਾਂ ਜੀਵਨ ਦੇ ਲਕਸ਼ ਨੂੰ ਪ੍ਰਾਪਤ ਕੀਤਾ। ਗ਼ਰਜ਼ਿ ਕਿ ਇਹ ਸਾਰੀ ਉੱਨਤੀ ਮਨ ਕਰਕੇ ਹੈ। ਹਰ ਇਕ ਚੀਜ਼ ਦੀ ਆਪਣੀ ਸੀਮਾ ਹੁੰਦੀ ਹੈ, ਸ਼ੁਭ ਵਰਤੋਂ ਹੁੰਦੀ ਹੈ, ਦੁਰਵਰਤੋਂ ਹੁੰਦੀ ਹੈ, ਜਿਸ ਨਾਲ ਜਾਣਕਾਰੀਆਂ ਵਧ ਸਕਦੀਆਂ ਨੇ ਔਰ ਭੌਤਿਕ ਉੱਨਤੀ ਹਾਸਿਲ ਕੀਤੀ ਜਾ ਸਕਦੀ ਹੈ, ਲੇਕਿਨ ਇਸ ਦੇ ਨਾਲ ਜੀਵਨ ਦੇ ਲਕਸ਼ ਨੂੰ ਪ੍ਰਾਪਤ ਕਰਨਾ ਕਠਿਨ ਹੈ, ਔਖਾ ਹੈ। ਮਨ-ਆਸ਼ਰਿਤ ਸੰਸਾਰ ਹੈ, ਲੇਕਿਨ ਨਿਰੰਕਾਰ ਤਾਂ ਮਨ ਤੋਂ ਪਾਰ ਦੀ ਦੁਨੀਆ ਹੈ। ਉਹ ਆਨੰਦ ਉਦੋਂ ਪ੍ਰਾਪਤ ਹੁੰਦਾ ਹੈ, ਜਦ ਕੋਈ ਹਿੰਮਤ ਕਰਦਾ ਹੈ, ਅਕਲ ਦੀ ਸਰਹੱਦ ਤੋਂ ਅੱਗੇ ਲੰਘਣ ਦੀ :

*ਸਰਹਦੇ ਅਕਲ ਸੇ ਗੁਜ਼ਰੇ ਤੋ ਪਹੁੰਚੇ।*

ਮਨੁੱਖ ਦੀ ਤਿੰਨ ਤਰ੍ਹਾਂ ਦੀ ਦੁਨੀਆ ਹੋ ਸਕਦੀ ਹੈ :

1. ਮਨ ਦੀ ਦੁਨੀਆ;
2. ਮਨ ਤੋਂ ਥੱਲੇ ਦੀ ਦੁਨੀਆ;
3. ਮਨ ਤੋਂ ਅੱਗੇ ਦੀ ਦੁਨੀਆ।

ਜਗਤ ਮਾਨਵ ਤਲ 'ਤੇ ਪੈਦਾ ਹੋ ਸਕਦੇ ਨੇ ਯਾ ਇੰਜ ਕਹਿ ਲਈਏ ਕਿ ਮਨੁੱਖ ਆਦਿ ਕਾਲ ਤੋਂ ਇਨ੍ਹਾਂ ਤਿੰਨਾਂ ਵਿੱਚੋਂ ਇਕ ਤਲ 'ਤੇ ਜੀਊਂਦਾ ਰਿਹਾ ਹੈ। ਆਮ ਕਰਕੇ ਮਨੁੱਖ ਮਨ ਦੇ ਤਲ 'ਤੇ ਹੀ ਜੀਊਂਦਾ ਹੈ। "ਮਨ ਅੰਤਰਿ ਬੋਲੇ ਸਭੁ ਕੋਇ", ਬੋਲਣਾ, ਕਹਿਣਾ, ਸਮਝਾਣਾ, ਕਰਨਾ, ਸਭ ਮਨ- ਆਸ਼ਰਿਤ ਹੈ। ਮਨੁੱਖ ਨੇ ਉੱਦਮ ਕਰ ਕਰ ਕੇ ਬੌਧਿਕ ਉੱਨਤੀ ਤਾਂ ਹਾਸਿਲ ਕਰ ਲਈ

ਹੈ, ਚੰਗਾ ਪਾਣ, ਪਹਿਰਾਣ ਮਿਲ ਗਿਆ, ਲੇਕਿਨ ਇਹ ਸਭ ਕੁਛ ਬਾਹਰ ਹੀ ਮਿਲਿਆ, ਅੰਦਰ ਤਾਂ ਖ਼ਲਾਅ ਰਹਿ ਗਿਆ। ਅੰਦਰ ਦੀ ਬੇਚੈਨੀ, ਅੰਦਰ ਦੀ ਵਿਆਕੁਲਤਾ ਬਣੀ ਰਹੀ। ਪਰੰਤੂ ਇਸ ਨੂੰ ਵਕਤੀ ਤੌਰ 'ਤੇ ਮਿਟਾਣ ਦੇ ਸਾਧਨ ਮਨੁੱਖ ਨੇ ਜੁਟਾਏ, ਤਰ੍ਹਾਂ ਤਰ੍ਹਾਂ ਦੇ ਮਨੋਰੰਜਨ, ਤਰ੍ਹਾਂ ਤਰ੍ਹਾਂ ਦੇ ਖੇਲ, ਰੰਗ-ਤਮਾਸ਼ਿਆਂ ਨੂੰ ਜਨਮ ਦਿੱਤਾ। ਇਸ ਦੇ ਨਾਲ ਮਨੁੱਖ ਥੋੜ੍ਹੀ ਦੇਰ ਲਈ ਤਾਂ ਸੁਖ ਮਾਣ ਲੈਂਦਾ ਸੀ, ਲੇਕਿਨ ਫਿਰ ਪਰੇਸ਼ਾਨੀ, ਬੇਚੈਨੀ, ਵਿਆਕੁਲਤਾ ਆਪਣੀ ਥਾਂ 'ਤੇ ਆ ਜਾਂਦੀ ਸੀ ਔਰ ਇਸ ਤਰ੍ਹਾਂ ਸਦੀਵੀ ਆਨੰਦ, ਸਦੀਵੀ ਸੁੱਖ, ਸਦੀਵੀ ਰਸ ਪ੍ਰਾਪਤ ਕਰਨਾ ਇਕ ਸੁਪਨਾ ਬਣ ਜਾਂਦਾ ਸੀ। ਲੰਬੀ ਚੌੜੀ ਜੀਵਨ ਯਾਤਰਾ ਤੋਂ ਬਾਅਦ ਮਨੁੱਖ ਦੀ ਸਮਝ ਵਿਚ ਇਹ ਆਇਆ ਕਿ ਜੇ ਸੁੱਖ ਮਾਣਨਾ ਹੈ ਤਾਂ ਸਮਝ ਤੋਂ ਥੱਲੇ ਚਲੇ ਜਾਈਏ ਯਾ ਸਮਝ ਤੋਂ ਅੱਗੇ ਚਲੇ ਜਾਈਏ। ਫਿਰ ਕਈ ਤਰ੍ਹਾਂ ਦੇ ਨਸ਼ਿਆਂ ਦਾ ਜਨਮ ਹੋਇਆ, ਸਮਝ ਤੋਂ ਥੱਲੇ ਜਾਣ ਲਈ। ਤਰ੍ਹਾਂ ਤਰ੍ਹਾਂ ਦੀਆਂ ਸਾਧਨਾਵਾਂ ਦਾ ਜਨਮ ਹੋਇਆ ਅਕਲ ਤੋਂ ਅੱਗੇ ਜਾਣ ਲਈ। ਕੋਈ ਵੀ ਨਸ਼ਾ ਵਕਤੀ ਤੌਰ 'ਤੇ ਅਕਲ ਤੋਂ ਥੱਲੇ ਕਰਦਾ ਹੈ। ਤੇ ਮਨੁੱਖ ਪਸ਼ੂਆਂ ਦੇ ਜਗਤ ਵਿਚ ਪਹੁੰਚ ਕੇ ਨਿਸਚਿੰਤ ਹੋ ਜਾਂਦਾ ਸੀ, ਔਰ ਜਿਸ ਤਰ੍ਹਾਂ ਪਸ਼ੂ ਸੁਖੀ ਨੇ, ਇਸ ਤਰ੍ਹਾਂ ਸੁਖੀ ਹੋ ਜਾਂਦਾ ਸੀ। ਇਸ ਤਰ੍ਹਾਂ ਦੇ ਬਨਾਵਟੀ ਸੁੱਖ ਨੇ ਮਨੁੱਖ ਨੂੰ ਕਈ ਤਰ੍ਹਾਂ ਦੇ ਨਸ਼ਿਆਂ ਦਾ ਆਦੀ ਬਣਾ ਦਿੱਤਾ, ਪੱਕਾ ਅਮਲੀ ਬਣਾ ਦਿੱਤਾ। ਕਦੀ ਕਦੀ ਤਣਾਉ, ਬੇਚੈਨੀ, ਮਾਨਸਿਕ ਪਰੇਸ਼ਾਨੀ, ਮਨ 'ਤੇ ਇਤਨਾ ਬੋਝ ਬਣ ਜਾਂਦੀ ਹੈ ਕਿ ਮਨੁੱਖ ਆਪਣਾ ਮਾਨਸਿਕ ਤਵਾਜ਼ਨ ਖੋਹ ਬੈਠਦਾ ਹੈ ਔਰ ਹਮੇਸ਼ਾ ਲਈ ਮਨ ਤੋਂ ਥੱਲੇ ਚਲਾ ਜਾਂਦਾ ਹੈ, ਬਸ ਇਨ੍ਹਾਂ ਨੂੰ ਹੀ ਪਾਗਲ ਆਖਿਆ ਜਾਂਦਾ ਹੈ, ਦੀਵਾਨਾ ਆਖਿਆ ਜਾਂਦਾ ਹੈ। ਸਾਰੀ ਦੁਨੀਆ ਵਿਚ ਹਰ ਮੁਲਕ, ਹਰ ਕੌਮ ਵਿਚ ਪਾਗਲ ਪੈਦਾ ਹੁੰਦੇ ਨੇ ਔਰ ਪਾਗਲ ਮੌਜੂਦ ਨੇ ਔਰ ਐਸੇ ਪਾਗਲਾਂ ਵਿਚ ਵਾਧਾ ਵੀ ਹੋ ਰਿਹਾ ਹੈ। ਮਾਨਸਿਕ ਪਰੇਸ਼ਾਨੀਆਂ, ਮਾਨਸਿਕ ਤਣਾਉ ਸਾਰੇ ਜਗਤ ਵਿਚ ਵਧਦਾ ਜਾ ਰਿਹਾ ਹੈ। ਜੈਸੇ ਜੈਸੇ ਮਨੁੱਖ ਸਰੀਰਕ ਲੋੜਾਂ ਤੋਂ ਨਿਸ਼ਚਿੰਤ ਹੁੰਦਾ ਜਾ ਰਿਹਾ ਹੈ, ਸੰਪੰਨ ਹੁੰਦਾ ਜਾ ਰਿਹਾ ਹੈ, ਆਪਣੇ ਮਨ ਦੇ ਨੇੜੇ ਹੁੰਦਾ ਜਾ ਰਿਹਾ ਹੈ, ਪਰੇਸ਼ਾਨੀਆਂ ਤੇ ਤਣਾਉ ਵੀ ਮਹਿਸੂਸ ਕਰਨ ਲੱਗ ਪਿਆ ਹੈ। ਕਈ ਦਫ਼ਾ ਇਹ ਤਣਾਉ ਸੀਮਾ ਤੋਂ ਅੱਗੇ ਵਧ ਕੇ ਮਨੁੱਖ ਨੂੰ ਪਾਗਲ ਕਰ ਦਿੰਦਾ ਹੈ। ਸਾਰੀ ਦੁਨੀਆ ਦੇ ਪਾਗਲਖ਼ਾਨੇ (Mental Hospitals) ਐਸੇ ਮਰੀਜ਼ਾਂ ਨਾਲ ਭਰੇ ਪਏ ਨੇ। ਔਰ ਜੋ ਇਨ੍ਹਾਂ ਹਸਪਤਾਲਾਂ ਤਕ ਨਹੀਂ ਪਹੁੰਚੇ ਯਾ ਨਹੀਂ ਪਹੁੰਚਾਏ ਜਾ ਸਕੇ, ਉਨ੍ਹਾਂ ਦੀ ਤਾਦਾਦ ਇਨ੍ਹਾਂ ਨਾਲੋਂ ਕਈ ਗੁਣਾ ਜ਼ਿਆਦਾ ਹੈ ਔਰ ਦਿਨ ਪ੍ਰਤਿ ਦਿਨ ਇਨ੍ਹਾਂ ਵਿਚ ਵਾਧਾ ਹੋ ਰਿਹਾ ਹੈ। ਪਾਗਲ ਮਨੁੱਖ ਸਮਾਜ ਤੋਂ ਟੁੱਟ ਜਾਂਦਾ

ਹੈ, ਕਿਉਂਕਿ ਸਮਾਜ ਮਨ ਦੀ ਦੇਣ ਹੈ। ਜੈਸੇ ਪਸ਼ੂਆਂ ਦਾ ਕੋਈ ਸਮਾਜਿਕ ਜੀਵਨ ਨਹੀਂ ਹੈ, ਇਸੇ ਤਰ੍ਹਾਂ ਪਾਗਲਾਂ ਦਾ ਵੀ ਕੋਈ ਸਮਾਜਿਕ ਜੀਵਨ ਨਹੀਂ ਰਹਿ ਜਾਂਦਾ। ਸਮਾਜ ਦੀਆਂ ਮਨੌਤਾਂ ਤੋਂ ਥੱਲੇ ਰਹਿ ਜਾਂਦਾ ਹੈ, ਇਸ ਵਾਸਤੇ ਸਮਾਜ ਉਸਨੂੰ ਕਬੂਲ ਨਹੀਂ ਕਰਦਾ, ਸਮਾਜ ਵਿਚ ਉਸਦੇ ਵਾਸਤੇ ਕੋਈ ਥਾਂ ਨਹੀਂ ਰਹਿ ਜਾਂਦੀ।

ਕਦੀ ਕਦਾਈਂ ਕੋਈ ਮਨ ਦੇ ਤਲ ਤੋਂ ਪਾਰ ਜਾਣ ਦੇ ਉਪਰਾਲੇ ਕਰਦਾ ਰਿਹਾ, ਮਨ ਤੋਂ ਪਾਰ ਜਾਣ ਦੇ ਸਾਧਨ ਜੁਟਾਂਦਾ ਰਿਹਾ। ਸਾਰੇ ਧਰਮ-ਆਚਾਰੀਆ, ਧਰਮ ਗ੍ਰੰਥ ਤੇ ਧਰਮ ਦੀ ਸਾਰੀ ਸਾਧਨਾ ਮਨ ਤੋਂ ਪਾਰ ਜਾਣ ਵਾਸਤੇ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਇਸ ਤਰ੍ਹਾਂ ਫ਼ੁਰਮਾਉਂਦੇ ਨੇ :

**ਮਨ ਮਾਰੇ ਬਿਨੁ ਭਗਤਿ ਨ ਹੋਈ ॥** *(ਗਉੜੀ ਕਬੀਰ ਜੀ, ਪੰਨਾ 329)*

**ਮਨੁ ਮਰੈ ਧਾਤੁ ਮਰਿ ਜਾਇ ॥**
**ਬਿਨੁ ਮਨ ਮੂਏ ਕੈਸੇ ਹਰਿ ਪਾਇ ॥** *(ਧਨਾਸਰੀ ਮਹਲਾ ੩, ਪੰਨਾ 665)*

ਮਨ ਨੂੰ ਮਾਰਨਾ ਕੀ ਹੈ ? ਮਨ ਤੋਂ ਪਾਰ ਚਲੇ ਜਾਣਾ। ਮਨ ਪੱਛੜ ਜਾਏ, ਮਨ ਪਿੱਛੇ ਰਹਿ ਜਾਏ, ਜੀਵਨ ਵਿਚ ਇਸ ਦੀ ਬੜੀ ਵਰਤੋਂ ਹੈ, ਮਾਨਸਿਕ ਜੀਵਨ ਤੋਂ ਅੱਗੇ ਚਲਾ ਜਾਏ, ਮਨ ਨੂੰ ਪਛਾੜ ਦੇਵੇ। ਜਦ ਐਸੀ ਦੁਨੀਆ ਨੂੰ ਕੋਈ ਪ੍ਰਾਪਤ ਕਰ ਲੈਂਦਾ ਹੈ, ਉਹ ਮਹਾਨ ਆਨੰਦ ਹੈ, ਉਹ ਮਹਾਨ ਰਸ ਹੈ, ਔਰ ਉਸ ਨੂੰ ਬੋਲਾਂ ਵਿਚ, ਅਲਫ਼ਾਜ਼ਾਂ ਵਿਚ ਬਿਆਨ ਕਰਨਾ ਕਠਿਨ ਹੋਵੇਗਾ, ਕਿਉਂਕਿ ਬੋਲਣ ਲਈ ਵੀ ਮਨ ਚਾਹੀਦਾ ਹੈ ਤੇ ਉਹ ਅਵਸਥਾ ਸਮਾਧੀ ਦੀ ਹੈ, ਉਹ ਅਵਸਥਾ ਸੁੰਨ ਮੰਡਲ ਹੈ :

**ਸੁੰਨ ਮੰਡਲ ਇਕੁ ਜੋਗੀ ਬੈਸੇ ॥**
**ਨਾਰਿ ਨ ਪੁਰਖੁ ਕਹਹੁ ਕੋਊ ਕੈਸੇ ॥** *(ਧਨਾਸਰੀ ਮ: ੧, ਪੰਨਾ 685)*

**ਸੁੰਨ ਸਮਾਧਿ ਅਨਹਤ ਤਹ ਨਾਦ ॥**
**ਕਹਨੁ ਨ ਜਾਈ ਅਚਰਜ ਬਿਸਮਾਦ ॥** *(ਗਉੜੀ ਮ: ੫, ਪੰਨਾ 293)*

ਮਨੁੱਖ ਸਮਾਜਿਕ ਤੇ ਮਾਨਸਿਕ ਮੰਡਲ ਵਿਚ ਜੀਅ ਰਿਹਾ ਹੈ। ਜਦ ਕੋਈ ਮਨ ਤੋਂ ਥੱਲੇ ਚਲਾ ਜਾਂਦਾ ਹੈ, ਸਮਾਜ ਉਸਨੂੰ ਪਾਗਲ ਕਰਾਰ ਦਿੰਦਾ ਹੈ, ਕਿਉਂਕਿ ਉਸਦਾ ਸਮਾਜਿਕ ਜੀਵਨ ਰਹਿ ਨਹੀਂ ਜਾਂਦਾ। ਉਹ ਸਮਾਜ ਦੇ ਨਿਯਮ ਮੰਨਣ ਵਿਚ ਅਸਮਰੱਥ ਹੋ ਜਾਂਦਾ ਹੈ। ਲੇਕਿਨ ਜਦ ਕੋਈ ਮਨ ਤੋਂ ਅੱਗੇ ਚਲਿਆ ਜਾਂਦਾ ਹੈ, ਦੇਖਣ ਵਿਚ ਆਇਆ ਹੈ ਕਿ ਉਹ ਫਿਰ ਸਮਾਜ ਦਾ ਹਿੱਸਾ ਨਹੀਂ ਰਹਿ ਜਾਂਦਾ, ਇਸ ਵਾਸਤੇ ਸਮਾਜ ਉਨ੍ਹਾਂ ਤੋਂ ਬਾਗ਼ੀ ਹੁੰਦਾ ਹੈ, ਵਿਰੋਧੀ ਹੁੰਦਾ ਹੈ :

**ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ॥**

*(ਮਾਝ ਵਾਰ, ਪੰਨਾ 145)*

ਸਮਾਜ ਨੂੰ ਐਸਾ ਪ੍ਰਤੀਤ ਹੁੰਦਾ ਹੈ ਕਿ ਇਹ ਪਾਗਲ ਹੈ, ਕਿਉਂਕਿ ਉਸਦੇ ਕੋਲ ਮਾਨਸਿਕ ਜੀਵਨ ਨਹੀਂ ਰਹਿ ਜਾਂਦਾ, ਉਹ ਤਾਂ ਆਤਮਾ ਦੇ ਤਲ 'ਤੇ ਜੀਉਂਦਾ ਹੈ, ਉਹ ਤਾਂ ਪਰਮ ਆਨੰਦ ਵਿਚ ਜੀਉਂਦਾ ਹੈ, ਇਕ ਰਸ ਵਿਚ ਜੀਉਂਦਾ ਹੈ। ਕਿਤੇ ਇਕ ਧੁਨ ਵਿਚ ਜੀਉਂਦਾ ਹੈ, ਕਿਸੇ ਇਕੋ ਧੁਨ ਦੇ ਵਿਚ ਭਗਤ ਹੁੰਦਾ ਹੈ। ਦੋਹਾਂ ਦੀ ਪਹਿਚਾਣ ਕਰਨੀ ਮਨ ਦੇ ਤਲ 'ਤੇ ਖੜ੍ਹੇ ਮਨੁੱਖ ਲਈ ਕਠਿਨ ਹੋ ਜਾਂਦੀ ਹੈ, ਔਖੀ ਹੋ ਜਾਂਦੀ ਹੈ। ਇਸ ਵਾਸਤੇ ਐਸਾ ਹੋਇਆ ਕਿ ਸਮਾਜ ਨੇ ਪਾਗਲਾਂ ਨੂੰ ਤਾਂ ਪਾਗਲ ਆਖਿਆ ਹੀ ਹੈ, ਭਗਤਾਂ ਨੂੰ ਵੀ ਪਾਗਲ ਆਖਿਆ, ਮਹਾਂਪੁਰਸ਼ਾਂ ਨੂੰ ਵੀ ਪਾਗਲ ਆਖਿਆ। ਜਿਥੇ ਸਮਾਜ ਨੂੰ ਪਾਗਲ ਕਬੂਲ ਨਹੀਂ ਹੋਏ, ਉਥੇ ਸਮਾਜ ਨੂੰ ਭਗਤ ਵੀ ਕਬੂਲ ਨਹੀਂ ਹੋਏ। ਪਾਗਲ ਸਮਾਜ ਦੀਆਂ ਪਰੰਪਰਾਵਾਂ ਨੂੰ ਤੋੜਦਾ ਹੈ, ਪਰ ਭਗਤ ਸਮਾਜ ਦੀਆਂ ਪਰੰਪਰਾਵਾਂ ਤੋਂ ਉਪਰ ਲੰਘ ਜਾਂਦਾ ਹੈ, ਉਹ ਉਨ੍ਹਾਂ ਦੀਆਂ ਪਰੰਪਰਾਵਾਂ ਦਾ ਪੁਜਾਰੀ ਨਹੀਂ ਰਹਿੰਦਾ, ਇਸ ਕਾਰਨ ਸਮਾਜ ਦੋਹਾਂ ਦਾ ਵਿਰੋਧੀ ਹੋ ਜਾਂਦਾ ਹੈ, ਕਿਉਂਕਿ ਬਹੁ-ਗਿਣਤੀ ਮਾਨਸਿਕ ਤਲ 'ਤੇ ਜੀਊਣ ਵਾਲਿਆਂ ਦੀ ਹੈ, ਇਨ੍ਹਾਂ ਦੀ ਹੀ ਬਹੁ-ਗਿਣਤੀ ਹੈ। ਸੂਫ਼ੀ ਸੰਤ ਸ਼ੇਖ਼ ਸਾਅਦੀ ਸਾਹਿਬ ਦਾ ਕਹਿਣਾ ਹੈ :

*ਗਲਤੁਲ ਆਮ ਸਹੀ।* *(ਸ਼ੇਖ਼ ਸਾਅਦੀ, ਈਰਾਨੀ ਸੂਫ਼ੀ ਸੰਤ)*

ਬਹੁ-ਗਿਣਤੀ ਵਿਚ ਅਗਰ ਕੁਛ ਮੰਨਿਆ ਜਾਏ, ਗ਼ਲਤ ਬੋਲਿਆ ਜਾਏ ਤਾਂ ਉਸਨੂੰ ਸਹੀ ਮੰਨ ਲਿਆ ਜਾਂਦਾ ਹੈ ਕਿਉਂਕਿ ਸਹੀ ਮੰਨਣ ਦੀ ਆਧਾਰਸ਼ਿਲਾ ਮਨੁੱਖ ਕੋਲ ਆਦਿ ਕਾਲ ਤੋਂ ਬਹੁ-ਗਿਣਤੀ ਹੀ ਹੈ। ਇਸ ਵਾਸਤੇ ਮਨੁੱਖ ਕਹਿ ਉਠਦਾ ਹੈ ਕਿ ਇਤਨੀ ਭੀੜ ਜਾ ਰਹੀ ਹੈ, ਇਤਨੇ ਲੋਕ ਕਰਦੇ ਨੇ ਤੇ ਗ਼ਲਤ ਥੋੜ੍ਹਾ ਕਰਦੇ ਨੇ। ਪਰ ਕੌਣ ਦੱਸੇ ਕਿ ਭੀੜ ਤਾਂ ਭੇਡਾਂ ਦੀ ਹੁੰਦੀ ਹੈ ਔਰ ਭੀੜ ਹਮੇਸ਼ਾ ਗ਼ਲਤ ਹੁੰਦੀ ਹੈ। ਦੁਨੀਆ ਵਿਚ ਬਹੁਤ ਵੱਡੇ ਵੱਡੇ ਪਾਪ ਭੀੜ ਨੇ ਹੀ ਕੀਤੇ ਨੇ, ਪੁੰਨ ਕਦੀ ਵੀ ਕਿਸੇ ਭੀੜ ਨੇ ਨਹੀਂ ਕੀਤਾ। ਇਕੱਲਾ ਮਨੁੱਖ ਮੰਦਿਰ ਨੂੰ ਅੱਗ ਨਹੀਂ ਲਗਾ ਸਕਦਾ, ਮਸਜਿਦ ਨੂੰ, ਗੁਰਦੁਆਰੇ ਨੂੰ ਅੱਗ ਨਹੀਂ ਲਗਾ ਸਕਦਾ। ਧਰਮ ਮੰਦਿਰਾਂ ਨੂੰ ਜਦ ਵੀ ਅੱਗ ਲੱਗੀ ਹੈ, ਭੀੜ ਨੇ ਹੀ ਲਗਾਈ ਹੈ। ਧਰਮ ਗ੍ਰੰਥਾਂ ਦੀ ਜਦ ਵੀ ਬੇਹੁਰਮਤੀ ਕੀਤੀ ਹੈ, ਭੀੜ ਨੇ ਹੀ ਕੀਤੀ ਹੈ ਔਰ ਜਦ ਵੀ ਕਿਸੇ ਸੰਤ, ਭਗਤ ਨੂੰ ਸ਼ਹੀਦ ਕੀਤਾ, ਭੀੜ ਨੇ ਹੀ ਕੀਤਾ। ਇਕੱਲੇ ਲਈ ਕਰਨਾ ਔਖਾ ਹੈ। ਬਹੁਤ ਵੱਡੇ ਵੱਡੇ ਗੁਨਾਹ ਭੀੜ ਨੇ ਕੀਤੇ ਨੇ, ਕੋਈ ਵੱਡਾ ਗੁਨਾਹ ਕਿਸੇ ਇਕੱਲੇ ਨੇ ਕਦੀ ਨਹੀਂ ਕੀਤਾ, ਇਕੱਲਾ ਨਹੀਂ ਕਰ ਸਕਦਾ। ਮੁਲਕਾਂ ਦੀ ਬਰਬਾਦੀ, ਕੌਮਾਂ ਦੀ ਤਬਾਹੀ ਔਰ ਵਿਆਪਕ ਪੱਧਰ

'ਤੇ ਕਤਲੇਆਮ ਭੀੜ ਨੇ ਹੀ ਕੀਤੇ ਨੇ। ਤੇ ਭੀੜ ਭੇਡਾਂ ਦੀ ਹੁੰਦੀ ਹੈ। ਭੀੜ ਕਦੀ ਭਗਤਾਂ ਦੀ ਨਹੀਂ ਹੋਈ, ਭੀੜ ਕਦੀ ਸੰਤਾਂ ਦੀ ਨਹੀਂ ਹੋਈ। ਭੀੜ ਹਮੇਸ਼ਾ ਭੇਡਾਂ ਦੀ ਹੋਈ ਹੈ, ਸਿਰਫ਼ ਮਾਨਸਿਕ ਤਲ 'ਤੇ ਬੇਚੈਨੀ ਅਤੇ ਪਰੇਸ਼ਾਨੀ ਦੇ ਤਲ 'ਤੇ ਜੀਊਣ ਵਾਲਿਆਂ ਦੀ ਹੁੰਦੀ ਹੈ। ਪਰ ਕੀਤਾ ਕੀ ਜਾਏ, ਬਹੁ-ਗਿਣਤੀ ਦੇ ਵਿਚ ਜਦ ਕਦੇ ਮਨੁੱਖ ਮਨੌਤਾਂ ਨੂੰ ਮੰਨਦਾ ਹੈ, ਉਸਨੂੰ ਸਹੀ ਸਮਝਿਆ ਜਾਂਦਾ ਹੈ, ਪਰ ਭਗਤ ਤਾਂ ਕਿਧਰੇ ਕੋਈ ਲੱਖਾਂ ਕ੍ਰੋੜਾਂ ਵਿੱਚੋਂ ਇਕ ਅੱਧਾ ਹੁੰਦਾ ਹੈ ਤੇ ਜਦ ਉਹ ਸਮਾਜ ਦੀਆਂ ਮਨੌਤਾਂ ਤੋਂ ਅੱਗੇ ਲੰਘ ਜਾਂਦਾ ਹੈ, ਸਮਾਜ ਉਸਨੂੰ ਪਾਗਲ ਕਹਿੰਦਾ ਹੈ। ਭਗਤ ਪਾਗਲ ਜਾਣ ਕੇ ਠੁਕਰਾਏ ਗਏ ਨੇ ਔਰ ਉਨ੍ਹਾਂ ਦੇ ਉੱਤੇ ਬੜੇ ਬੜੇ ਜ਼ੁਲਮ ਢਾਹੇ ਗਏ ਨੇ। ਸਾਰੇ ਬਨਾਰਸ ਵਾਸੀ ਇਕ ਸੁਰ ਹੋ ਕੇ ਕਹਿਣ ਲੱਗੇ ਕਿ ਕਬੀਰ ਪਾਗਲ ਹੈ:

**ਲੋਗੁ ਕਹੈ ਕਬੀਰੁ ਬਉਰਾਨਾ॥**
**ਕਬੀਰ ਕਾ ਮਰਮੁ ਰਾਮ ਪਹਿਚਾਨਾਂ॥** *(ਭੈਰਉ ਕਬੀਰ ਜੀ, ਪੰਨਾ 1158)*

ਹੁਣ ਕੌਣ ਦੱਸੇ ਕਿ ਬਨਾਰਸ ਵਿਚ ਇੱਕੋ ਹੀ ਮਨੁੱਖ ਹੈ, ਜੋ ਮਹਾਨ ਹੈ, ਸਿਆਣਾ ਹੈ ਤੇ ਸਿਆਣਪ ਤੋਂ ਵੀ ਅੱਗੇ ਲੰਘ ਗਿਆ ਹੈ। ਜਿਥੇ ਤਕ ਸਿਆਣਪ ਨਹੀਂ ਪਹੁੰਚ ਸਕਦੀ, ਅਕਲ ਨਹੀਂ ਪਹੁੰਚ ਸਕਦੀ, ਇਹ (ਕਬੀਰ) ਉਥੇ ਤਕ ਪਹੁੰਚ ਗਿਆ ਹੈ। ਸਿਆਣੇ ਤੋਂ ਸਿਆਣੇ ਮਨੁੱਖਾਂ ਨੇ ਭਗਤ ਨੂੰ ਪਾਗਲ ਆਖਿਆ ਹੈ। ਇਕ ਸਿਆਣੇ ਮਨੁੱਖ ਕੋਲ ਜੋ ਕਸਵੱਟੀ ਹੈ, ਉਹ ਸਿਆਣਪ ਦੀ ਹੈ, ਉਸ ਕੋਲ ਸਿਆਣਪ ਦੀ ਬਹੁਤ ਸ਼ੁੱਧ ਕਸਵੱਟੀ ਹੈ। ਇਸ ਵਾਸਤੇ ਸਿਆਣਿਆਂ ਨੇ ਭਗਤਾਂ ਨੂੰ ਪਾਗਲ ਹੀ ਆਖਿਆ ਹੈ ਔਰ ਸਿਆਣਿਆਂ ਨੇ ਹੀ ਭਗਤਾਂ ਨੂੰ ਸ਼ਹੀਦ ਕੀਤਾ ਹੈ, ਮਾਰਿਆ ਹੈ, ਤਰ੍ਹਾਂ ਤਰ੍ਹਾਂ ਨਾਲ ਪਰੇਸ਼ਾਨ ਕੀਤਾ ਹੈ। ਏਥਨਜ਼ (ਯੂਨਾਨ) ਵਿਚ ਇੱਕੋ ਹੀ ਮਨੁੱਖ ਸੀ—ਸੁਕਰਾਤ, ਜੋ ਅਕਲ ਦੀ ਦੁਨੀਆ ਤੋਂ ਟੱਪ ਗਿਆ ਸੀ। ਅਕਲਮੰਦ ਲੋਕਾਂ ਨੇ ਉਸਨੂੰ ਪਾਗਲ ਕਰਾਰ ਦਿੱਤਾ, ਜ਼ਹਿਰ ਦਾ ਪਿਆਲਾ ਦੇ ਕੇ ਮਾਰ ਦਿੱਤਾ। ਐਸੇ ਮਨੁੱਖਾਂ ਨੂੰ ਡਾਕਟਰ ਮੁਹੰਮਦ ਇਕਬਾਲ ਕਹਿੰਦਾ ਹੈ ਕਿ ਲੋਕ ਕਬੂਲ ਨਹੀਂ ਕਰਦੇ:

*ਤੇਰੇ ਸੀਨੇ ਮੇ ਦਮ ਹੈ ਦਿਲ ਨਹੀਂ ਹੈ।*
*ਤੇਰਾ ਦਮ ਗਰਮੀਏ ਮਹਿਫ਼ਿਲ ਨਹੀਂ ਹੈ।*
*ਨਿਕਲ ਜਾ ਅਕਲ ਸੇ ਆਗੇ ਕਿ ਯਿਹ ਨੂਰ,*
*ਚਿਰਾਗ਼ੇ ਰਾਹ ਹੈ ਮਨਜ਼ਲ ਨਹੀਂ ਹੈ।*

ਇਹ ਅਕਲ ਸਿਰਫ਼ ਰਸਤੇ ਨੇ, ਮੰਜ਼ਿਲ ਨਹੀਂ ਹੈ। ਮਨ, ਸੰਸਾਰ ਵਿਚ ਸਰੀਰ ਪੂਰਤੀ ਦੇ ਸਾਧਨ ਜੁਟਾ ਸਕਦਾ ਹੈ, ਜੀਵਨ ਦਾ ਮਕਸਦ ਹੱਲ ਨਹੀਂ

ਕਰ ਸਕਦਾ, ਜੀਵਨ ਦੇ ਲਕਸ਼ ਤਕ ਨਹੀਂ ਪਹੁੰਚਾ ਸਕਦਾ। ਇਸ ਲਈ ਤਾਂ ਸ਼ੁੱਧ ਬੁੱਧ ਤੋਂ ਅੱਗੇ ਜਾਣਾ ਪੈਂਦਾ ਹੈ। ਜਦ ਕੋਈ ਸ਼ੁੱਧ ਬੁੱਧ ਤੋਂ ਅੱਗੇ ਨਿਕਲ ਜਾਏ ਤਾਂ ਪਾਗਲ ਕਰਾਰ ਦਿੱਤਾ ਜਾਂਦਾ ਹੈ। ਇਸ ਜੁਗ ਵਿਚ ਇਕ ਮਹਾਨ ਚੇਤਨਾ ਨਨਕਾਣੇ ਵਿਚ, ਮਹਿਤਾ ਕਾਲੂ ਦੇ ਘਰ ਤ੍ਰਿਪਤਾ ਦੀ ਗੋਦ ਰਾਹੀਂ ਜਗਤ ਵਿਚ ਪ੍ਰਗਟ ਹੋਈ। ਜੈਸੇ ਜੈਸੇ ਇਸ ਚੇਤਨਾ ਨੇ ਅਕਲ ਤੋਂ ਅੱਗੇ ਦੀਆਂ ਗੱਲਾਂ ਕਰਨੀਆਂ ਆਰੰਭ ਕੀਤੀਆਂ, ਜੈਸੇ ਜੈਸੇ ਇਸ ਚੇਤਨਾ ਨੇ ਸੰਸਾਰ ਤੋਂ ਪਰ੍ਹੇ ਦੇ ਨਕਸ਼ੇ ਜਗਤ ਦੇ ਅੱਗੇ ਰੱਖਣੇ ਆਰੰਭ ਕੀਤੇ, ਤਿਵੇਂ ਤਿਵੇਂ ਮਨ ਦੇ ਤਲ 'ਤੇ ਜੀਊਣ ਵਾਲਿਆਂ ਨੇ ਦੀਵਾਨਾ ਕਹਿਣਾ ਸ਼ੁਰੂ ਕਰ ਦਿੱਤਾ; ਭੂਤਨਾ, ਬੇਤਾਲਾ ਕਹਿਣਾ ਸ਼ੁਰੂ ਕਰ ਦਿੱਤਾ :

**ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥**
**ਕੋਈ ਆਖੈ ਆਦਮੀ ਨਾਨਕੁ ਵੇਚਾਰਾ॥**
**ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ॥**

*(ਮਾਰੂ ਮ: ੧, ਪੰਨਾ 991)*

ਇਹ ਤਾਂ ਦੀਵਾਨਾ ਹੋ ਗਿਆ ਹੈ। ਇੱਕੋ ਹੀ ਤਾਂ ਪਰਮ ਚੇਤਨਾ ਆਈ, ਜਿਸ ਦਾ ਸੰਦੇਸ਼ ਸੁਣ, ਜਿਸ ਦੇ ਬੋਲ ਸੁਣ, ਮਨੁੱਖ ਪਰਮ ਆਨੰਦ ਦੀ ਦੁਨੀਆ ਵਿਚ ਪਹੁੰਚ ਸਕਦਾ ਸੀ, ਸਮਾਧੀਲੀਨ ਹੋ ਸਕਦਾ ਸੀ ਔਰ ਇਸ ਦੇ ਪਰਲੋਕ ਦੇ ਦੁਆਰ ਖੁੱਲ੍ਹ ਸਕਦੇ ਸਨ, ਪਰ ਅਕਲ ਦੇ ਤਲ 'ਤੇ ਜੀਊਣ ਵਾਲਿਆਂ ਦਾ ਅਕਲ ਤੋਂ ਅੱਗੇ ਜਾਣਾ ਮੁਸ਼ਕਿਲ ਹੋ ਜਾਂਦਾ ਹੈ ਔਰ ਜੋ ਅੱਗੇ ਚਲੇ ਗਏ, ਉਨ੍ਹਾਂ ਨੂੰ ਮੰਨਣਾ ਔਖਾ ਹੋ ਜਾਂਦਾ ਹੈ। ਜਿਸ ਤਰ੍ਹਾਂ ਮਨੁੱਖ ਨੂੰ ਆਪਣੀ ਦੇਹੀ ਨਾਲ, ਆਪਣੀ ਜਾਨ ਨਾਲ, ਪਰਿਵਾਰ ਨਾਲ, ਘਰ ਦੇ ਸਾਜ਼ੋ-ਸਾਮਾਨ ਨਾਲ ਤੇ ਧਨ ਸੰਪਦਾ ਨਾਲ ਮੋਹ ਹੋ ਜਾਂਦਾ ਹੈ, ਇਵੇਂ ਹੀ ਮਨੁੱਖ ਨੂੰ ਆਪਣੀ ਅਕਲ ਨਾਲ ਵੀ ਮੋਹ ਹੋ ਜਾਂਦਾ ਹੈ। ਦੇਖਣ ਵਿਚ ਆਇਆ ਹੈ ਕਿ ਮਨੁੱਖ ਕਈ ਦਫ਼ਾ ਪਰਿਵਾਰ ਛੱਡ ਦਿੰਦਾ ਹੈ, ਪਦਾਰਥ ਛੋੜ ਦਿੰਦਾ ਹੈ, ਬੜੇ ਬੜੇ ਰੁਤਬੇ, ਸਿੰਘਾਸਨ ਛੋੜ ਦਿੰਦਾ ਹੈ। ਲੇਕਿਨ ਫਿਰ ਵੀ ਆਪਣੀ ਅਕਲ ਛੋੜਨੀ ਔਖੀ ਹੋ ਜਾਂਦੀ ਹੈ, ਮਨ ਤੋਂ ਪਾਰ ਜਾਣਾ ਕਠਿਨ ਹੋ ਜਾਂਦਾ ਹੈ। ਇਸ ਤੋਂ ਇਹ ਵੀ ਸਬੂਤ ਮਿਲਦਾ ਹੈ ਕਿ ਮਨੁੱਖ ਨੂੰ ਆਪਣੇ ਮਨ ਦੀ ਪਕੜ ਬਹੁਤ ਜ਼ਿਆਦਾ ਹੈ, ਇਸ ਨਾਲ ਬਹੁਤ ਮੋਹ ਹੈ ਔਰ ਮਨੁੱਖ ਦਾ ਮਨ-ਆਸ਼ਰਿਤ ਅਹੰਕਾਰ ਵੀ ਖੜ੍ਹਾ ਹੈ, ਇਸ ਵਾਸਤੇ ਇਹ ਮਨੁੱਖ ਵਾਸਤੇ ਛੋੜਨਾ ਕਠਿਨ ਹੈ।

ਮਾਨਸਿਕ ਸੰਤੁਲਨ ਦੇ ਡਾਵਾਂਡੋਲ ਹੁੰਦਿਆਂ ਵੀ ਮਨੁੱਖ ਪਾਗਲ ਹੋ ਜਾਂਦਾ ਹੈ, ਔਰ ਮਨ ਦੇ ਸੰਤੁਲਨ ਹੁੰਦਿਆਂ ਵੀ ਮਨ ਤੋਂ ਬਾਹਰ ਹੋ ਜਾਂਦਾ ਹੈ। ਹਰ ਸੌ ਮਨੁੱਖਾਂ ਦੇ ਪਿੱਛੇ ਦੋ ਮਨੁੱਖ ਪਾਗਲ ਹੋ ਜਾਂਦੇ ਹਨ। ਆਪਣਾ ਸੰਤੁਲਨ,

ਬੈਲੰਸ (Balance) ਗਵਾ ਬੈਠਦੇ ਨੇ। ਲੇਕਿਨ ਹਜ਼ਾਰਾਂ ਲੱਖਾਂ ਵਿਚ ਕੋਈ ਇਕ-ਅੱਧ ਹੀ ਮਾਨਸਿਕ ਸੰਤੁਲਨ ਤੋਂ ਪਾਰ ਹੋ, ਮਨ ਤੋਂ ਅੱਗੇ ਨਿਕਲਦਾ ਹੈ, ਜੋ ਸੰਤ ਹੈ, ਭਗਤ ਹੈ, ਔਰ ਜੋ ਪਰਮ ਆਨੰਦ ਦੀ ਦੁਨੀਆ ਵਿਚ ਜਿਊਂਦਾ ਹੈ। ਸਮੇਂ ਦਾ ਸਮਾਜ ਜਿਥੇ ਪਾਗਲ ਨੂੰ ਪਾਗਲ ਕਹਿੰਦਾ ਹੈ, ਭਗਤ ਨੂੰ ਵੀ ਪਾਗਲ ਕਹਿੰਦਾ ਹੈ। ਭਗਤ ਨੂੰ ਭਗਤ, ਸੰਤ ਨੂੰ ਸੰਤ ਯਾ ਅਵਤਾਰ ਨੂੰ ਅਵਤਾਰ, ਦਸ, ਵੀਹ, ਤੀਹ, ਚਾਲੀ, ਪੰਜਾਹ ਸਾਲ ਬਾਅਦ ਮੰਨਿਆ ਜਾਂਦਾ ਹੈ। ਆਪਣੇ ਜਿਊਂਦੇ ਜੀਅ ਕੋਈ ਅਵਤਾਰ ਕਾਬਲੇ ਕਬੂਲ ਨਹੀਂ ਹੋਇਆ। ਮੈਂ ਹੈਰਾਨ ਹਾਂ ਕਿ ਦੁਆਪਰ ਜੁਗ ਦੇ ਅਵਤਾਰੀ ਪੁਰਸ਼ ਸ੍ਰੀ ਕ੍ਰਿਸ਼ਨ ਦਾ ਜਨਮ ਜੇਲ੍ਹ ਵਿਚ ਹੋਇਆ। ਗੁਰੂ ਨਾਨਕ ਬਾਬਰ ਦੀ ਜੇਲ੍ਹ ਵਿਚ ਨੇ, ਯਾ ਕਿਧਰੇ ਪੱਥਰ ਮਾਰੇ ਜਾ ਰਹੇ ਨੇ, ਯਾ ਕਿਧਰੇ ਕੋਈ ਭੂਤਨਾ, ਬੇਤਾਲਾ ਕਹੀ ਜਾ ਰਿਹਾ ਹੈ। ਪੰਜਵੇਂ ਗੁਰੂ ਨਾਨਕ ਤੱਤੀ ਤਵੀ 'ਤੇ ਬੈਠੇ ਨੇ, ਨੌਵੇਂ ਗੁਰੂ ਨਾਨਕ, ਦਿੱਲੀ ਚਾਂਦਨੀ ਚੌਕ ਵਿਚ ਸ਼ਹੀਦ ਕੀਤੇ ਜਾ ਰਹੇ ਨੇ, ਔਰ ਦਸਵੇਂ ਗੁਰੂ ਨਾਨਕ ਧੰਨ ਗੁਰੂ ਗੋਬਿੰਦ ਸਿੰਘ ਜੀ ਦੀ ਸਾਰੀ ਜ਼ਿੰਦਗੀ ਸਮਾਜਿਕ ਕਸ਼ਮਕਸ਼ ਵਿਚ ਲੰਘ ਗਈ। ਉਸ ਵਿਚ ਚਾਰੇ ਸਾਹਿਬਜ਼ਾਦੇ ਸ਼ਹੀਦ ਹੋਏ ਔਰ ਖ਼ੁਦ ਵੀ ਇਨ੍ਹਾਂ ਸੰਘਰਸ਼ਾਂ ਵਿੱਚੋਂ ਲੰਘਦੇ ਹੋਏ ਜਗਤ ਤੋਂ ਰੁਖ਼ਸਤ ਹੋ ਗਏ। ਈਸਾ ਸੂਲੀ 'ਤੇ ਚੜ੍ਹਿਆ ਹੋਇਆ ਹੈ, ਪਰ ਮੁਹੰਮਦ ਸਾਹਿਬ ਦੀ ਵੀ ਸਾਰੀ ਜ਼ਿੰਦਗੀ ਕਸ਼ਮਕਸ਼ ਵਿਚ ਹੀ ਬੀਤੀ। ਕਦੀ ਕਦੀ ਸਮਾਜ ਨੂੰ ਇਕ ਤਰਫ਼ ਕਰਨ ਲਈ ਅਵਤਾਰੀ ਪੁਰਸ਼ਾਂ ਨੂੰ ਸ਼ਸਤਰ ਵੀ ਚੁੱਕਣੇ ਪਏ। ਰਾਮ ਨੇ ਧਨੁਸ਼ਬਾਨ ਚੁੱਕ ਲਿਆ। ਕ੍ਰਿਸ਼ਨ ਨੇ ਸੁਦਰਸ਼ਨ ਚੱਕਰ ਉਠਾ ਲਿਆ। ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸ਼ਸਤਰ ਚੁੱਕ ਲਏ। ਭਾਵੇਂ ਰਹਿੰਦੇ ਤੇ ਜੰਗਲਾਂ ਵਿਚ ਨੇ ਪਰ ਤ੍ਰਿਸ਼ੂਲ ਤੇ ਸ਼ਿਵਜੀ ਨੂੰ ਵੀ ਚੁੱਕਣਾ ਪਿਆ। ਅਵਤਾਰਾਂ ਨੂੰ ਵੀ ਕਿਧਰੇ ਕਿਧਰੇ ਆਪਣੇ ਉਸਾਰੂ ਕੰਮ ਚਲਾਉਣ ਲਈ ਔਰ ਅਸੁਰ ਸ਼ਕਤੀਆਂ ਨੂੰ ਰੋਕਣ ਲਈ ਸ਼ਸਤਰ ਚੁੱਕਣੇ ਪਏ।

**ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ ॥**
**ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ ॥** *(ਜ਼ਫ਼ਰਨਾਮਾ, ਪਾਤਸ਼ਾਹੀ ੧੦)*

ਇਹ ਸੁਨਹਿਰੀ ਵਾਕ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੇ ਨੇ—ਪਿਆਰ, ਹਲੀਮੀ, ਸਮਦ੍ਰਿਸ਼ਟੀ ਤੇ ਗਿਆਨ ਨਾਲ ਜਦ ਕੋਈ ਜ਼ਾਲਮ ਆਪਣੇ ਕਦਮ ਨਾ ਰੋਕੇ ਔਰ ਆਪਣੇ ਪੈਰਾਂ ਦੇ ਥੱਲੇ ਸਭਨਾਂ ਨੂੰ ਲਿਤਾੜਨਾ ਚਾਹੇ ਤੋ ਸ਼ਸਤਰ ਦੇ ਨਾਲ ਉਸਦੇ ਕਦਮਾਂ ਨੂੰ ਰੋਕਣਾ ਵੀ ਧਰਮ ਹੈ, ਹਲਾਲ ਹੈ, ਲਾਜ਼ਮੀ ਹੈ, ਜਾਇਜ਼ ਹੈ। ਸੂਫ਼ੀ ਸੰਤ ਮਨਸੂਰ ਜਦ ਮਨ ਦੀ ਦੁਨੀਆ ਤੋਂ ਪਾਰ ਹੋ, ਪਰਮ ਆਨੰਦ ਦੀ ਦੁਨੀਆ 'ਤੇ ਪਹੁੰਚਿਆ ਤਾਂ ਮਨ ਦੇ ਤਲ 'ਤੇ

ਜਿਊਣ ਵਾਲੀ ਦੁਨੀਆ ਨੇ ਕਬੂਲ ਨਹੀਂ ਕੀਤਾ। ਕੁਫ਼ਰ ਦਾ ਫ਼ਤਵਾ ਦਿੱਤਾ ਤੇ ਫ਼ੈਸਲਾ ਦਿੱਤਾ ਕਿ ਮਨਸੂਰ ਨੂੰ ਸੂਲੀ 'ਤੇ ਚੜ੍ਹਾ ਦਿਓ। ਮਨਸੂਰ ਜੈਸੇ ਫ਼ਕੀਰ ਨੂੰ ਸੂਲੀ 'ਤੇ ਚਾੜ੍ਹਨ ਲਈ ਭੀੜ ਚਾਹੀਦੀ ਹੈ, ਕਿਉਂਕਿ ਉਹ ਅਕਲ ਦੀ ਦੁਨੀਆ ਤੋਂ ਅੱਗੇ ਨਿਕਲ ਗਿਆ ਸੀ ਤੇ ਭੀੜ ਤਾਂ ਸਾਰੀ ਉਹ ਹੁੰਦੀ ਹੈ, ਜੋ ਅਕਲ ਦੀ ਦੁਨੀਆ ਤੋਂ ਥੱਲੇ ਹੁੰਦੀ ਹੈ। ਇਸ ਵਾਸਤੇ ਵੱਡੇ ਵੱਡੇ ਗੁਨਾਹ ਭੀੜ ਨੇ ਕੀਤੇ, ਬਹੁਤ ਵੱਡੇ ਵੱਡੇ ਪਾਪ ਭੀੜ ਨੇ ਕੀਤੇ। ਹੈਰਾਨਗੀ ਹੈ, ਕੋਈ ਅਕਲ ਦੀ ਦੁਨੀਆ ਤੋਂ ਥੱਲੇ ਚਲਿਆ ਜਾਏ ਤਾਂ ਭੀੜ ਚਾਹੁੰਦੀ ਹੈ ਕਿ ਇਸਦਾ ਇਲਾਜ ਹੋਵੇ, ਇਹ ਠੀਕ ਹੋਵੇ, ਔਰ ਪਾਗਲ ਦਾ ਕੁਛ ਮਜ਼ਾਕ ਵੀ ਉਡਾਉਂਦੇ ਨੇ, ਬੱਚੇ ਪੱਥਰ ਵੀ ਮਾਰਦੇ ਨੇ, ਲੇਕਿਨ ਫਿਰ ਵੀ ਪਾਗਲ ਨੂੰ ਤਸੀਹੇ ਨਹੀਂ ਦਿੱਤੇ ਜਾਂਦੇ, ਉਸਦਾ ਹਰ ਪੱਧਰ 'ਤੇ, ਹਰ ਮੁਲਕ ਵਿਚ ਇਲਾਜ ਹੁੰਦਾ ਹੈ, ਪਰ ਜਦ ਵੀ ਕੋਈ ਅਕਲ ਤੋਂ ਅੱਗੇ ਨਿਕਲ ਗਿਆ, ਭੀੜ ਨੇ ਉਸਨੂੰ ਸ਼ਹੀਦ ਕਰ ਦਿੱਤਾ। ਉਸ 'ਤੇ ਬੜੇ ਜ਼ੁਲਮ ਢਾਹੇ ਨੇ। ਅਵਤਾਰ ਪੂਜੇ ਜਾਂਦੇ ਨੇ ਤਾਂ ਆਪਣੇ ਚਲੇ ਜਾਣ ਤੋਂ 40-50 ਸਾਲ ਬਾਅਦ ਹੀ ਪੂਜੇ ਜਾਂਦੇ ਨੇ। ਇਸ ਵਾਸਤੇ ਸਿਆਣਿਆਂ ਦਾ ਇਕ ਅਖਾਣ ਹੈ ਕਿ ਜੋ ਸਮੇਂ ਤੋਂ ਪਹਿਲੇ ਪ੍ਰਗਟ ਹੁੰਦੇ ਨੇ, ਪਹਿਚਾਣੇ ਨਹੀਂ ਜਾਂਦੇ ਪਰ ਜਦ ਪਹਿਚਾਣੇ ਜਾਂਦੇ ਨੇ ਤਾਂ ਉਦੋਂ ਉਹ ਹੁੰਦੇ ਨਹੀਂ। ਕਿਉਂਕਿ ਅਵਤਾਰ ਦਾ ਤਾਂ ਮਤਲਬ ਹੁੰਦਾ ਹੈ, ਅੱਗੇ ਦੀ ਗੱਲ ਕਰਨੀ। ਔਰ ਜਦ ਕਿਧਰੇ ਸਮਾਜ ਸਮਝਣ ਵਿਚ ਸਮਰੱਥ ਹੁੰਦਾ ਹੈ ਉਸ ਅਵਤਾਰ ਦੀ ਗੱਲ ਨੂੰ, ਤਾਂ ਉਦੋਂ ਅਵਤਾਰ ਸੰਸਾਰ ਤੋਂ ਜਾ ਚੁੱਕਿਆ ਹੁੰਦਾ ਹੈ।

ਸੰਸਾਰ ਤੇ ਅਵਤਾਰ ਦੇ ਵਿਚਕਾਰ, ਹਮੇਸ਼ਾ ਹੀ ਇਕ ਖ਼ਲਾਅ ਬਣਿਆ ਰਹਿੰਦਾ ਹੈ, ਕਦੇ ਵੀ ਸੰਬੰਧ ਨਹੀਂ ਜੁੜਦੇ। ਭੀੜ ਅੱਜ ਮਨਸੂਰ ਨੂੰ ਸੂਲੀ 'ਤੇ ਚਾੜ੍ਹਨਾ ਚਾਹੁੰਦੀ ਹੈ। ਵਕਤ ਦੇ ਹੁਕਮਰਾਨ ਨੇ ਫ਼ੈਸਲਾ ਕੀਤਾ ਕਿ ਸੂਲੀ 'ਤੇ ਚਾੜ੍ਹਨ ਤੋਂ ਪਹਿਲੋਂ ਇਸ ਨੂੰ ਇਕ ਇਕ ਪੱਥਰ ਮਾਰੋ। ਸਾਰਿਆਂ ਨੇ ਪੱਥਰ ਚੁੱਕੇ ਔਰ ਜੈਸੇ ਹੀ ਹੁਕਮਰਾਨ ਦਾ ਹੁਕਮ ਹੋਇਆ, ਸਾਰਿਆਂ ਨੇ ਪੱਥਰ ਮਾਰੇ। ਇਸ ਭੀੜ ਵਿਚ ਮਨਸੂਰ ਦਾ ਜਿਗਰੀ ਦੋਸਤ ਛਿਬਲੀ ਵੀ ਸੀ। ਮਨਸੂਰ ਦੀ ਅਵਸਥਾ ਨੂੰ ਸਮਝਣ ਵਾਲਾ ਔਰ ਖ਼ੁਦ ਉਸ ਤਰ੍ਹਾਂ ਦੀ ਅਵਸਥਾ ਨੂੰ ਪ੍ਰਾਪਤ ਕਰਨ ਲਈ ਯਤਨਸ਼ੀਲ ਸੀ, ਪੱਥਰ ਮਾਰਨ ਦੀ ਹਿੰਮਤ ਨਾ ਪਈ, ਉਸਦੀ ਜ਼ਮੀਰ ਨੇ ਇਜਾਜ਼ਤ ਨਾ ਦਿੱਤੀ। ਪਰ ਇਸ ਡਰੋਂ ਕਿ ਵਕਤ ਦਾ ਹੁਕਮਰਾਨ ਮੈਨੂੰ ਵੀ ਸਜ਼ਾਇ ਮੌਤ ਨਾ ਦੇ ਦੇਵੇ, ਸ਼ਿਬਲੀ ਨੇ ਇਕ ਫੁੱਲ ਮਾਰਿਆ, ਜੋ ਉਸਦੇ ਹੱਥ ਵਿਚ ਸੀ। ਇਹ ਬਹੁਤ ਸਾਰੇ ਪੱਥਰ ਖ਼ਤਾ ਗਏ ਨੇ, ਥੋੜ੍ਹੇ ਮਨਸੂਰ ਨੂੰ ਲੱਗੇ ਪਰ ਸ਼ਿਬਲੀ ਦਾ ਮਾਰਿਆ ਹੋਇਆ ਫੁੱਲ ਖ਼ਤਾ ਨਾ ਗਿਆ, ਸਿੱਧਾ ਮੱਥੇ 'ਤੇ ਲੱਗਿਆ। ਜੈਸੇ ਹੀ ਮੱਥੇ 'ਤੇ ਫੁੱਲ ਲੱਗਿਆ, ਮਨਸੂਰ ਦੀ ਚੀਖ਼ ਨਿਕਲ ਗਈ।

ਮਨਸੂਰ ਨੂੰ ਸ਼ਿਬਲੀ ਕਹਿਣ ਲੱਗਾ—ਮਿੱਤਰਾ! ਮੈਂ ਤਾਂ ਤੈਨੂੰ ਪੱਥਰ ਨਹੀਂ ਮਾਰਿਆ, ਜੋ ਤੈਨੂੰ ਪੱਥਰ ਮਾਰ ਰਹੇ ਸਨ ਤਾਂ ਤੂੰ ਹੱਸ ਰਿਹਾ ਸੀ ਪਰ ਮੈਂ ਤਾਂ ਫੁੱਲ ਮਾਰਿਐ ਤੇ ਤੂੰ ਰੋ ਪਿਆਂ। ਮਨਸੂਰ ਕਹਿੰਦੇ ਨੇ—ਐ ਮਿੱਤਰ! ਤੂੰ ਫੁੱਲ ਭੇਟ ਨਹੀਂ ਕੀਤਾ, ਮਾਰਿਆ ਹੈ, ਔਰ ਮਾਰਨ ਨਾਲ ਚੋਟ ਲੱਗਦੀ ਹੈ। ਜੋ ਪੱਥਰ ਮਾਰ ਰਹੇ ਸਨ, ਉਹ ਤਾਂ ਨਾਸਮਝ ਸਨ, ਇਸ ਅਵਸਥਾ ਦਾ ਉਨ੍ਹਾਂ ਨੂੰ ਕੋਈ ਗਿਆਨ ਨਹੀਂ, ਇਸ ਵਾਸਤੇ ਮੈਂ ਉਨ੍ਹਾਂ ਦੇ ਪਾਗਲਪਨ 'ਤੇ ਹੱਸ ਰਿਹਾ ਸੀ, ਤੂੰ ਤਾਂ ਸਿਆਣਾ ਸੀ, ਜਾਣਕਾਰ ਸੀ, ਤੂੰ ਤੇ ਖ਼ੁਦ ਇਸ ਅਵਸਥਾ ਦਾ ਮੁਤਲਾਸ਼ੀ ਹੈਂ, ਔਰ ਤੂੰ ਮੈਨੂੰ ਮਾਰਿਆ, ਚਲੋ ਫੁੱਲ ਹੀ ਮਾਰਿਆ, ਪਰ ਚੋਟ ਲੱਗੀ ਹੈ। ਜਿਨ੍ਹਾਂ ਨੇ ਪੱਥਰ ਮਾਰੇ, ਉਨ੍ਹਾਂ ਦੀ ਚੋਟ ਸਿਰਫ਼ ਮੇਰੇ ਤਨ ਤਕ ਪਹੁੰਚੀ ਹੈ, ਪਰ ਤੂੰ ਫੁੱਲ ਮਾਰਿਆ, ਇਹ ਚੋਟ ਸਿੱਧੀ ਮੇਰੇ ਦਿਲ ਨੂੰ ਲੱਗੀ ਹੈ, ਬਹੁਤ ਗਹਿਰੀ ਚਲੀ ਗਈ ਹੈ ਮਿੱਤਰਾ, ਇਸ ਵਾਸਤੇ ਚੀਖ਼ ਨਿਕਲ ਗਈ।

ਭੀੜ ਵਿਚ ਮਨਸੂਰ ਦਾ ਮੁਰਸ਼ਦ ਜੁਨੈਦ ਵੀ ਆਇਆ। ਮਨਸੂਰ ਦੇ ਕੋਲ ਚਲਾ ਗਿਆ ਔਰ ਦਇਆ-ਵੱਸ ਹੋ ਕੇ ਕਹਿੰਦਾ ਹੈ—ਐ ਮੇਰੇ ਬੱਚੇ! ਮੈਂ ਅੱਜ ਇਕ ਹੋਰ ਅਨੁਭਵ ਤੇਰੇ ਸਾਹਮਣੇ ਰੱਖਦਾਂ। ਪਾਗਲਾਂ ਦੀ ਭੀੜ ਵਿਚ ਇਤਨਾ ਸਿਆਣਾ ਵੀ ਹੋ ਜਾਣਾ ਇਕ ਪਾਗਲਪਨ ਹੈ। ਇਨ੍ਹਾਂ ਦੇ ਇਕੱਠ ਵਿਚ ਅਕਲ ਤੋਂ ਪਾਰ ਹੋ ਜਾਣਾ ਵੀ ਇਕ ਮੂਰਖਤਾ ਹੈ, ਐਸਾ ਮੈਨੂੰ ਦਿਖਾਈ ਦੇ ਰਿਹਾ ਹੈ। ਝੂਠਿਆਂ ਦੀ ਭੀੜ ਵਿਚ ਇਤਨਾ ਪੁਨੀਤ ਹੋ ਜਾਣਾ, ਐਸਾ ਲਗਦਾ ਹੈ ਕਿ ਕਿਧਰੇ ਇਹ ਵੀ ਤਾਂ ਪਾਪ ਨਹੀਂ। ਮੇਰੇ ਬੱਚੇ, ਪਾਗਲਾਂ ਦੀ ਭੀੜ ਤੇ ਤੂੰ ਇਕ, ਕਿਸ ਤਰ੍ਹਾਂ ਤੈਨੂੰ ਇਸ ਪਾਗਲਾਂ ਦੀ ਭੀੜ ਤੋਂ ਮੈਂ ਬਚਾਵਾਂ? ਮੂਰਖਾਂ ਦੀ ਭੀੜ, ਪਾਪੀਆਂ ਦੀ ਭੀੜ ਤੇ ਤੂੰ ਇਕ ਪੁਨੀਤ, ਤੈਨੂੰ ਇਨ੍ਹਾਂ ਤੋਂ ਕਿਸ ਤਰ੍ਹਾਂ ਬਚਾਵਾਂ? ਮੈਂ ਤੈਨੂੰ ਸਮਝਣ ਵਾਲਾ, ਮੈਂ ਤੈਨੂੰ ਕਿਸ ਤਰ੍ਹਾਂ ਬਚਾਵਾਂ? ਵਕਤੀ ਤੌਰ 'ਤੇ ਮੂਰਖ ਜਿਤਦੇ ਰਹੇ ਨੇ। ਸੱਚ ਤੱਤੀ ਤਵੀ 'ਤੇ ਬੈਠਾ ਹੁੰਦਾ ਹੈ ਤੇ ਝੂਠ ਸਿੰਘਾਸਨ 'ਤੇ। ਦਿੱਲੀ ਦੇ ਚਾਂਦਨੀ ਚੌਕ ਵਿਚ ਸੱਚ ਦੋ-ਫਾੜ ਹੋ ਜਾਂਦਾ ਹੈ, ਸ਼ਹੀਦ ਹੋ ਜਾਂਦਾ ਹੈ, ਜਦ ਕਿ ਝੂਠ ਸਿੰਘਾਸਨ 'ਤੇ ਬੈਠਾ ਮੁਸਕਰਾਉਂਦਾ ਹੈ। ਸੱਚ ਦੀਵਾਰ ਵਿਚ ਚਿਣਿਆ ਜਾ ਰਿਹਾ ਹੁੰਦਾ ਹੈ, ਝੂਠ ਤਖ਼ਤ 'ਤੇ ਬੈਠਾ ਹੋਇਆ ਹੁੰਦਾ ਹੈ। ਸੱਚ ਸੂਲੀ 'ਤੇ ਲਟਕਿਆ ਹੋਇਆ ਹੁੰਦਾ ਹੈ, ਪਰ ਝੂਠ ਤਖ਼ਤ 'ਤੇ ਬੈਠਾ ਹੋਇਆ ਦੇਖਿਆ ਗਿਆ ਹੈ।

ਵਕਤੀ ਤੌਰ 'ਤੇ ਤਾਂ ਝੂਠ ਦੀ ਜਿੱਤ ਹੁੰਦੀ ਹੈ, ਲੇਕਿਨ ਸਮਾਂ ਲੰਘ ਕੇ ਸੱਚ ਪੂਜਿਆ ਜਾਂਦਾ ਹੈ:

**ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥**

*(ਮਲਾਰ ਕੀ ਵਾਰ, ਪੰਨਾ 953)*

ਮਨ ਦੇ ਤਲ 'ਤੇ ਜਿਊਣ ਵਾਲੇ ਪਰਮਾਤਮ ਤਲ ਤੋਂ ਪੱਛੜੇ ਹੁੰਦੇ ਨੇ, ਪਾਗਲ ਹੁੰਦੇ ਨੇ। ਇਨ੍ਹਾਂ ਹੀ ਪਾਗਲਾਂ ਨੇ ਸੰਤਾਂ, ਭਗਤਾਂ ਨੂੰ ਪਾਗਲ ਆਖਿਆ ਔਰ ਸੰਤਾਂ ਤੇ ਭਗਤਾਂ ਨੇ ਇਨ੍ਹਾਂ ਅਕਲਮੰਦਾਂ ਨੂੰ ਪਾਗਲ ਆਖਿਆ। ਕਿਉਂਕਿ ਨਿਰਣਾ ਕਰਨ ਵਾਲਾ ਵੀ ਤਾਂ ਇਕ ਅੱਧ ਹੀ ਹੁੰਦਾ ਹੈ, ਭੀੜ ਤਾਂ ਉਨ੍ਹਾਂ ਦੀ ਹੁੰਦੀ ਹੈ, ਜੋ ਪਾਗਲ ਨੇ, ਨਾ-ਸਮਝ ਨੇ।

ਸਮਾਜ ਦੇ ਨਿਯਮ ਬੜੇ ਹੀ ਨਿਰਾਲੇ ਨੇ। ਅਗਰ ਪਾਗਲ ਚੋਰੀ ਕਰ ਲਵੇ, ਕਿਉਂਕਿ ਅਕਲ ਤੋਂ ਥੱਲੇ ਜੋ ਜੀਅ ਰਿਹਾ ਹੈ। ਉਸ ਤੋਂ ਕੋਈ ਕਤਲ ਹੋ ਗਿਐ, ਕੋਈ ਵੱਡਾ ਅਨਰਥ ਹੋ ਗਿਐ ਤਾਂ ਵੀ ਉਸ ਨੂੰ ਸਜ਼ਾ ਨਹੀਂ ਦਿੱਤੀ ਜਾਂਦੀ, ਕਿਉਂਕਿ ਅਕਸਰ ਕਿਹਾ ਜਾਂਦਾ ਹੈ ਇਹ ਅਕਲ ਤੋਂ ਥੱਲੇ ਜੀਅ ਰਿਹਾ ਹੈ। ਪਰ ਜੋ ਅਕਲ ਤੋਂ ਅੱਗੇ ਚਲਾ ਗਿਐ ਔਰ ਸਮਾਜ ਨੂੰ ਕੋਈ ਚੋਟ ਨਾ ਵੀ ਪਹੁੰਚਾਏ ਤਾਂ ਵੀ ਸਮਾਜ ਨੂੰ ਚੋਟ ਲਗਦੀ ਹੈ ਕਿ ਇਹ ਅਕਲ ਤੋਂ ਅੱਗੇ ਕਿਉਂ ਚਲਾ ਗਿਆ ਹੈ। ਤੋ ਸਮਾਜ ਕਬੂਲ ਨਹੀਂ ਕਰਦਾ। ਤੱਤੀ ਤਵੀ 'ਤੇ ਬਿਠਾਉਂਦਾ ਹੈ, ਦੀਵਾਰਾਂ ਵਿਚ ਚਿਣਦਾ ਹੈ; ਸਮਾਜ ਕਬੂਲ ਨਹੀਂ ਕਰਦਾ, ਕਿਉਂਕਿ ਸਮਾਜ ਦੇ ਅਹੰਕਾਰ ਨੂੰ ਚੋਟ ਲਗਦੀ ਹੈ। ਦਰਮਿਆਨੇ ਮਨੁੱਖ ਕਈ ਦਫ਼ਾ ਸਮਝਣ ਵਿਚ ਅਸਮਰੱਥ ਹੁੰਦੇ ਨੇ, ਭਾਵੇਂ ਕਿ ਉਨ੍ਹਾਂ ਵਿਚ ਥੋੜ੍ਹੀ ਬਹੁਤ ਈਸ਼ਵਰੀ ਸ਼ਰਧਾ ਹੁੰਦੀ ਹੈ, ਲੇਕਿਨ ਪਹਿਚਾਨਣ ਵਿਚ ਅਸਮਰੱਥ ਹੁੰਦੇ ਨੇ। ਕੌਣ ਪਾਗਲ ਹੈ, ਕੌਣ ਸੰਤ ਹੈ; ਇਕ ਅਕਲ ਤੋਂ ਪਿੱਛੇ ਜੀਅ ਰਿਹਾ ਹੈ, ਇਕ ਅਕਲ ਤੋਂ ਅੱਗੇ ਨਿਕਲ ਗਿਆ ਹੈ। ਤੋ ਕਈ ਦਫ਼ਾ ਅਧੂਰੇ ਸ਼ਰਧਾਲੂ, ਪਾਗਲਾਂ ਨੂੰ ਸੰਤ ਜਾਣ ਕੇ ਪੂਜਣ ਲੱਗ ਪੈਂਦੇ ਨੇ ਤੇ ਸੰਤਾਂ ਨੂੰ ਪਾਗਲ ਸਮਝ ਕੇ ਨਜ਼ਰ-ਅੰਦਾਜ਼ ਕਰ ਦਿੰਦੇ ਨੇ। ਇਸ ਸਮੇਂ ਦੇ ਬਹੁਤ ਸਾਰੇ ਸੰਤ ਪਾਗਲ ਨੇ ਔਰ ਪਾਗਲਖ਼ਾਨਿਆਂ ਵਿਚ ਇਨ੍ਹਾਂ ਦਾ ਇਲਾਜ ਹੋਣਾ ਚਾਹੀਦਾ ਹੈ। ਜੋ ਇਨ੍ਹਾਂ ਦੀ ਤਰਜ਼ੇ-ਬਿਆਨੀ ਹੈ, ਜੋ ਇਹ ਬੋਲਦੇ ਨੇ ਔਰ ਜੋ ਇਹ ਕਹਿੰਦੇ ਨੇ, ਜੋ ਇਨ੍ਹਾਂ ਦੀ ਤਰਜ਼ੇ-ਜ਼ਿੰਦਗੀ ਹੈ, ਉਹ ਤਾਂ ਬਿਲਕੁਲ ਪਾਗਲਪਨ ਹੈ, ਲੇਕਿਨ ਫੋਕੇ ਸ਼ਰਧਾਲੂ ਉਨ੍ਹਾਂ ਦੇ ਅੱਗੇ ਪਿੱਛੇ ਫਿਰਦੇ ਨੇ। ਔਰ ਜਿਹੜੇ ਵਾਸਤਵਿਕ ਸੰਤ ਹੁੰਦੇ ਨੇ, ਅਕਲ ਤੋਂ ਅੱਗੇ ਲੰਘੇ ਹੁੰਦੇ ਨੇ, ਇਹ ਅਧੂਰੇ ਸ਼ਰਧਾਲੂ ਉਨ੍ਹਾਂ ਨੂੰ ਜੋਬ ਕੋਬ ਤਾਂ ਭਾਵੇਂ ਨਹੀਂ ਕਰਦੇ ਪਰ ਨਜ਼ਰ-ਅੰਦਾਜ਼ ਕਰ ਦਿੰਦੇ ਨੇ। ਔਰ ਇਸ ਤਰ੍ਹਾਂ ਦੇ ਬਹੁਤ ਸਾਰੇ ਪਾਗਲ ਹਰ ਮਜ਼ਹਬ ਵਿਚ ਪੂਜੇ ਜਾ ਰਹੇ ਨੇ, ਈਸਾਈ ਜਗਤ ਵਿਚ, ਹਿੰਦੂ ਜਗਤ ਵਿਚ, ਮੁਸਲਿਮ ਜਗਤ ਵਿਚ, ਸਿਖ ਜਗਤ ਵਿਚ। ਇਕ ਹਠ ਕਰਕੇ ਪੈਰਾਂ 'ਤੇ ਖੜ੍ਹਾ ਹੈ, ਉਸਨੇ ਸੌਣਾ ਨਹੀਂ, ਬੈਠਣਾ ਨਹੀਂ, ਬਸ ਲੋਕੀ ਪੂਜਾ ਕਰੀ ਜਾ ਰਹੇ ਨੇ, ਸਿਜਦੇ ਕਰੀ ਜਾ ਰਹੇ ਨੇ। ਕੋਈ ਅਕਲ ਤੋਂ ਵੀ ਥੱਲੇ, ਬਹੁਤ ਮੋਟੇ ਬੋਲ ਬੋਲ ਰਿਹਾ ਹੈ, ਜਿਨ੍ਹਾਂ ਨੂੰ ਸੁਣ ਕੇ ਆਮ ਬੰਦਿਆਂ ਨੂੰ ਵੀ ਸ਼ਰਮ ਆ ਜਾਂਦੀ

ਹੈ, ਲੇਕਿਨ ਉਹ ਬੇਸ਼ਰਮ ਹੋ ਕੇ ਬੋਲੀ ਜਾਂਦੇ ਨੇ, ਪਰ ਅਧੂਰੇ ਸ਼ਰਧਾਲੂ ਉਨ੍ਹਾਂ ਨੂੰ ਪੂਰੇ ਸ਼ਰਧਾਲੂ ਸੰਤ ਜਾਣ ਕੇ ਪੂਜੀ ਜਾ ਰਹੇ ਨੇ। ਇਸ ਤਰ੍ਹਾਂ ਦੇ ਸਾਧੂ ਸਿਖ ਜਗਤ ਵਿਚ ਵੀ ਬਹੁਤ ਨੇ। ਉਨ੍ਹਾਂ ਦਾ ਤਿਆਗ ਪਾਖੰਡ ਹੈ। ਉਨ੍ਹਾਂ ਦੇ ਬੋਲ ਮੂਰਖਤਾ 'ਤੇ ਖੜ੍ਹੇ ਨੇ। ਉਨ੍ਹਾਂ ਦੀ ਜੀਵਨ-ਸ਼ੈਲੀ ਪਾਗਲਪਨ ਹੈ। ਪਰ ਸ਼ਰਧਾ ਰੱਖਣ ਵਾਲੇ ਵੀ ਇਸ ਪਾਗਲਪਨ ਨੂੰ ਸਮਝਣ ਵਿਚ ਅਸਮਰੱਥ ਨੇ। ਔਰ ਉਨ੍ਹਾਂ ਤੋਂ ਭੈ-ਭੀਤ ਹੋ ਕੇ, ਸੰਤ ਜਾਣ ਕੇ ਪੂਜੀ ਜਾ ਰਹੇ ਨੇ। ਜੋ ਸ਼ਾਂਤੀ ਵਿਚ ਜੀਅ ਰਿਹਾ ਹੈ, ਉਸਨੂੰ ਸਮਝਣ ਵਿਚ ਅਸਮਰੱਥ ਨੇ, ਔਰ ਨਜ਼ਰ-ਅੰਦਾਜ਼ ਕਰੀ ਜਾ ਰਹੇ ਨੇ। ਕਿਸੇ ਨੇ ਠੀਕ ਹੀ ਆਖਿਆ ਹੈ ਕਿ ਇਕ ਮਹਾਨ ਕਲਾਕਾਰ ਨੂੰ, ਇਕ ਮਹਾਨ ਕਲਾਕਾਰ ਹੀ ਸਮਝ ਸਕਦਾ ਹੈ। ਇਕ ਕਵੀ ਨੂੰ ਇਕ ਕਵੀ ਹੀ ਸਮਝ ਸਕਦਾ ਹੈ। ਇਕ ਸੰਗੀਤਕਾਰ ਨੂੰ ਇਕ ਸੰਗੀਤਕਾਰ ਹੀ ਸਮਝ ਸਕਦਾ ਹੈ। ਇਕ ਦਾਰਸ਼ਨਿਕ ਨੂੰ ਇਕ ਦਾਰਸ਼ਨਿਕ ਹੀ ਸਮਝ ਸਕਦਾ ਹੈ ਔਰ ਇਕ ਚਿੱਤਰਕਾਰ ਨੂੰ ਇਕ ਚਿੱਤਰਕਾਰ ਹੀ ਸਮਝ ਸਕਦਾ ਹੈ। ਮਹਾਰਾਜ ਕਹਿੰਦੇ ਨੇ :

**ਏਵਡੁ ਊਚਾ ਹੋਵੈ ਕੋਇ॥**
**ਤਿਸੁ ਊਚੇ ਕਉ ਜਾਣੈ ਸੋਇ॥** *(ਜਪੁ ਜੀ ਸਾਹਿਬ)*

ਬੱਚੇ ਨੂੰ ਕੀ ਪਤਾ ਕਿ ਜਵਾਨੀ ਕੀ ਹੁੰਦੀ ਹੈ ? ਜਵਾਨੀ ਦੀ ਵਾਸ਼ਨਾ, ਜਵਾਨੀ ਦੀ ਉਮੰਗ, ਜਵਾਨੀ ਦੀ ਤਰੰਗ ਕੀ ਹੁੰਦੀ ਹੈ ? ਭਾਵੇਂ ਇਕ ਬੱਚੇ ਦੇ ਸਾਹਮਣੇ ਨੌਜਵਾਨ ਹੈ, ਪਰ ਜਵਾਨੀ ਕੀ ਹੁੰਦੀ ਹੈ, ਬੱਚੇ ਨੂੰ ਇਸਦਾ ਕੋਈ ਬੋਧ ਨਹੀਂ। ਇਕ ਜਵਾਨ ਨੂੰ ਕੋਈ ਇਲਮ ਨਹੀਂ ਹੁੰਦਾ ਕਿ ਬੁਢਾਪਾ ਕੀ ਹੈ, ਭਾਵੇਂ ਕਿ ਉਸਦੇ ਸਾਹਮਣੇ ਹੈ; ਬੁਢੇਪੇ ਦੀ ਮਹਾਨਤਾ ਕੀ ਹੈ, ਬੁਢੇਪੇ ਦੀਆਂ ਮਜਬੂਰੀਆਂ ਕੀ ਨੇ, ਬੁਢੇਪੇ ਦੀ ਪੀੜਾ ਕੀ ਹੈ, ਔਰ ਬੁਢੇਪੇ ਦੀ ਖ਼ਾਸੀਅਤ ਕੀ ਹੈ, ਇਕ ਜਵਾਨ ਨੂੰ ਇਸਦਾ ਕੋਈ ਇਲਮ ਨਹੀਂ ਹੈ। ਇਕ ਬੱਚੇ ਨੂੰ ਜਵਾਨ ਹੋ ਕੇ ਹੀ ਜਵਾਨੀ ਦਾ ਪਤਾ ਚਲਦਾ ਹੈ, ਇਕ ਜਵਾਨ ਨੂੰ ਬੁੱਢਾ ਹੋ ਕੇ ਹੀ ਬੁਢੇਪੇ ਦਾ ਪਤਾ ਚਲਦਾ ਹੈ, ਉਸ ਤੋਂ ਪਹਿਲੇ ਨਹੀਂ। ਇਕ ਬੁੱਢੇ ਨੂੰ ਕੁਛ ਪਤਾ ਨਹੀਂ ਕਿ ਮੌਤ ਕੀ ਹੁੰਦੀ ਹੈ, ਭਾਵੇਂ ਮੁਰਦੇ ਉਸਦੇ ਸਾਹਮਣੇ ਹੋਵਣ, ਔਰ ਕਈ ਦਫ਼ਾ ਉਹ ਸ਼ਮਸ਼ਾਨਘਾਟ ਗਿਆ ਹੋਵੇ। ਮਰ ਕੇ ਹੀ ਪਤਾ ਚਲਦਾ ਹੈ ਕਿ ਮੌਤ ਕੀ ਹੈ। ਤੋ ਅਕਲ ਤੋਂ ਅੱਗੇ ਲੰਘ ਕੇ ਜਦ ਕੋਈ ਸੰਤਪੁਣਾ ਪ੍ਰਾਪਤ ਕਰ ਲੈਂਦਾ ਹੈ ਤਾਂ ਉਸੇ ਦਿਨ ਹੀ ਪਤਾ ਚਲਦਾ ਹੈ ਕਿ ਭਗਤ ਕਿਸ ਨੂੰ ਕਹਿੰਦੇ ਨੇ, ਸੰਤ ਕਿਸਨੂੰ ਕਹਿੰਦੇ ਨੇ, ਔਰ ਉਸ ਅਵਸਥਾ ਨੂੰ ਬਿਆਨ ਕਰਨਾ ਕਠਿਨ ਹੈ :

**ਐਸਾ ਨਾਮੁ ਨਿਰੰਜਨੁ ਹੋਇ॥**
**ਜੇ ਕੋ ਮੰਨਿ ਜਾਣੈ ਮਨਿ ਕੋਇ॥** *(ਜਪੁ ਜੀ ਸਾਹਿਬ)*

ਗਾਥਾ ਇਸ ਪ੍ਰਕਾਰ ਕਹੀ ਜਾਂਦੀ ਹੈ—ਇਕ ਸ਼ਾਇਰ (ਕਵੀ) ਜਿਸ ਨੇ ਇਕ ਬੜੇ ਸੁੰਦਰ ਅੰਦਾਜ਼ ਵਿਚ ਲੈਲਾ ਮਜਨੂੰ ਦਾ ਕਿੱਸਾ ਲਿਖਿਆ ਜੋ ਪਿਆਰ ਦੀ ਦੁਨੀਆ ਵਿਚ ਪਹੁੰਚ ਕੇ ਇਕ-ਮਿਕ ਹੋ ਗਏ ਸਨ। ਤੇ ਪਿਆਰ ਪ੍ਰਭਾਵਿਤ ਕਰਦਾ ਹੈ ਉਨ੍ਹਾਂ ਨੂੰ ਜੋ ਪਿਆਰ ਦੀ ਚਾਹਤ ਰੱਖਦੇ ਨੇ ਔਰ ਪਿਆਰ ਨੂੰ ਸਮਝਦੇ ਨੇ। ਤੇ ਪਿਆਰ ਨੂੰ ਦੋ ਹਿੱਸਿਆਂ ਵਿਚ ਵੰਡਿਆ ਹੈ: ਇਸ਼ਕ ਹਕੀਕੀ ਅਤੇ ਇਸ਼ਕ ਮਿਜ਼ਾਜੀ।

ਸੰਸਾਰ ਦਾ ਪਿਆਰ, ਪਰਿਵਾਰ ਦਾ ਪਿਆਰ ਔਰ ਨਿਰੰਕਾਰ ਦਾ ਪਿਆਰ।
ਸਰੀਰ ਦਾ ਪਿਆਰ, ਮਨ ਦਾ ਪਿਆਰ ਔਰ ਆਤਮਾ ਦਾ ਪਿਆਰ।

ਸ਼ਾਇਰ ਨੇ ਆਪਣੀ ਲੇਖਣੀ ਵਿਚ ਬਹੁਤ ਸੋਹਣੀ ਤਰ੍ਹਾਂ ਲੈਲਾ ਤੇ ਮਜਨੂੰ ਦੀ ਕਹਾਣੀ ਪ੍ਰਗਟ ਕੀਤੀ, ਪਰ ਉਹ ਚਾਹੁੰਦਾ ਸੀ ਕਿ ਮੈਂ ਆਪਣੀ ਲੇਖਣੀ ਕਿਸੇ ਸ਼ਾਇਰ ਨੂੰ, ਕਿਸੇ ਆਲਮ ਫ਼ਾਜ਼ਲ ਨੂੰ ਸੁਣਾਵਾਂ। ਕੋਈ ਸੰਗੀਤਕਾਰ ਗਾ ਰਿਹਾ ਹੈ, ਪਰ ਸੱਚਾ ਸਕੂਨ ਉਸ ਨੂੰ ਉਸ ਦਿਨ ਮਿਲਦਾ ਹੈ, ਜਦ ਉਸਦੀ ਧੁਨ ਨੂੰ ਕੋਈ ਦਾਦ ਦੇਵੇ ਤੇ ਸੁਣਨ ਵਾਲਿਆਂ ਦੇ ਸਿਰ ਹਿੱਲਦੇ ਦਿਖਾਈ ਦੇਵਣ। ਇਸ ਤਰ੍ਹਾਂ ਜਦ ਕਿਸੇ ਕਵੀ ਦੀ ਕਵਿਤਾ 'ਤੇ ਕੋਈ ਕਵੀ ਅਸ਼ ਅਸ਼ ਕਰ ਉਠਦਾ ਹੈ ਤਾਂ ਉਸ ਨੂੰ ਰੂਹਾਨੀ ਸਕੂਨ ਮਿਲਦਾ ਹੈ। ਇਹ ਸ਼ਾਇਰ ਭਾਈ ਨੰਦ ਲਾਲ ਜੀ ਪਾਸ ਗਿਆ ਔਰ ਕਹਿਣ ਲੱਗਾ ਕਿ ਮੈਂ ਲੈਲਾ ਮਜਨੂੰ ਦਾ ਕਿੱਸਾ ਲਿਖਿਆ ਹੈ। ਆਪ ਸੁਣੋ, ਮੈਂ ਆਪ ਜੀ ਨੂੰ ਸੁਣਾਣ ਲਈ ਆਇਆ ਹਾਂ। ਕੁਛ ਰਚਨਾ ਲੈਲਾ ਦੇ ਸੰਬੰਧ ਵਿਚ, ਕੁਛ ਮਜਨੂੰ ਦੇ ਸੰਬੰਧ ਵਿਚ। ਬੜੇ ਮਖ਼ਮੂਰ ਹੋ ਕੇ, ਬੜੇ ਵਜਦ ਵਿਚ ਉਸ ਸ਼ਾਇਰ ਨੇ ਮਜਨੂੰ ਦਾ ਕਿੱਸਾ ਸੁਣਾਇਆ। ਕੌਣ ਸੀ ਮਜਨੂੰ, ਕਿਥੋਂ ਆਇਆ ਤੇ ਕਿਵੇਂ ਲੈਲਾ ਦੇ ਇਸ਼ਕ ਵਿਚ ਗ੍ਰਿਫ਼ਤਾਰ ਹੋਇਆ, ਸੁਣਦਿਆਂ ਸੁਣਦਿਆਂ ਭਾਈ ਨੰਦ ਲਾਲ ਜੀ ਮਖ਼ਮੂਰ ਹੋ ਗਏ, ਵਜਦ ਵਿਚ ਆ ਗਏ ਔਰ ਗੁਰੂ-ਭਗਤੀ ਉਮੜ ਪਈ, ਸਮਾਧੀ ਦੇ ਦੁਆਰ ਤਕ ਜਾ ਪਹੁੰਚੇ। ਇਤਨੇ ਵਿਚ ਉਸ ਲੇਖਕ ਨੇ, ਉਸ ਸ਼ਾਇਰ ਨੇ ਆਖਿਆ ਕਿ ਭਾਈ ਸਾਹਿਬ, ਹੁਣ ਮੈਂ ਕੁਛ ਰਚਨਾਵਾਂ ਆਪ ਜੀ ਨੂੰ ਲੈਲਾ ਦੇ ਸੰਬੰਧ ਵਿਚ ਸੁਣਾਵਾਂ, ਤਾਂ ਭਾਈ ਸਾਹਿਬ ਬੋਲ ਪਏ:

*ਮਗੋ ਅਜ਼ ਹਾਲੇ ਲੈਲਾ ਬਾ ਦਿਲੇ ਸ਼ੌਰੀਦਾਏ ਗੋਇਆ।*
*ਕਿ ਸ਼ਰਹਿ ਕਿੱਸਾ ਏ ਮਜਨੂੰ ਮਰਾ ਦੀਵਾਨਾ ਮੀਸਾਜ਼ਦ।*

*(ਭਾਈ ਨੰਦ ਲਾਲ ਜੀ, 'ਦੀਵਾਨੇ ਗੋਇਆ')*

ਭਾਈ ਸਾਹਿਬ ਕਹਿਣ ਲੱਗੇ ਕਿ ਐ ਸ਼ਾਇਰ, ਨੰਦ ਲਾਲ ਦੇ ਪਾਗਲ ਦਿਲ ਨੂੰ ਲੈਲਾ ਦਾ ਕਿੱਸਾ ਨਾ ਸੁਣਾ, ਮੈਂ ਤਾਂ ਮਜਨੂੰ ਦਾ ਕਿੱਸਾ ਸੁਣ ਕੇ ਹੀ

ਆਪਣੇ ਹੋਸ਼ ਗਵਾ ਬੈਠਾ ਹਾਂ, ਮੈਂ ਤਾਂ ਪਾਗਲ ਹੋ ਗਿਆ ਹਾਂ, ਤੇ ਜੇ ਕਿਧਰੇ ਲੈਲਾ ਦਾ ਕਿੱਸਾ ਸੁਣ ਬੈਠਾ ਤਾਂ ਸ਼ਾਇਦ ਮੇਰੀ ਜਾਨ ਜਾਂਦੀ ਰਹੇ, ਨਾ ਸੁਣਾ, ਨੰਦ ਲਾਲ ਦੇ ਇਸ ਪਾਗਲ ਦਿਲ ਨੂੰ। ਮਜਨੂੰ ਦੀ ਗੱਲ ਸੁਣ ਕੇ ਹੀ ਨੰਦ ਲਾਲ ਜੀ ਆਪਣੇ ਗੁਰੂ ਨਾਲ ਜੁੜ ਗਏ, ਪ੍ਰਭੂ ਵਿਚ ਲੀਨ ਹੋ ਗਏ। ਲੇਕਿਨ ਜੇ ਕੋਈ ਗੁਰੂ ਦੀ, ਪ੍ਰਭੂ ਦੀ ਗੱਲ ਸੁਣ ਕੇ ਵੀ ਲੀਨ ਨਾ ਹੋ ਸਕੇ, ਤੇ ਸਮਝ ਲੈਣਾ ਕਿ ਅਕਲ ਤੋਂ ਅੱਗੇ ਜਾਣ ਦੀ ਅਜੇ ਇਸ ਦੀ ਹਿੰਮਤ ਨਹੀਂ ਹੋਈ, ਅਕਲ ਦੀ ਦੁਨੀਆ ਤੋਂ ਅੱਗੇ ਜਾਣ ਦੀ ਹਿੰਮਤ ਨਹੀਂ ਹੋਈ। ਬਿਰਹਾ ਜਦ ਵਜਦ ਤਾਰੀ ਕਰ ਦੇਵੇ ਤਾਂ ਉਸ ਅਵਸਥਾ ਵਿਚ ਜੋ ਪ੍ਰਭੂ ਦੀ ਪੁਕਾਰ ਪੈਦਾ ਹੁੰਦੀ ਹੈ, ਆਮ ਜਗਤ ਨੂੰ ਤਾਂ ਪਾਗਲਪਨ ਪ੍ਰਤੀਤ ਹੁੰਦੀ ਹੈ। ਉਸ ਅਵਸਥਾ 'ਤੇ ਪਹੁੰਚਣ ਲਈ ਲੋਕ ਲੱਜਾ ਤਾਂ ਇਕ ਪਾਸੇ ਰੱਖਣੀ ਹੀ ਪੈਂਦੀ ਹੈ। ਪਾਗਲ ਨੂੰ ਇਸਦੀ ਕੋਈ ਪ੍ਰਵਾਹ ਨਹੀਂ ਕਿ ਲੋਕ ਕੀ ਕਹਿੰਦੇ ਨੇ, ਪਰ ਜੋ ਅਕਲ ਤੋਂ ਅੱਗੇ ਲੰਘ ਜਾਂਦਾ ਹੈ, ਉਸਨੂੰ ਵੀ ਕੋਈ ਪ੍ਰਵਾਹ ਨਹੀਂ ਕਿ ਲੋਕੀ ਕੀ ਕਹਿੰਦੇ ਨੇ:

**ਸੁਨਿ ਸਖੀਏ ਪ੍ਰਭ ਮਿਲਣ ਨੀਸਾਨੀ॥**
**ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ॥** *(ਸੂਹੀ ਮ: ੫, ਪੰਨਾ 737)*

ਲੋਕਾਂ ਦੀ ਲਾਜ ਅਕਸਰ ਮਨੁੱਖ ਦੇ ਰਸਤੇ ਵਿਚ ਬਾਧਾ ਖੜ੍ਹੀ ਕਰਦੀ ਹੈ ਔਰ ਪਰਮ ਰਸ ਤੇ ਪਰਮ ਆਨੰਦ ਦੀ ਪ੍ਰਾਪਤੀ ਤੋਂ ਵਾਂਝਾ ਕਰ ਦੇਂਦੀ ਹੈ। ਅਸੀਂ ਦੇਖਦੇ ਹਾਂ ਕਿ ਮਨੁੱਖ ਨੂੰ ਲੋਕ ਲੱਜਾ ਦੀ ਬਹੁਤ ਚਿੰਤਾ ਹੈ ਕਿ ਲੋਕੀ ਕੀ ਆਖਣਗੇ। ਪਰ ਕੌਣ ਦੱਸੇ ਕਿ ਲੋਕੀ ਤਾਂ ਖ਼ੁਦ ਪਰੇਸ਼ਾਨ ਨੇ। ਲੋਕੀ ਖ਼ੁਦ ਬੇਚੈਨ ਨੇ, ਲੋਕੀ ਤਾਂ ਖ਼ੁਦ ਬਹੁ-ਗਿਣਤੀ ਵਿਚ ਦੁਖੀ ਜੀਅ ਰਹੇ ਨੇ। ਲੇਕਿਨ ਮਨੁੱਖ ਦਾ ਮਾਨਸਿਕ ਮੰਡਲ ਐਸਾ ਹੈ ਕਿ ਇਹ ਲੋਕ ਲਾਜ ਨੂੰ ਮੁਖ ਰੱਖਦਾ ਹੈ। ਕਈ ਲੋਕ ਨੇ ਜੋ ਲੋਕ ਲਾਜ ਦੀ ਪ੍ਰਵਾਹ ਨਹੀਂ ਕਰਦੇ, ਉਹ ਨੇ ਪਾਗਲ ਤੇ ਇਕ ਸੰਤ। ਲੋਕੀ ਹੱਸਦੇ ਪਏ ਨੇ ਤਾਂ ਪਏ ਹੱਸਣ। ਜੈਸੇ ਪਾਗਲ ਬੇ-ਨਿਆਜ਼ ਹੁੰਦਾ ਹੈ, ਕੋਈ ਹੱਸਦਾ ਹੈ, ਪਿਆ ਹੱਸੇ। ਹੱਸਿਆ ਜਾਂਦਾ ਹੈ ਕਿਸੇ ਦੀ ਕਮਜ਼ੋਰੀ 'ਤੇ। ਤੇ ਪਾਗਲ 'ਤੇ ਲੋਕੀ ਹੱਸਦੇ ਨੇ, ਔਰ ਜਿਸ 'ਤੇ ਹੱਸਿਆ ਹੀ ਨਹੀਂ ਗਿਆ ਉਸਦੇ ਸੰਤ ਹੋਣ ਵਿਚ ਕਈ ਦਫ਼ਾ ਸ਼ੱਕ ਵੀ ਹੁੰਦਾ ਹੈ:

**ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ॥**
*(ਬਸੰਤੁ ਨਾਮਦੇਉ ਜੀ, ਪੰਨਾ 1195)*

ਐਸਾ ਕਿਉਂ ਕਹਿ ਦਿੱਤਾ ਭਗਤ ਨਾਮਦੇਵ ਜੀ ਨੇ? ਕਿਉਂਕਿ ਭਗਤਾਂ 'ਤੇ ਲੋਕ ਹੱਸੇ ਨੇ। ਭਗਤ ਪਾਗਲਾਂ ਜੈਸੇ ਮਹਿਸੂਸ ਹੋਏ ਨੇ। ਵਕਤ ਦੀ ਭੀੜ

ਬਹੁ-ਗਿਣਤੀ ਵਿਚ ਲੋਕ ਜੇ ਕਿਸੇ ਨੂੰ ਪੂਜ ਰਹੇ ਨੇ, ਮਾਨ-ਸਨਮਾਨ ਦੇ ਰਹੇ ਨੇ, ਤਾਂ ਉਹ ਲੋਕਾਂ ਜੈਸਾ ਹੀ ਹੈ, ਉਸਦਾ ਤਾਲ-ਮੇਲ ਬੈਠਾ ਹੈ। ਸਹੀ ਮਾਇਨੇ ਦਾ ਭਗਤ ਜੋ ਅਕਲ ਤੋਂ ਅੱਗੇ ਲੰਘ ਗਿਆ, ਕਦੀ ਕਿਸੇ ਭੀੜ ਨੇ ਨਹੀਂ ਪੂਜਿਆ, ਬਸ ਕਿਸੇ ਇਕ-ਅੱਧ ਨੇ ਹੀ ਪੂਜਿਆ, ਕਿਸੇ ਇਕ-ਅੱਧ ਨੇ ਹੀ ਮੰਨਿਆ, ਕੋਈ ਇਕ-ਅੱਧ ਹੀ ਉਸ ਤੋਂ ਸਦਕੇ ਹੋਇਆ, ਕੁਰਬਾਨ ਹੋਇਆ। ਭੀੜ ਨੇ ਤੱਤੀ ਤਵੀ 'ਤੇ ਬਿਠਾਇਆ, ਭੀੜ ਨੇ ਸੂਲੀ 'ਤੇ ਚੜ੍ਹਾਇਆ, ਭੀੜ ਨੇ ਪੱਥਰ ਮਾਰੇ, ਭੀੜ ਨੇ ਭੂਤਨਾ, ਬੇਤਾਲਾ ਆਖਿਆ। ਔਰ ਅਗਰ ਭੀੜ ਪੂਜਾ ਕਰਨ ਲਗ ਪਏ ਤੇ ਸਮਝ ਲਵੋ ਕਿ ਉਹ ਉਸੇ ਭੀੜ ਵਰਗਾ ਹੀ ਹੈ, ਇਹ ਭੇਡ ਤਾਂ ਹੋ ਸਕਦਾ ਹੈ, ਭਗਤ ਨਹੀਂ ਹੋ ਸਕਦਾ।

•

# ਬੈਰਾਗ

ਬੈਰਾਗ ਇਕ ਐਸੀ ਅਵਸਥਾ ਹੈ, ਜਦ ਜਗਤ ਨਾਲ, ਸੰਸਾਰ ਨਾਲ, ਪਦਾਰਥ ਨਾਲ, ਪਰਿਵਾਰ ਨਾਲ ਕੋਈ ਰਾਗ ਨਹੀਂ ਰਹਿ ਜਾਂਦਾ; ਕੋਈ ਪਕੜ, ਕੋਈ ਖਿੱਚ, ਕੋਈ ਖ਼ੁਸ਼ੀਆਂ ਦੇ ਸੰਬੰਧ ਨਹੀਂ ਰਹਿ ਜਾਂਦੇ। ਸੰਸਾਰ ਨਾਲ ਇਹ ਰਾਗ ਜੋੜਿਆ, ਇਹ ਸੋਚ ਕੇ ਉਹਨੂੰ ਖ਼ੁਸ਼ੀ ਮਿਲੇਗੀ, ਕਿਉਂਕਿ ਮਨੁੱਖ ਸੰਬੰਧ ਖ਼ੁਸ਼ੀਆਂ ਨਾਲ ਹੀ ਤਾਂ ਜੋੜਦਾ ਹੈ, ਸੁਖ ਨਾਲ ਹੀ ਜੋੜਦਾ ਹੈ:

**ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥**

*(ਆਸਾ ਮਹਲਾ ੯, ਪੰਨਾ 411)*

ਜਿਸ ਜਿਸ ਨਾਲ ਵੀ ਸੁਖ ਦੇ ਸੰਬੰਧ ਜੋੜੇ, ਆਖ਼ਰ ਦੁੱਖ ਹੀ ਪ੍ਰਾਪਤ ਹੋਏ। ਮ੍ਰਿਗ ਤ੍ਰਿਸ਼ਨਾ ਹੀ ਬਣ ਕੇ ਰਹਿ ਗਈ। ਚਮਕਦੀ ਹੋਈ ਰੇਤ ਨੂੰ ਵੇਖ ਕੇ ਜੈਸੇ ਪਿਆਸਾ ਹਿਰਨ ਪਾਣੀ ਸਮਝ ਲੈਂਦਾ ਹੈ, ਦੌੜਦਾ ਹੈ, ਦੌੜਦਾ ਹੈ, ਔਰ ਜਿਤਨਾ ਨੇੜੇ ਜਾਂਦਾ ਹੈ, ਰੇਤ ਪ੍ਰਤੀਤ ਹੁੰਦੀ ਹੈ, ਪਾਣੀ ਫਿਰ ਦੂਰ ਦਿਖਾਈ ਦਿੰਦਾ ਹੈ, ਚਮਕ ਫਿਰ ਦੂਰ ਦਿਖਾਈ ਦਿੰਦੀ ਹੈ। ਇਸ ਤਰ੍ਹਾਂ ਮਾਰੂਥਲ ਵਿਚ ਭਟਕ ਭਟਕ ਕੇ ਮ੍ਰਿਗ ਆਪਣੇ ਪ੍ਰਾਣ ਦੇ ਦਿੰਦਾ ਹੈ। ਸੁੱਖ ਦੇ ਸੰਬੰਧ ਜੋੜ ਜੋੜ ਕੇ ਆਖ਼ਰ ਕੀ ਮਿਲਦਾ ਹੈ, ਦੁੱਖ ਹੀ ਮਿਲਦਾ ਹੈ। ਇਸ ਕੋਲੋਂ ਸੁੱਖ ਮਿਲੇਗਾ, ਇਹ ਸੋਚ ਕੇ ਸੰਬੰਧ ਜੋੜਦਾ ਹੈ। ਜਦੋਂ ਸੰਬੰਧ ਝੋਲੀ ਵਿਚ ਦੁੱਖ ਪਾਉਂਦੇ ਨੇ ਤਾਂ ਫਿਰ ਸੋਚਦਾ ਹੈ ਕਿ ਸ਼ਾਇਦ ਦੂਸਰੀ ਥਾਂ ਤੋਂ ਸੁੱਖ ਮਿਲੇ, ਲੇਕਿਨ ਉਥੋਂ ਵੀ ਸਿਵਾਏ ਦੁੱਖ ਦੇ ਹੋਰ ਕੁਛ ਨਹੀਂ ਮਿਲਦਾ। ਪਰਿਵਾਰ ਤੋਂ, ਪਦਾਰਥਾਂ ਤੋਂ, ਸੰਸਾਰ ਤੋਂ, ਸਿਵਾਏ ਦੁੱਖ ਦੇ ਹੋਰ ਕੁਛ ਪ੍ਰਾਪਤ ਨਹੀਂ ਹੁੰਦਾ। ਐਸੀ ਕਿਧਰੇ ਸਮਝ ਆ ਜਾਏ, ਵਕਤਾ ਰਾਗ ਤੋਂ ਬਿਨਾਂ ਹੋ ਜਾਂਦਾ ਹੈ, ਲੇਕਿਨ ਕਠਿਨ ਹੈ। ਮਨੁੱਖ ਤਜਰਬਿਆਂ ਤੋਂ ਸਿੱਖਦਾ ਨਹੀਂ, ਔਰ ਬਾਰ ਬਾਰ ਭੁੱਲ ਕਰਦਾ ਹੈ:

**ਭੋਲਾਵੜੈ ਭੁਲੀ ਭੁਲਿ ਭੁਲਿ ਪਛੋਤਾਣੀ॥**

*(ਤੁਖਾਰੀ ਮਹਲਾ ੧, ਪੰਨਾ 1111)*

ਔਰ ਇਹ ਭੁੱਲ ਜਨਮ ਦਰ ਜਨਮ ਚਲਦੀ ਹੈ, ਪੀੜ੍ਹੀ ਦਰ ਪੀੜ੍ਹੀ ਚਲਦੀ ਹੈ। ਜਿਸ ਭੁਲੇਖੇ ਵਿਚ ਪਿਛਲੀਆਂ ਪੀੜ੍ਹੀਆਂ ਰਹੀਆਂ, ਦਾਦੇ, ਪੜਦਾਦੇ ਰਹੇ, ਉਸੇ ਹੀ

ਭੁਲੇਖੇ ਵਿਚ ਮਨੁੱਖ ਰਹਿੰਦਾ ਹੈ ਕਿ ਸੰਸਾਰ ਤੋਂ ਸੁੱਖ ਮਿਲੇਗਾ, ਇਸ ਵਾਸਤੇ ਸੰਸਾਰ ਵਿਚ ਜਿਤਨੇ ਸੰਬੰਧ ਜ਼ਿਆਦਾ ਜੁੜ ਜਾਣ, ਜ਼ਿਆਦਾ ਪ੍ਰਾਪਤੀ ਹੋ ਜਾਏ, ਸੁੱਖ ਅਧਿਕ ਹੋ ਜਾਏਗਾ। ਪਰ ਐਸਾ ਹੁੰਦਾ ਨਹੀਂ। ਵਾਸਤਵਿਕਤਾ ਤਾਂ ਇਹ ਹੈ ਕਿ ਜਿਤਨੇ ਜ਼ਿਆਦਾ ਸੰਬੰਧ ਹੁੰਦੇ ਨੇ, ਜਿਤਨਾ ਜ਼ਿਆਦਾ ਪ੍ਰਾਪਤ ਹੁੰਦਾ ਹੈ, ਉਤਨਾ ਹੀ ਦੁੱਖ ਵਧ ਜਾਂਦਾ ਹੈ, ਉਤਨੀਆਂ ਹੀ ਚਿੰਤਾਵਾਂ ਮਨੁੱਖ ਨੂੰ ਘੇਰੀ ਰੱਖਦੀਆਂ ਨੇ :

**ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥**
**ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥** *(ਮਾਰੂ ਮਹਲਾ ੫, ਪੰਨਾ 1019)*

ਜਿਸ ਦੇ ਕੋਲ ਪਦਾਰਥ, ਧਨ ਸੰਪਦਾ ਬਹੁਤ ਜ਼ਿਆਦਾ ਹੈ, ਦੁੱਖ ਬਹੁਤ ਜ਼ਿਆਦਾ ਹੈ, ਚਿੰਤਾ ਜ਼ਿਆਦਾ ਹੈ ਔਰ ਜਿਸ ਕੋਲ ਨਹੀਂ ਹੈ, ਉਸ ਕੋਲ ਧਨ ਸੰਪਦਾ ਇਕੱਠੀ ਕਰਨ ਦੀ ਬਹੁਤ ਭਟਕਣਾ ਹੈ, ਦੌੜ ਭੱਜ ਹੈ। ਇਕ ਕੋਲ ਹੈ, ਇਸ ਕਰਕੇ ਦੁਖੀ ਹੈ; ਇਕ ਕੋਲ ਨਹੀਂ ਹੈ, ਇਸ ਕਰਕੇ ਦੁਖੀ ਹੈ। ਹੋਣਾ ਵੀ ਦੁਖੀ ਕਰਦਾ ਹੈ, ਨਾ ਹੋਣਾ ਵੀ ਦੁਖੀ ਕਰਦਾ ਹੈ ਔਰ ਇਕ ਐਸੀ ਭ੍ਰਾਂਤੀ ਜਨਮ ਲੈਂਦੀ ਹੈ ਕਿ ਗ਼ਰੀਬ ਸਮਝਦਾ ਹੈ ਕਿ ਅਮੀਰ ਸੁਖੀ ਹੈ ਔਰ ਅਮੀਰ ਦੇਖਦਾ ਹੈ ਕਿ ਜੈਸੀ ਨੀਂਦ ਗ਼ਰੀਬ ਕੋਲ ਹੈ ਮੇਰੇ ਪਾਸ ਨਹੀਂ ਹੈ, ਕਿਉਂਕਿ ਉਹ (ਅਮੀਰ) ਤਾਂ ਨੀਂਦ ਦੀਆਂ ਗੋਲੀਆਂ ਖਾ ਕੇ ਸੌਂਦਾ ਹੈ, ਜਿਤਨਾ ਰਿਸ਼ਟ-ਪੁਸ਼ਟ ਸਰੀਰ ਗ਼ਰੀਬ ਕੋਲ ਹੈ, ਮੇਰੇ ਕੋਲ ਨਹੀਂ ਹੈ। ਤੋ ਇਹ ਭ੍ਰਾਂਤੀਆਂ ਦੋਵੇਂ ਪਾਸੇ ਬਣੀਆਂ ਰਹਿੰਦੀਆਂ ਨੇ। ਦਰਅਸਲ ਗ਼ਰੀਬੀ ਦੇ ਆਪਣੇ ਦੁੱਖ, ਅਮੀਰੀ ਦੇ ਆਪਣੇ ਦੁੱਖ; ਹੋਣ ਦੇ ਆਪਣੇ ਦੁੱਖ, ਨਾ ਹੋਣ ਦੇ ਆਪਣੇ ਦੁੱਖ, ਔਰ ਇਸ ਤਰ੍ਹਾਂ ਸੰਸਾਰ ਦੁੱਖ ਦੇ ਵਿਚ ਚੱਲਦਾ ਰਹਿੰਦਾ ਹੈ :

**ਬਾਲੀ ਰੋਵੈ ਨਾਹਿ ਭਤਾਰੁ॥**
**ਨਾਨਕ ਦੁਖੀਆ ਸਭੁ ਸੰਸਾਰੁ॥** *(ਰਾਮਕਲੀ ਕੀ ਵਾਰ, ਪੰਨਾ 954)*

ਇਸ ਤਰ੍ਹਾਂ ਇਹ ਮਨੁੱਖ ਸੰਸਾਰੀ ਦੁੱਖ ਭੋਗਦਾ ਰਹਿੰਦਾ ਹੈ ਔਰ ਉਸਦੀ ਅਕਲ 'ਤੇ ਪਰਦਾ ਪਿਆ ਰਹਿੰਦਾ ਹੈ। ਉਹ ਸੰਸਾਰ ਦੇ ਸੁੱਖਾਂ ਦੀ ਆਸ 'ਤੇ ਜਿਊਂਦਾ ਹੈ ਅਤੇ ਸੁੱਖਾਂ ਦੀ ਕਲਪਨਾ ਫਿਰ ਸੰਸਾਰ ਤੋਂ ਹੀ ਕਰਦਾ ਹੈ, ਇਸ ਵਾਸਤੇ ਰਾਗ ਬਣਿਆ ਰਹਿੰਦਾ ਹੈ, ਪਕੜ ਬਣੀ ਰਹਿੰਦੀ ਹੈ। ਕਦੀ ਕਦਾਈਂ ਕੋਈ ਇਕ-ਅੱਧ ਚਿੰਤਕ ਆਰ-ਪਾਰ ਦੇ ਦੁੱਖਾਂ ਦੀਆਂ ਚੋਟਾਂ ਤੋਂ ਪਾਰ ਹੋ, ਬੈਰਾਗੀ ਹੁੰਦਾ ਹੈ। ਇਸ ਵਾਸਤੇ ਬੈਰਾਗ ਦੁੱਖ ਤੋਂ ਬਿਨਾਂ ਹੋ ਹੀ ਨਹੀਂ ਸਕਦਾ ਔਰ ਬੈਰਾਗੀ ਹੋਏ ਬਿਨਾਂ ਪ੍ਰਭੂ-ਚਿੰਤਨ ਚਲਦਾ ਨਹੀਂ। ਬੈਰਾਗ ਪ੍ਰਭੂ-ਮਾਰਗ ਦੀ ਇਕ ਮਹਾਨ ਸੌਗਾਤ ਹੈ। ਜਿਤਨੇ ਚਿਰ ਤਕ ਸੁੱਖ ਸੰਸਾਰ ਨਾਲ ਅਸਥਾਪਨ ਕੀਤੇ ਹੋਏ ਨੇ, ਉਤਨੇ ਚਿਰ ਤਕ ਮਨੁੱਖ ਦਾ ਕੀਤਾ ਹੋਇਆ ਸਤਿਸੰਗ, ਧਰਮ-ਕਰਮ, ਮਹਿਜ਼

ਇਕ ਦਿਖਾਵਾ ਹੈ ਯਾ ਉਨ੍ਹਾਂ ਕਰਮਾਂ ਦੇ ਨਾਲ ਕੁਛ ਸੰਸਾਰ ਦੇ ਨਾਲ ਵੀ ਸੰਬੰਧ ਜੋੜੇ ਹੋਏ ਨੇ। ਐਸੇ ਕੀਤੇ ਹੋਏ ਪੁੰਨ ਵੀ ਕਿਸੇ ਹੱਦ ਤਕ ਪੁੰਨ ਨਹੀਂ ਹੁੰਦੇ। ਭਗਤ ਸਿਰਮੌਰ ਸ੍ਰੀ ਕਬੀਰ ਜੀ ਕਹਿੰਦੇ ਨੇ:

**ਪਾਪ ਪੁੰਨ ਦੁਇ ਏਕ ਸਮਾਨ॥**
**ਨਿਜ ਘਰਿ ਪਾਰਸੁ ਤਜਹੁ ਗੁਨ ਆਨ॥**

*(ਗਉੜੀ ਕਬੀਰ ਜੀ, ਪੰਨਾ 325)*

ਇਹ ਦੋਵੇਂ ਹੀ ਇੱਕੋ ਜਿਹੇ ਹਨ। ਪਾਪ, ਮਨੁੱਖ ਲੋਭ-ਵੱਸ ਹੋ ਕੇ ਕਰਦਾ ਹੈ, ਕਾਮ-ਵੱਸ ਹੋ ਕੇ ਕਰਦਾ ਹੈ ਅਤੇ ਸੀਮਾ ਤੋਂ ਵਧੇ ਅਹੰਕਾਰ ਦੇ ਵੱਸ ਹੋ ਕੇ ਕਰਦਾ ਹੈ। ਅਗਰ ਕਾਮਨਾ-ਵੱਸ ਹੋ ਕੇ ਪੁੰਨ ਕੀਤੇ ਜਾ ਰਹੇ ਨੇ, ਲੋਭ-ਵੱਸ ਹੋ ਕੇ ਅਤੇ ਅਹੰਕਾਰ-ਵੱਸ ਹੋ ਕੇ ਪੁੰਨ ਕੀਤੇ ਜਾ ਰਹੇ ਨੇ ਤਾਂ ਪਾਪ ਪੁੰਨ ਦੀ ਆਧਾਰਸ਼ਿਲਾ ਤਾਂ ਇੱਕੋ ਹੀ ਹੋਈ। ਇਸ ਵਾਸਤੇ ਦੋਹਾਂ ਵਿਚ ਕੋਈ ਫ਼ਰਕ ਤਾਂ ਨਾ ਹੋਇਆ। ਪਾਪੀ ਵੀ ਦੁੱਖ ਭੋਗਦੇ ਨੇ, ਪੁੰਨੀ ਵੀ ਦੁੱਖ ਭੋਗਦੇ ਨੇ। ਪਾਪੀ ਵੀ ਰਸਾਤਲ ਵਿਚ ਖੜ੍ਹਾ ਹੈ, ਪੁਨੀਤ ਵੀ ਰਸਾਤਲ ਵਿਚ ਖੜ੍ਹਾ ਹੈ। ਦਰਅਸਲ ਪੁੰਨ ਉਤਨੇ ਚਿਰ ਤਕ ਪੁੰਨ ਹੀ ਨਹੀਂ ਜਿਤਨੇ ਚਿਰ ਤਕ ਪੁੰਨ ਦੀ ਆਧਾਰਸ਼ਿਲਾ ਬੈਰਾਗ ਨਾ ਹੋਵੇ। ਸੰਸਾਰ ਦੇ ਰਾਗ ਕਰਕੇ ਤਾਂ ਪੁੰਨ ਹੋ ਹੀ ਨਹੀਂ ਸਕਦਾ। ਉਹ ਸਾਰੇ ਪੁੰਨ, ਉਹ ਸਾਰੇ ਕਰਮ ਵੀ ਸੰਸਾਰਿਕ ਕਰਮ ਹੋਣਗੇ, ਨਾ ਕਿ ਧਾਰਮਿਕ। ਮਨੁੱਖ ਸਾਰੇ ਹੀ ਕਰਮ ਕਰੀ ਜਾਂਦਾ ਹੈ, ਇਹ ਸਮਝ ਕੇ ਕਿ ਸਾਰੇ ਧਾਰਮਿਕ ਕਰਮ, ਧਰਮ ਹੀ ਹੋਣਗੇ, ਔਰ ਇਸ ਨਾਲ ਜੀਵਨ ਧੋਖੇ ਵਿਚ ਬਤੀਤ ਹੋ ਜਾਂਦਾ ਹੈ। ਕਿਸੇ ਨੇ ਬਹੁਤ ਮਿਹਨਤ ਕਰ ਕੇ, ਪਾਪ ਕਰ ਕੇ ਬਹੁਤ ਧਨ ਕਮਾ ਲਿਆ, ਅਹੰਕਾਰੀ ਹੋ ਗਿਆ। ਕਿਸੇ ਨੇ ਧਨ ਦਾ ਬਹੁਤ ਦਾਨ ਦੇ ਦਿੱਤਾ ਤੇ ਅਹੰਕਾਰੀ ਹੋ ਗਿਆ, ਦੋਹਾਂ ਨੂੰ ਅਹੰਕਾਰ ਦੇ ਹੀ ਫਲ ਲੱਗਣਗੇ। ਪਾਪ ਨੂੰ ਵੀ, ਪੁੰਨ ਨੂੰ ਵੀ, ਸੰਸਾਰੀ ਕਰਮ ਨੂੰ ਵੀ, ਧਾਰਮਿਕ ਕਰਮ ਨੂੰ ਵੀ। ਤੋ ਇਹ ਇਕ ਇਸ ਤਰ੍ਹਾਂ ਦੀ ਸ਼ੰਖਲਾ ਚੱਲ ਪੈਂਦੀ ਹੈ, ਪਰ ਮਨੁੱਖ ਬਾਰ ਬਾਰ ਧਾਰਮਿਕ ਕਰਮ ਜਾਣ ਕੇ, ਸੰਸਾਰੀ ਕਰਮ ਜਾਣ ਕੇ ਕਰਦਾ ਰਹਿੰਦਾ ਹੈ। ਔਰ ਜਦ ਕੁਛ ਪ੍ਰਾਪਤ ਨਹੀਂ ਹੁੰਦਾ ਤਾਂ ਸਹਿਜੇ ਸਹਿਜੇ ਨਿਰਾਸ਼ਾ ਵੀ ਘੇਰਦੀ ਹੈ, ਔਰ ਇਹ ਨਿਰਾਸ਼ਾ ਮਨੁੱਖ ਨੂੰ ਨਾਸਤਿਕਤਾ ਦੇ ਦਹਾਨੇ ਲੈ ਜਾਂਦੀ ਹੈ। ਬੈਰਾਗ ਕਿਸੇ ਭੇਖ ਦਾ ਨਾਮ ਨਹੀਂ ਹੈ, ਬੈਰਾਗ ਕੋਈ ਲਕਬ ਨਹੀਂ ਹੈ, ਬੈਰਾਗ ਮਨ ਦੀ ਇਕ ਅਵਸਥਾ ਹੈ। ਰਾਗ ਨਹੀਂ ਰਹਿ ਜਾਂਦਾ, ਕੋਈ ਪਕੜ ਨਹੀਂ ਰਹਿ ਜਾਂਦੀ, ਰਾਗ ਭਲੀਭੂਤ ਹੁੰਦਾ ਹੈ ਔਰ ਬੈਰਾਗ ਦੀ ਸ਼ਿਲਾ (ਬੁਨਿਆਦ) 'ਤੇ ਭਗਤੀ ਦੇ ਮਹਿਲ ਖੜ੍ਹੇ ਹੁੰਦੇ ਨੇ:

**ਬਿਨੁ ਬੈਰਾਗ ਨ ਛੂਟਸਿ ਮਾਇਆ॥** *(ਗਉੜੀ ਕਬੀਰ ਜੀ, ਪੰਨਾ 329)*

ਮਨੁੱਖ ਦਾ ਜਿਸ ਦਿਨ ਸੰਸਾਰ ਨਾਲੋਂ ਸੰਬੰਧ ਛੁੱਟ ਜਾਂਦਾ ਹੈ, ਪਦਾਰਥ ਤੇ ਪਰਿਵਾਰ ਦੇ ਸੁੱਖਾਂ ਦੇ ਸੰਬੰਧ ਛੁੱਟ ਜਾਂਦੇ ਨੇ, ਉਹ ਜਿਹੜੀ ਅਵਸਥਾ ਹੁੰਦੀ ਹੈ, ਉਸਨੂੰ ਬੈਰਾਗ ਕਹਿੰਦੇ ਨੇ। ਐਸਾ ਪੁਰਸ਼ ਲਾਜ਼ਮੀ ਨਹੀਂ ਕਿ ਜੰਗਲਾਂ ਦੀ ਤਰਫ਼ ਭੱਜੇ, ਉਹ ਘਰ ਵਿਚ ਬੈਠਾ ਹੋਇਆ ਵੀ ਬੈਰਾਗੀ ਹੈ, ਉਹ ਬਾਜ਼ਾਰ ਵਿਚ ਦੁਕਾਨ 'ਤੇ ਬੈਠਾ ਹੋਇਆ ਵੀ ਬੈਰਾਗੀ ਹੈ, ਕਪੜੇ ਬੁਣਦਿਆਂ ਹੋਇਆਂ ਵੀ ਕਬੀਰ ਬੈਰਾਗੀ ਹੈ, ਔਰ ਕਪੜਿਆਂ ਨੂੰ ਰੰਗਦਿਆਂ ਹੋਇਆਂ, ਧੰਧਾ ਕਰਦਿਆਂ ਹੋਇਆਂ ਵੀ ਬੈਰਾਗੀ ਹੈ, ਨਾਮਦੇਉ ਬੈਰਾਗੀ ਹੈ। ਜੁੱਤੀਆਂ ਗੰਢਦਾ ਹੋਇਆ ਰਵਿਦਾਸ ਬੈਰਾਗੀ ਹੈ। ਤੱਕੜੀ ਤੋਲਦੇ ਹੋਏ ਵੀ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਬੈਰਾਗੀ ਨੇ। ਮੈਦਾਨੇ ਜੰਗ ਵਿਚ ਤਲਵਾਰ ਚਲਾਉਂਦੇ ਹੋਏ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਬੈਰਾਗੀ ਨੇ। ਮਨੁੱਖ ਦਾ ਸੰਸਾਰ ਨਾਲ ਕੋਈ ਸੁੱਖ ਦਾ ਸੰਬੰਧ ਨਹੀਂ, ਬੱਸ ਲੋੜਾਂ ਦਾ ਹੀ ਸੰਬੰਧ ਹੈ; ਰਸਤੇ ਦਾ ਸੰਬੰਧ ਹੈ, ਮੰਜ਼ਿਲ ਦਾ ਸੰਬੰਧ ਨਹੀਂ ਹੈ। ਲੰਘਣਾ ਪੈਣਾ ਸੀ, ਬਸ ਲੰਘ ਰਹੇ ਨੇ। ਰਸਤੇ ਤੋਂ ਲੰਘ ਤਾਂ ਰਹੇ ਨੇ, ਪਰ ਰਸਤੇ ਨਾਲ ਕੋਈ ਸੰਬੰਧ ਨਹੀਂ ਜੋੜਿਆ। ਰੋਜ਼ ਰੋਜ਼ ਦਾ ਕੀਤਾ ਹੋਇਆ ਸਤਿਸੰਗ, ਪ੍ਰਭੂ ਦੇ ਗੁਣਾਂ ਨੂੰ ਸੁਣਨਾ, ਰੋਜ਼ ਰੋਜ਼ ਦਾ ਸੰਸਾਰ ਦਾ ਅਨੁਭਵ ਤੇ ਸੰਸਾਰੀ ਦੁੱਖ ਕਿਸੇ ਦਿਨ ਬੈਰਾਗੀ ਅਵਸਥਾ ਬਣਾ ਦਿੰਦੇ ਨੇ ਔਰ ਪ੍ਰਭੂ-ਮਿਲਾਪ ਦੀ ਪਿਆਸ (ਤੜਪ) ਮਨ ਵਿਚ ਪੈਦਾ ਹੋ ਜਾਂਦੀ ਹੈ:

**ਖੋਜਤ ਖੋਜਤ ਭਈ ਬੈਰਾਗਨਿ ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ॥**

*(ਗਉੜੀ ਮਹਲਾ ੫, ਪੰਨਾ 204)*

ਦਰਅਸਲ ਜਿਤਨੇ ਚਿਰ ਤਕ ਪਦਾਰਥਾਂ ਦੀ ਪਿਆਸ ਮਿਟਦੀ ਨਹੀਂ, ਪ੍ਰਭੂ-ਮਿਲਾਪ ਦੀ ਪਿਆਸ ਪੈਦਾ ਹੀ ਨਹੀਂ ਹੁੰਦੀ। ਜਿਤਨੇ ਚਿਰ ਤਕ ਸੰਸਾਰ ਦੀ ਪਿਆਸ ਮਿਟੇ ਹੀ ਨਾ, ਨਿਰੰਕਾਰ ਦੀ ਪਿਆਸ ਪੈਦਾ ਹੀ ਨਹੀਂ ਹੁੰਦੀ। ਇਹ ਦੋਵੇਂ ਪਿਆਸਾਂ, ਇਹ ਦੋਵੇਂ ਤ੍ਰਿਖਾਂ ਇਕੱਠੀਆਂ ਨਹੀਂ ਰਹਿੰਦੀਆਂ। ਇਨ੍ਹਾਂ ਦੋਨਾਂ ਦਾ ਵਾਸਾ ਹੈ ਹੀ ਨਹੀਂ। ਸੰਸਾਰ ਅਹੰਕਾਰ ਦੀ ਯਾਤਰਾ ਹੈ, ਮਨੁੱਖ ਬਹੁਤ ਭੱਜ ਦੌੜ ਕਰ ਰਿਹਾ ਕਿ ਮੈਂ ਪ੍ਰਗਟ ਹੋ ਜਾਵਾਂ, ਮੈਨੂੰ ਸਾਰਾ ਮੁਹੱਲਾ, ਸਾਰਾ ਸ਼ਹਿਰ, ਸਾਰਾ ਮੁਲਕ, ਸਾਰਾ ਜਹਾਨ ਜਾਣੇ। ਸੰਸਾਰ ਦੀ ਸਾਰੀ ਭੱਜ ਦੌੜ ਅਹੰਕਾਰ ਦੀ ਹੀ ਭੱਜ ਦੌੜ ਹੈ ਔਰ ਅਹੰਕਾਰ ਦੀ ਸਾਰੀ ਭੱਜ ਦੌੜ ਆਪਣੇ ਆਪ ਨੂੰ ਪ੍ਰਗਟ ਕਰਨਾ ਹੀ ਤਾਂ ਹੈ। ਜਿਤਨਾ ਇਹ ਮਨੁੱਖ ਆਪਣੇ ਆਪ ਨੂੰ ਪ੍ਰਗਟ ਕਰਦਾ ਹੈ, ਉਤਨਾ ਹੀ ਦੁੱਖ ਪਾਉਂਦਾ ਹੈ, ਔਰ ਉਸੇ ਦਿਨ ਸਮਝ ਪੈਂਦੀ ਹੈ। ਇਸ ਤਰ੍ਹਾਂ ਮਿਟਣਾ, ਜਿਸ ਤਰ੍ਹਾਂ ਇਕ ਬੀਜ ਮਿੱਟੀ ਵਿਚ ਦਫ਼ਨ ਹੋ ਕੇ ਮਿਟਦਾ ਹੈ ਔਰ ਜਦ ਮਿਟਦਾ ਹੈ ਤਾਂ ਫੁੱਲ ਬਣਦਾ ਹੈ, ਫਲ ਬਣਦਾ ਹੈ, ਇਸੇ

ਅਵਸਥਾ ਨੂੰ ਭਾਈ ਵੀਰ ਸਿੰਘ ਜੀ ਕਹਿੰਦੇ ਨੇ ਕਿ :

*ਮੇਰੀ ਛੁਪੇ ਰੈਹਨ ਦੀ ਚਾਹ।.....*

ਮੇਰਾ ਤਾਂ ਛੁਪੇ ਰਹਿਣ ਨੂੰ ਦਿਲ ਕਰਦਾ ਹੈ, ਛੁਪ ਜਾਣਾ ਚਾਹੁੰਦਾ ਹਾਂ। ਇਹ ਛੁਪਣਾ ਐਸਾ ਹੈ, ਜੈਸੇ ਬੀਜ ਧਰਤੀ ਵਿਚ ਛੁਪਦਾ ਹੈ; ਇਕ ਨਿੱਕਾ ਜਿਹਾ ਬੀਜ ਜੈਸੇ ਧਰਤੀ ਵਿਚ ਛੁਪਦਾ ਹੈ, ਤਾਂ ਮਹਾਨ ਦਰੱਖ਼ਤ ਦੇ ਰੂਪ ਵਿਚ, ਜੋ ਫਲ ਤੇ ਫੁੱਲਾਂ ਨਾਲ ਲੱਦਿਆ ਹੋਇਆ ਹੁੰਦਾ ਹੈ, ਪ੍ਰਗਟ ਹੁੰਦਾ ਹੈ। ਜੈਸੇ ਹੀ ਮਨੁੱਖ ਮਿਟਦਾ ਹੈ, ਪਰਮਾਤਮਾ ਪ੍ਰਗਟ ਹੁੰਦਾ ਹੈ। ਜੈਸੇ ਬੂੰਦ ਸਾਗਰ ਵਿਚ ਮਿਟਦੀ ਹੈ, ਸਾਗਰ ਹੁੰਦੀ ਹੈ। ਜੈਸੇ ਬੀਜ ਧਰਤੀ ਵਿਚ ਮਿਟਦਾ ਹੈ, ਮਹਾਨ ਬ੍ਰਿਛ ਬਣਦਾ ਹੈ। ਇਹ ਮਿਟਣਾ ਦਰਅਸਲ ਸਹੀ ਬਣਨਾ ਹੈ, ਪਰ ਮਿਟਣਾ ਕਬੂਲ ਨਹੀਂ। ਸਤਿਗੁਰਾਂ ਨੇ ਵੀ ਪਹਿਲੀ ਸ਼ਰਤ ਲਾਈ ਹੈ ਕਿ ਪਹਿਲੇ ਮਿਟਣਾ ਕਬੂਲ ਕਰ :

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥**

*(ਮਾਰੂ ਵਾਰ ਮ: ੫, ਪੰਨਾ 1102)*

ਜੈਸੇ ਕੋਈ ਮੌਤ (ਮਿਟਣਾ) ਕਬੂਲ ਕਰਦਾ ਹੈ, ਵੈਸੇ ਹੀ ਉਹ ਸੰਸਾਰ ਤੋਂ ਸੁਕੜਨਾ ਸ਼ੁਰੂ ਹੋ ਜਾਂਦਾ ਹੈ। ਮੌਤ ਕੀ ਹੈ ? ਸੁਕੇੜ ਕੇ ਰੱਖ ਦਿੰਦੀ ਹੈ, ਸਾਰੇ ਸੰਬੰਧ ਤੋੜ ਕੇ ਰੱਖ ਦਿੰਦੀ ਹੈ। ਲਾਸ਼ ਘਰ ਦੇ ਵਿਚ ਪਈ ਹੈ, ਪਰ ਹੁਣ ਘਰ ਨਾਲ ਸੰਬੰਧ ਨਹੀਂ ਹੈ। ਲਾਸ਼ ਅਜੇ ਘਰ ਦੇ ਵਿਹੜੇ ਵਿਚ ਪਈ ਹੈ, ਪਰ ਘਰ ਨਾਲ ਕੋਈ ਸੰਬੰਧ ਨਹੀਂ ਰਹਿ ਗਿਆ। ਧਨ ਸੰਪਦਾ ਨਾਲ ਕੋਈ ਸੰਬੰਧ ਨਹੀਂ ਰਹਿ ਗਿਆ। ਜਾਤ ਪਾਤ ਔਰ ਰੁਤਬਿਆਂ ਨਾਲ ਵੀ ਕੋਈ ਸੰਬੰਧ ਨਹੀਂ ਰਹਿ ਗਿਆ। ਔਰ ਜਿਸ ਦਿਨ ਮਨੁੱਖ ਜਿਊਂਦਿਆਂ ਜੀ ਐਸਾ ਹੋ ਜਾਂਦਾ ਹੈ, ਉਸ ਦਿਨ ਪੂਰਨ ਤੌਰ 'ਤੇ ਬੈਰਾਗੀ ਹੋ ਜਾਂਦਾ ਹੈ :

**ਜੀਵਤ ਮਰੈ, ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ॥**
**ਅੰਜਨ ਮਾਹਿ ਨਿਰੰਜਨਿ ਰਹੀਐ ਬਹੁੜਿ ਨ ਭਵਜਲਿ ਪਾਇਆ॥**

*(ਗਉੜੀ ਕਬੀਰ ਜੀ, ਪੰਨਾ 332)*

ਕਾਲਖ ਵਿਚ ਰਹਿੰਦਿਆਂ ਹੋਇਆਂ ਕਾਲਾ ਨਾ ਹੋਵੇ। ਅੰਜਨ ਵਿਚ ਰਹਿੰਦਿਆਂ ਹੋਇਆਂ ਨਿਰੰਜਨ ਹੋਵੇ, ਅੰਜਨ ਨਾ ਹੋਵੇ। ਸੰਸਾਰ ਵਿਚ ਰਹਿੰਦਿਆਂ ਹੋਇਆਂ ਰਾਗ ਦਾ ਸੰਬੰਧ ਨਾ ਹੋਵੇ। ਪਦਾਰਥਾਂ ਵਿਚ ਰਹਿੰਦਿਆਂ ਹੋਇਆਂ ਰਾਗ ਦਾ ਸੰਬੰਧ ਨਾ ਹੋਵੇ। ਮਹਿਲ ਮਾੜੀਆਂ ਵਿਚ ਰਹਿੰਦਿਆਂ ਰਾਗ ਦਾ ਸੰਬੰਧ ਨਾ ਹੋਵੇ। ਬੈਰਾਗੀ ਜਿਹੜਾ ਆਪਣੇ ਤਨ 'ਤੇ ਪਹਿਨੇ ਹੋਏ ਕਪੜੇ ਦਿਖਾ ਰਿਹਾ ਹੈ, ਕਪੜਿਆਂ ਦੀ ਪ੍ਰਦਰਸ਼ਨੀ ਕਰ ਰਿਹਾ ਹੈ ਔਰ ਮਕਾਨ ਬਣਾ ਕੇ ਜਣੇ ਖਣੇ

ਨੂੰ ਆਪਣਾ ਮਕਾਨ ਦਿਖਾ ਰਿਹਾ ਹੈ। ਜੋ ਤਰ੍ਹਾਂ ਤਰ੍ਹਾਂ ਦੇ ਸਾਧਨਾਂ ਨਾਲ ਆਪਣੀ ਪ੍ਰਦਰਸ਼ਨੀ ਕਰ ਰਿਹਾ ਹੈ। ਦਰਅਸਲ ਇਹ ਕਪੜਿਆਂ ਰਾਹੀਂ, ਮਕਾਨ ਰਾਹੀਂ ਤੇ ਹੋਰ ਤਰ੍ਹਾਂ ਤਰ੍ਹਾਂ ਦੇ ਸਾਮਾਨ ਰਾਹੀਂ ਆਪਣੇ ਆਪ ਨੂੰ ਪ੍ਰਗਟ ਕਰ ਰਿਹਾ ਹੈ। ਇਹ ਦੱਸ ਰਿਹਾ ਹੈ ਕਿ ਦੇਖੋ, ਮੇਰਾ ਕਿਤਨਾ ਵੱਡਾ ਮਕਾਨ ਹੈ, ਮੈਂ ਕਿਤਨਾ ਵੱਡਾ ਹਾਂ! ਦੇਖੋ ਮੇਰੇ ਕਿਤਨੇ ਸੋਹਣੇ ਕਪੜੇ ਨੇ, ਮੈਂ ਕਿਤਨਾ ਸੋਹਣਾ ਹਾਂ! ਦੇਖੋ ਮੇਰੇ ਕਿਤਨੇ ਵੱਡੇ ਪਦਾਰਥ, ਮੈਂ ਕਿਤਨਾ ਵੱਡਾ! ਸੰਸਾਰ ਦੀ ਸਾਰੀ ਯਾਤਰਾ ਅਹੰਕਾਰ ਦੀ ਹੀ ਯਾਤਰਾ ਹੈ। ਲੇਕਿਨ ਇਕ ਮੁਰਦਾ ਘਰ ਵਿਚ, ਸਭ ਕੁਛ ਦੇ ਹੁੰਦਿਆਂ ਸੰਬੰਧ ਤੋੜ ਦਿੰਦਾ ਹੈ। ਇਨ੍ਹਾਂ ਸੰਬੰਧਾਂ ਦਾ ਟੁੱਟਣਾ ਪ੍ਰਾਕਿਰਤਕ ਹੈ, ਮਜਬੂਰੀ ਹੈ। ਲੇਕਿਨ ਜਦ ਕੋਈ ਜਿਊਂਦੇ ਜੀਅ ਸੰਬੰਧ ਤੋੜ ਦਿੰਦਾ ਹੈ, ਉਹ ਮਹਾਨ ਸਿਆਣਾ ਹੈ, ਮਹਾਨ ਕਲਾਕਾਰ ਹੈ। ਬਸ ਉਸਦੇ ਅੰਦਰ ਹੀ ਬੈਰਾਗੀ ਪ੍ਰਗਟ ਹੁੰਦਾ ਹੈ। ਧੰਨ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਫ਼ੁਰਮਾਨ ਕਰਦੇ ਨੇ:

**ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ॥**
**ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ॥**

*(ਸਲੋਕ ਮਹਲਾ ੯, ਪੰਨਾ 1427)*

ਸੰਸਾਰ ਨਾਲ ਤਾਂ ਹੁਣ ਰਹਿ ਹੀ ਨਹੀਂ ਗਿਆ, ਬੈਰਾਗੀ ਹੋ ਗਿਆ ਹੈ। ਐਸੇ ਮਨੁੱਖ ਦੇ ਅੰਦਰ ਪਰਮਾਤਮਾ ਦੇ ਮਿਲਾਪ ਦੀ ਪੂਰਨ ਪਿਆਸ (ਤੜਪ) ਪੈਦਾ ਹੋ ਜਾਂਦੀ ਹੈ ਔਰ ਉਸਦੀ ਤਲਾਸ਼ ਚੱਲ ਪੈਂਦੀ ਹੈ। ਸਹੀ ਮਾਅਨਿਆਂ ਵਿਚ ਬੈਰਾਗੀ ਮਨੁੱਖ ਹੀ ਖੋਜ ਕਰ ਸਕਦਾ ਹੈ, ਬਾਕੀ ਸਭ ਪਾਖੰਡ ਵਿਚ ਹੀ ਲੀਨ ਰਹਿੰਦੇ ਨੇ। ਐਸੇ ਬੈਰਾਗੀ ਮਨੁੱਖ ਦੇ ਅੰਦਰ ਪਰਮਾਤਮਾ ਦੇ ਮਿਲਾਪ ਦਾ ਉਮਾਹ ਪੈਦਾ ਹੋ ਜਾਏਗਾ, ਉਤਸ਼ਾਹ ਪੈਦਾ ਹੋ ਜਾਏਗਾ ਔਰ ਖੋਜ ਜਾਗੀ ਹੋ ਜਾਏਗੀ। ਇਹ ਖੋਜ ਕੀ ਹੋਵੇਗੀ ? ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਦਾ ਜਪ। ਜਪ ਚੱਲ ਪਏਗਾ।

**ਉਮਕਿਓ ਹੀਉ ਮਿਲਨ ਪ੍ਰਭ ਤਾਈ॥**
**ਖੋਜਤ ਚਰਿਓ ਦੇਖਉ ਪ੍ਰਿਅ ਜਾਈ॥** *(ਸੂਹੀ ਮਹਲਾ ੫, ਪੰਨਾ 737)*

ਪਰਮਾਤਮਾ ਨੂੰ ਦੇਖਣ ਲਈ ਉਸਦੇ ਦਰਸ਼ਨਾਂ ਦੀ ਪਿਆਸ ਪੈਦਾ ਹੋ ਗਈ ਹੈ। ਹੁਣ ਦੇਖੇ ਬਿਨਾਂ ਨੀਂਦ ਨਹੀਂ, ਹੁਣ ਭੁੱਖ ਨਹੀਂ:

**ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ॥**

*(ਤੁਖਾਰੀ ਛੰਤ ਮਹਲਾ ੧, ਪੰਨਾ 1108)*

ਪਹਿਲੇ ਤਾਂ ਕਪੜਿਆਂ ਦੀ ਪ੍ਰਦਰਸ਼ਨੀ ਕਰਦਾ ਸੀ, ਹੁਣ ਕਪੜਿਆਂ ਨਾਲ ਸਿਰਫ਼ ਆਪਣਾ ਤਨ ਛੁਪਾਉਂਦਾ ਹੈ। ਪਹਿਲੇ ਤਾਂ ਮਕਾਨ ਸਿਰਫ਼ ਨੁਮਾਇਸ਼ੀ

ਸੀ, ਮਹਿਲ ਮਾੜੀਆਂ ਦੀ ਪ੍ਰਦਰਸ਼ਨੀ ਕਰਦਾ ਸੀ, ਹੁਣ ਸਿਰਫ਼ ਸਿਰ ਛੁਪਾਉਣ ਦਾ ਸਾਧਨ ਹੈ। ਪਹਿਲੇ ਤਾਂ ਧਨ ਦੀ ਨੁਮਾਇਸ਼ ਕਰਦਾ ਸੀ, ਪਰ ਹੁਣ ਤਾਂ ਉਪਜੀਵਿਕਾ ਹੀ ਹੈ, ਹੁਣ ਤਾਂ ਪਿਆਸ ਕੇਵਲ ਪ੍ਰਭੂ-ਮਿਲਾਪ ਦੀ ਹੀ ਹੈ:

**ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ॥**

*(ਤੁਖਾਰੀ ਮ: ੧, ਪੰਨਾ 1108)*

ਪਹਿਲੇ ਧਨ ਲਈ ਤੜਪਦਾ ਸੀ, ਹੁਣ ਤੜਪਦਾ ਹੈ ਪ੍ਰਭੂ-ਮਿਲਾਪ ਲਈ। ਪਹਿਲੇ ਤੜਪਦਾ ਸੀ ਪ੍ਰਭੁਤਾ ਲਈ, ਪਰ ਹੁਣ ਤੜਪ ਹੈ ਪ੍ਰਭੂ-ਮਿਲਾਪ ਲਈ। ਤੜਪਣਾ ਨੇ ਰੂਪ ਬਦਲ ਲਿਆ। ਇਕ ਤੜਪਣਾ ਬੇਹਾਲ ਕਰਦੀ ਸੀ, ਅਤਿਅੰਤ ਕਲੇਸ਼ ਵਿਚ ਲੀਨ ਕਰ ਦਿੰਦੀ ਸੀ। ਇਕ ਤੜਪਣਾ, ਹੈ ਤਾਂ ਤੜਪਣਾ, ਪਰ ਉਸ ਵਿਚ ਰਸ ਵੀ ਤਾਂ ਹੈ, ਉਸ ਵਿਚ ਆਨੰਦ ਵੀ ਤਾਂ ਹੈ। ਇਕ ਸੂਫ਼ੀ ਸੰਤ ਬੜਾ ਸੁੰਦਰ ਕਹਿੰਦਾ ਹੈ:

*ਯਾ ਰਬ ਦੁਆਇ ਵਸਲ ਨਾ ਹਰਗਿਜ਼ ਕਬੂਲ ਹੋ।*
*ਫਿਰ ਦਿਲ ਮੇ ਕਿਆ ਰਹੇਗਾ ਜੋ ਹਸਰਤ ਨਿਕਲ ਗਈ।*

ਭਗਤ ਬੈਰਾਗੀ ਹੋ ਕੇ ਈਸ਼ਵਰ ਦੀ ਖੋਜ ਤੇ ਈਸ਼ਵਰੀ ਮਿਲਾਪ ਦੀ ਤੜਪਣਾ ਵਿੱਚੋਂ ਲੰਘਦੇ ਹਨ। ਬਾਬਾ ਫ਼ਰੀਦ ਜੀ ਤਾਂ ਇੰਜ ਫ਼ੁਰਮਾਨ ਕਰਦੇ ਹਨ:

**ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ॥**
**ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥**

*(ਸਲੋਕ ਫਰੀਦ ਜੀ, ਪੰਨਾ 1382)*

ਵਿਕਾਰਾਂ ਨੇ ਸਾਰੇ ਤਨ ਨੂੰ ਨਿਢਾਲ ਕੀਤਾ ਹੋਇਆ ਹੈ। ਨਿੰਦਿਆ ਸੁਣ ਸੁਣ ਕੇ ਕੰਨ ਖਾਧੇ ਗਏ ਨੇ। ਵਿਅਰਥ ਬੋਲ ਬੋਲ ਕੇ ਜ਼ਬਾਨ ਖਾਧੀ ਗਈ ਹੈ। ਵਿਕਾਰਾਂ ਦੇ ਕਊਏ ਦਿਨ ਰਾਤ ਚੂੰਢਦੇ ਰਹਿੰਦੇ ਨੇ। ਬਾਬਾ ਫ਼ਰੀਦ ਜੀ ਕਹਿੰਦੇ ਨੇ—ਐ ਕਊਏ! ਮੇਰੀ ਅੱਖਾਂ ਨੂੰ ਨਾ ਚੂੰਢਿਓ, ਮੈਂ ਪਰਮਾਤਮਾ ਨੂੰ ਦੇਖਣਾ ਹੈ। ਐ ਵਿਕਾਰੋ! ਮੇਰੀਆਂ ਅੱਖਾਂ ਵਿਚ ਨਾ ਬੈਠਣਾ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਫ਼ੁਰਮਾਉਂਦੇ ਨੇ:

**ਅਖੀ ਪ੍ਰੇਮਿ ਕਸਾਈਆ ਹਰਿ ਹਰਿ ਨਾਮੁ ਪਿਖੰਨਿ੍॥**
**ਜੇ ਕਰਿ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨਿ੍॥**

*(ਕਾਨੜੇ ਕੀ ਵਾਰ ਮ: ੪, ਪੰਨਾ 1318)*

ਪ੍ਰੇਮ ਦੇ ਰੰਗ ਵਿਚ ਅੱਖੀਆਂ ਰੰਗੀਆਂ ਗਈਆਂ ਨੇ। ਦਰਅਸਲ ਅੱਖਾਂ ਇਕ ਐਸਾ ਆਈਨਾ ਨੇ, ਜੋ ਮਨ ਦੀ ਹਾਲਤ ਨੂੰ ਪ੍ਰਗਟ ਕਰਦੀਆਂ ਨੇ। ਸ਼ਾਇਦ

ਇਸ ਵਾਸਤੇ ਇਕ ਆਲਮ ਕਹਿੰਦਾ ਹੈ:

*ਨਜ਼ਰ ਨੀਚੀ ਹੂਈ ਤੋ ਹਯਾ ਬਨ ਗਈ।*
*ਨਜ਼ਰ ਊਂਚੀ ਹੂਈ ਤੋ ਦੁਆ ਬਨ ਗਈ।*
*ਨਜ਼ਰ ਤਿਰਛੀ ਹੂਈ ਤੋ ਅਦਾ ਬਨ ਗਈ।*
*ਨਜ਼ਰ ਫਿਰ ਗਈ ਤੋ ਕਜ਼ਾ ਬਨ ਗਈ।*

ਬੈਰਾਗੀ ਮਨੁੱਖ ਤਿਆਗੀ ਹੁੰਦਾ ਹੈ, ਇਸ ਵਾਸਤੇ ਇਹ ਦੋ ਸ਼ਬਦ ਇਕੱਠੇ ਉਚਾਰਣ ਹੁੰਦੇ ਨੇ—ਬੈਰਾਗ ਤੇ ਤਿਆਗ। ਦਰਅਸਲ ਬੈਰਾਗ ਦੇ ਫੁੱਲ ਵਿੱਚੋਂ ਹੀ ਤਿਆਗ ਦਾ ਫਲ ਨਿਕਲਦਾ ਹੈ। ਬੈਰਾਗੀ ਹੀ ਤਿਆਗੀ ਹੁੰਦਾ ਹੈ, ਪਰ ਤਿਆਗੀ ਬੈਰਾਗੀ ਨਹੀਂ ਹੁੰਦਾ। ਕਈ ਦਫ਼ਾ ਮਨੁੱਖ ਘਰ ਬਾਰ ਛੋੜ ਦਿੰਦਾ ਹੈ, ਪਦਾਰਥ ਛੋੜ ਦਿੰਦਾ ਹੈ, ਅਹੁਦੇ ਰੁਤਬੇ ਛੋੜ ਦਿੰਦਾ ਹੈ, ਲੇਕਿਨ ਛੋੜਨ ਦਾ ਬੜਾ ਪ੍ਰਬਲ ਅਹੰਕਾਰ ਹੋ ਜਾਂਦਾ ਹੈ। ਇਸ ਵਾਸਤੇ ਸਤਿਗੁਰਾਂ ਦੀ ਬਾਣੀ ਕਹਿੰਦੀ ਹੈ:

**ਬਿਨੁ ਬੈਰਾਗ ਕਹਾ ਬੈਰਾਗੀ॥**
**ਬਿਨੁ ਹਉ ਤਿਆਗਿ ਕਹਾ ਕੋਊ ਤਿਆਗੀ॥**

*(ਭੈਰਉ ਮਹਲਾ ੫, ਪੰਨਾ 1140)*

ਬਿਨਾਂ ਹਉਂ ਤਿਆਗ ਦੇ ਕਿਸ ਤਰ੍ਹਾਂ ਬੈਰਾਗੀ ਹੋ ਸਕਦਾ ਹੈ, ਔਰ ਜੋ ਅਹੰਕਾਰ ਦਾ ਤਿਆਗੀ ਨਹੀਂ, ਉਹ ਬੈਰਾਗੀ ਕਿਸ ਤਰ੍ਹਾਂ ਹੋ ਸਕਦਾ ਹੈ। ਬੈਰਾਗੀ ਮਨੁੱਖ ਸਭ ਕੁਛ ਛੋੜਦਾ ਹੈ। ਜੈਸੇ ਸੋਨੇ ਦੇ ਮਿਲਦਿਆਂ ਹੱਥ ਵਿੱਚੋਂ ਮਿੱਟੀ ਛੁੱਟ ਜਾਂਦੀ ਹੈ, ਹੀਰੇ ਦੇ ਮਿਲਦਿਆਂ ਹੱਥ ਵਿੱਚੋਂ ਪੱਥਰ ਕੰਕਰ ਛੁੱਟ ਜਾਂਦੇ ਨੇ, ਇਵੇਂ ਹੀ ਪ੍ਰਭੂ ਦੀ ਪਿਆਸ ਪੈਦਾ ਹੁੰਦਿਆਂ ਪਦਾਰਥ ਤੇ ਪ੍ਰਭੁਤਾ ਛੁੱਟ ਜਾਂਦੀ ਹੈ:

**ਮਨੁ ਅਰਪਉ ਧਨੁ ਰਾਖਉ ਆਗੈ ਮਨ ਕੀ ਮਤਿ ਮੋਹਿ ਸਗਲ ਤਿਆਗੀ॥**

*(ਗਉੜੀ ਮਹਲਾ ੫, ਪੰਨਾ 204)*

ਇਸ ਤਰੀਕੇ ਨਾਲ ਸ਼ੁੱਧ ਤੇ ਪੂਰਨ ਤਿਆਗ ਪ੍ਰਾਪਤ ਹੁੰਦਾ ਹੈ। ਜਦੋਂ ਰਾਗੀ ਸੀ ਤਾਂ ਪਦਾਰਥਾਂ ਲਈ ਰੋਂਦਾ ਸੀ; ਅੱਜ ਬੈਰਾਗੀ ਹੋ ਗਿਐ, ਪਰਮਾਤਮਾ ਲਈ ਰੋਂਦਾ ਹੈ। ਜਦ ਰਾਗੀ ਸੀ, ਰੋਣੇ ਪਰਿਵਾਰ ਦੇ ਸੀ; ਅੱਜ ਬੈਰਾਗੀ ਹੋ ਗਿਐ, ਰੋਣਾ ਕਰਤਾਰੀ ਹੋ ਗਿਐ। ਰਾਗੀ ਸੀ, ਪ੍ਰਭੁਤਾ ਲਈ ਰੋਂਦਾ ਸੀ; ਅੱਜ ਬੈਰਾਗੀ ਹੈ, ਪ੍ਰਭੂ ਲਈ ਰੋ ਰਿਹਾ ਹੈ। ਰੋਣੇ ਦੀ ਰੂਪ-ਰੇਖਾ ਬਦਲ ਗਈ ਹੈ, ਰੋਣੇ ਦੇ ਢੰਗ ਬਦਲ ਗਏ ਨੇ। ਇਕ ਹੰਝੂ ਮੂੰਹ ਮੱਥਾ ਮੈਲਾ ਕਰਦੇ ਸਨ ਤੇ ਦਿਲ ਦਾ ਭਾਰ ਵਧਾਉਂਦੇ ਸਨ, ਹੁਣ ਜਿਸ ਦਿਨ ਦਾ ਪ੍ਰਭੂ ਦੇ ਵਿਛੋੜੇ ਦਾ ਰੋਣਾ ਆਰੰਭ ਹੋਇਆ ਹੈ, ਇਕ ਇਕ ਹੰਝੂ ਜਨਮਾਂ-ਜਨਮਾਂਤਰਾਂ ਦੀ ਮੈਲ ਨੂੰ ਧੋਂਦਾ

ਹੈ। ਇਕ ਇਕ ਹੰਝੂ ਕ੍ਰੋੜਾਂ ਹੀਰੇ ਮੋਤੀਆਂ ਤੋਂ ਵੀ ਜ਼ਿਆਦਾ ਬੇਸ਼ਕੀਮਤੀ ਹੈ। ਇਸ ਤਰ੍ਹਾਂ ਦੇ ਹੰਝੂਆਂ ਤੋਂ ਜਗਤ ਦੀ ਸਾਰੀ ਦੌਲਤ ਕੁਰਬਾਨ ਕੀਤੀ ਜਾ ਸਕਦੀ ਹੈ। ਇਸ ਤਰ੍ਹਾਂ ਦੇ ਦੋ ਨਿਕਲੇ ਹੋਏ ਹੰਝੂ ਜਨਮਾਂ-ਜਨਮਾਂਤਰਾਂ ਦੀ ਮੈਲ ਧੋ ਕੇ ਰਖ ਦਿੰਦੇ ਹਨ, ਗ਼ੁਲਿਸਤਾਨ ਬਣਾ ਕੇ ਰੱਖ ਦਿੰਦੇ ਹਨ:

*ਦੋ ਚਸ਼ਮੇ ਮਨ ਕਿ ਦਰਿਆਇ ਅਜ਼ੀਮੁੱਸ਼ਾਨ ਬਵਦ ਗੋਇਆ।*
*ਜ਼ਿ ਹਰ ਅਸ਼ਕਮ ਬਵਦ ਸ਼ਾਦਾਬੀਏ ਸਦ ਬਾਗ਼ ਬਾਗ਼ੇ ਈਂ ਜਾ।*

*(ਭਾਈ ਨੰਦ ਲਾਲ ਜੀ, 'ਦੀਵਾਨੇ ਗੋਇਆ')*

ਬੈਰਾਗੀ ਹਿਰਦੇ ਵਿੱਚੋਂ ਨਿਕਲੇ ਹੋਏ ਹੰਝੂਆਂ ਦੀ ਮਹਿਮਾ ਬਿਆਨ ਕਰਦੇ ਹੋਏ ਭਾਈ ਨੰਦ ਲਾਲ ਜੀ ਕਹਿੰਦੇ ਨੇ ਕਿ ਹੇ ਪ੍ਰੇਮੀ! ਐ ਰੱਬੀ ਆਸ਼ਕ! ਤੂੰ ਜੋ ਉਮੀਦ ਦਾ ਬੂਟਾ ਲਾਇਐ, ਇਹਨੂੰ ਮਿਲਾਪ ਦਾ ਫਲ ਨਹੀਂ ਲੱਗੇਗਾ। ਕਿਉਂਕਿ ਤੂੰ ਇਸ ਨੂੰ ਜਲ ਨਾਲ ਤਾਂ ਸਿੰਚਿਆ ਹੀ ਨਹੀਂ। ਉਮੀਦ ਦੇ ਬੂਟੇ ਨੂੰ ਮੈਂ ਕਿਹੜੇ ਜਲ ਦੇ ਬੂਟੇ ਨਾਲ ਸਿੰਚਾਂ? ਨੰਦ ਲਾਲ ਜੀ ਕਹਿੰਦੇ ਨੇ ਕਿ ਇਸ ਬੂਟੇ ਨੂੰ ਅੱਖੀਆਂ ਦੇ ਜਲ ਨਾਲ ਹੀ ਸਿੰਚਿਆ ਜਾਂਦਾ ਹੈ:

*ਸ਼ਾਖ਼ੇ ਉਮੀਦੇ ਆਸ਼ਕ ਹਰਗਿਜ਼ ਸਮਰ ਨਾ ਗੀਰਦ।*
*ਅਜ਼ ਅਸ਼ਕ ਆਬੇ ਮਿਜ਼ਗਾਂ ਤਾ ਸਬਜ਼ ਤਰ ਨਾ ਬਾਸ਼ਦ।*

*(ਭਾਈ ਨੰਦ ਲਾਲ ਜੀ, 'ਦੀਵਾਨੇ ਗੋਇਆ')*

ਜਿਤਨਾ ਚਿਰ ਤਕ ਅੱਖਾਂ ਵਿੱਚੋਂ ਰੱਬੀ ਵਿਛੋੜੇ ਦੀ ਤੜਪ ਕਰਕੇ ਦੋ ਹੰਝੂ ਨਾ ਨਿਕਲਣ, ਹਿਰਦੇ ਦੀ ਧਰਤੀ ਸਰਸਬਜ਼ ਨਹੀਂ ਹੁੰਦੀ, ਉਮੀਦ ਦੇ ਬੂਟੇ ਨੂੰ ਮਿਲਾਪ ਦਾ ਫਲ ਨਹੀਂ ਲਗਦਾ। ਬਸ ਇਹੀ ਰੋਣਾ ਵਿਲਕਣਾ ਸਾਰਥਿਕ ਹੈ। ਜਿਵੇਂ ਨਵੇਂ ਜਨਮੇ ਬੱਚੇ ਕੋਲ ਭਾਸ਼ਾ ਨਹੀਂ ਹੈ, ਅੱਖਰ ਨਹੀਂ ਹੈ, ਬਸ ਰੋਂਦਾ ਹੈ, ਉਸਦਾ ਰੋਣਾ ਹੀ ਮਾਂ ਨੂੰ ਬੁਲਾਉਂਦਾ ਹੈ, ਉਸਦਾ ਰੋਣਾ ਹੀ ਮਾਂ ਲਈ ਤੜਪਣਾ ਹੈ। ਅਗਰ ਅੱਖਾਂ ਵਿੱਚੋਂ ਦੋ ਹੰਝੂ ਪਰਮਾਤਮਾ ਦੇ ਮਿਲਾਪ ਲਈ ਨਿਕਲਦੇ ਨੇ ਤਾਂ ਪਰਮਾਤਮਾ ਆਪਣੇ ਵਿਰਾਟ ਰੂਪ ਵਿੱਚੋਂ ਨਿਕਲਦਾ ਹੈ, ਉਸ ਪਿਆਰੇ ਲਈ, ਉਸ ਬੈਰਾਗੀ ਲਈ। ਇਸ ਵਾਸਤੇ ਉਹ ਦੋ ਹੰਝੂ ਪਰਮਾਤਮਾ ਦਾ ਮਿਲਾਪ ਕਰਾ ਦਿੰਦੇ ਨੇ। ਇਨ੍ਹਾਂ ਹੰਝੂਆਂ ਤੋਂ ਬਿਨਾਂ ਮਿਲਾਪ ਹੁੰਦਾ ਹੀ ਨਹੀਂ:

**ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ॥**

*(ਮਾਝ ਮਹਲਾ 4, ਪੰਨਾ 94)*

ਇਹ ਬਿਰਹਾ, ਇਹ ਬੈਰਾਗ ਇਤਨਾ ਤੜਪਾ ਦੇਵੇ, ਹਿਰਦੇ ਵਿਚ ਇਤਨਾ ਤੜਪਾ ਪਾ ਦੇਵੇ ਕਿ ਅੱਖਾਂ ਵਿੱਚੋਂ ਹੰਝੂ ਬਣ ਬਾਹਰ ਆ ਜਾਣ। ਹੰਝੂਆਂ ਦੇ ਦੁਆਰ ਰਾਹੀਂ ਪ੍ਰਭੂ ਘਰ ਵਿਚ ਪ੍ਰਵੇਸ਼ ਕਰਦਾ ਹੈ, ਇਸ ਵਾਸਤੇ ਇਨ੍ਹਾਂ ਹੰਝੂਆਂ

ਦੀ ਬਹੁਤ ਵੱਡੀ ਮਹਾਨਤਾ ਹੈ ਔਰ ਜਗਤ ਦੀ ਸਾਰੀ ਦੌਲਤ ਇਨ੍ਹਾਂ ਦੋ ਹੰਝੂਆਂ ਤੋਂ ਕੁਰਬਾਨ ਕੀਤੀ ਜਾ ਸਕਦੀ ਹੈ। ਬੈਰਾਗੀ ਪੁਰਸ਼ ਹਰ ਵੇਲੇ ਜੋਦੜੀਆਂ ਕਰਦਾ ਹੈ:

**ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ॥**
**ਕਿਉ ਧੀਰੈਗੀ ਨਾਹ ਬਿਨਾ ਪ੍ਰਭ ਵੇਪਰਵਾਹੇ॥**

*(ਗਉੜੀ ਪੂਰਬੀ ਛੰਤ ਮਹਲਾ ੧, ਪੰਨਾ 243)*

ਹੇ ਬੇਪਰਵਾਹ ਪ੍ਰਭੂ! ਮੈਂ ਬੀਆਬਾਨ ਜੰਗਲ ਵਿਚ ਹਾਂ, ਤੂੰ ਬਾਂਹ ਪਕੜ, ਤੂੰ ਸਹਾਇਕ ਹੋ, ਨਹੀਂ ਤਾਂ ਮੈਂ ਇਸ ਬੀਆਬਾਨ ਜੰਗਲ ਵਿਚ ਭਟਕ ਜਾਵਾਂਗੀ। ਇਸ ਤਰ੍ਹਾਂ ਦੀ ਜੋਦੜੀ ਬੈਰਾਗੀ ਕਰਦਾ ਹੈ। ਬੈਰਾਗੀ ਹਿਰਦਾ ਕਦੀ ਕਦੀ ਮਿੱਠਾ ਗਿਲਾ ਵੀ ਕਰਦਾ ਹੈ। ਤੜਪੇ ਹੋਏ ਹਿਰਦੇ ਵਿੱਚੋਂ ਉਹ ਮਿੱਠੇ ਗਿਲੇ ਵੀ ਪ੍ਰਭੂ ਪਾਸ ਰੱਖਦਾ ਹੈ:

**ਸੁਣਿ ਨਾਹ ਪਿਆਰੇ ਇਕ ਬੇਨੰਤੀ ਮੇਰੀ॥**
**ਤੂ ਨਿਜ ਘਰਿ ਵਸਿਅੜਾ ਹਉ ਰੁਲਿ ਭਸਮੈ ਢੇਰੀ॥**

*(ਤੁਖਾਰੀ ਮ: ੧, ਪੰਨਾ 1111)*

ਹੇ ਪ੍ਰਭੂ! ਤੂੰ ਆਪਣੇ ਨਿੱਜ ਸਰੂਪ ਵਿਚ ਮਸਤ ਹੈਂ, ਅਸੀਂ ਤਾਂ ਟੋਲ ਟੋਲ ਕੇ ਭਸਮ ਹੋ ਗਏ ਹਾਂ, ਰਾਖ਼ ਹੋ ਗਏ ਹਾਂ। ਇਸ ਤਰ੍ਹਾਂ ਦੇ ਮਿੱਠੇ ਗਿਲੇ ਵੀ ਕਰਦਾ ਹੈ। ਹੇ ਪ੍ਰਭੂ! ਤੂੰ ਸਾਡੀ ਹਾਲਤ ਜਾਣਦਾ ਹੈਂ। ਇਸ ਤਰ੍ਹਾਂ ਦੀਆਂ ਜੋਦੜੀਆਂ ਤੜਪੇ ਹੋਏ ਹਿਰਦੇ ਵਿੱਚੋਂ ਨਿਕਲਦੀਆਂ ਹਨ। ਉਹ ਕਹਿੰਦਾ ਹੈ—ਹੇ ਪ੍ਰਭੂ! ਅਸੀਂ ਭਸਮ ਹੋ ਗਏ ਹਾਂ, ਰਾਖ਼ ਹੋ ਗਏ ਹਾਂ। ਨੂਰ ਬਣਾ ਦੇ, ਚਾਨਣ ਬਣਾ ਦੇ, ਆਪਣਾ ਦਾਮਨ ਪਕੜਾ ਦੇ। ਬੈਰਾਗੀ ਜਿਤਨੀ ਵੱਡੀ ਪੀੜਾ ਵਿੱਚੋਂ ਲੰਘਦਾ ਹੈ, ਇਸ ਤਰ੍ਹਾਂ ਦੀ ਪੀੜਾ ਵਿੱਚੋਂ ਜਗਤ ਦਾ ਹੋਰ ਕੋਈ ਬਸ਼ਰ ਨਹੀਂ ਲੰਘਦਾ। ਹੁਣ ਤਾਂ ਸਾਰੇ ਦਾਰਸ਼ਨਿਕ ਕਹਿੰਦੇ ਨੇ ਕਿ ਜਗਤ ਦੇ ਸਾਰੇ ਦੁੱਖ ਤੇ ਪੀੜਾ ਪਰਮਾਤਮਾ ਦੇ ਵਿਛੋੜੇ ਦਾ ਇਕ ਪਲ ਦੇ ਸਮਾਨ ਵੀ ਨਹੀਂ। ਆਪਣੇ ਪਾਵਨ ਸਵੱਯੇ ਦੇ ਰਾਹੀਂ ਬੜਾ ਸੁੰਦਰ ਬਿਆਨ ਕੀਤਾ ਹੈ ਭਾਈ ਸਾਹਿਬ ਭਾਈ ਗੁਰਦਾਸ ਜੀ ਕਹਿੰਦੇ ਨੇ:

**ਅਗਨ ਜਰਤ, ਜਲ ਬੂਡਤ, ਸਰਪ ਗ੍ਰਸਹਿ,**
**ਸਸਤ੍ਰ ਅਨੇਕ ਰੋਮ ਰੋਮ ਕਰਿ ਘਾਤ ਹੈ॥**

ਅਗਨ ਨਾਲ ਤਨ ਜਲ ਰਿਹਾ ਹੋਵੇ; ਸੱਪ ਨੇ ਡੰਗ ਮਾਰਿਆ ਹੋਵੇ, ਜ਼ਹਿਰ ਚੜ੍ਹ ਰਿਹਾ ਹੋਵੇ; ਮਨੁੱਖ ਅਥਾਹ ਸਾਗਰ ਵਿਚ ਗੋਤੇ ਖਾ ਰਿਹਾ ਹੋਵੇ, ਡੁੱਬ ਰਿਹਾ ਹੋਵੇ; ਅਨੇਕਾਂ ਤਰ੍ਹਾਂ ਦੇ ਸ਼ਸਤਰਾਂ ਨਾਲ ਰੋਮ ਰੋਮ ਜ਼ਖ਼ਮੀ ਹੋਵਣ; ਬਿਨਾਂ ਕਸੂਰ

ਤੋਂ ਪਰਾਈ ਅਧੀਨਗੀ ਵਿਚ ਰਹਿ ਕੇ ਝਿੜਕਾਂ ਸਹਾਰਨੀਆਂ ਪੈ ਰਹੀਆਂ ਹੋਵਣ; ਸਰਦੀ ਗਰਮੀ ਤੇ ਬਰਖਾ ਤੋਂ ਬਚਣ ਦਾ ਕੋਈ ਉਪਰਾਲਾ ਨਾ ਹੋਵੇ; ਗਊ-ਹੱਤਿਆ, ਭਗਤ, ਬ੍ਰਾਹਮਣ ਦੀ ਹੱਤਿਆ, ਕੁਲ ਦਾ ਘਾਤ, ਗੁਰੂ-ਦ੍ਰੋਹ ਤੇ ਅਨੇਕਾਂ ਤਰ੍ਹਾਂ ਦੀਆਂ ਤ੍ਰਿਸ਼ਨਾਵਾਂ ਨਾਲ ਜੋ ਮਨ ਵਿਆਕੁਲ, ਮਲੀਨ ਤੇ ਦੁਖਿਤ ਹੋ ਜਾਂਦਾ ਹੈ, ਭਾਈ ਗੁਰਦਾਸ ਜੀ ਦਾ ਫ਼ੁਰਮਾਨ ਹੈ ਕਿ ਇਹ ਸਾਰੇ ਦੁੱਖ ਪ੍ਰੀਤਮ ਦੇ ਇਕ ਪਲ ਦੇ ਵਿਛੋੜੇ ਦੇ ਸਮਾਨ ਨਹੀਂ ਹਨ :

**ਅਗਨਿ ਜਰਤ, ਜਲ ਬੂਡਤ, ਸਰਪ ਗ੍ਰਸਹਿ,**
**ਸਸਤ੍ਰ ਅਨੇਕ ਰੋਮ ਰੋਮ ਕਰਿ ਘਾਤ ਹੈ॥**
**ਬਿਰਥਾ ਅਨੇਕ ਅਪਦਾ ਅਧੀਨ ਦੀਨ ਗਤਿ,**
**ਗ੍ਰੀਖਮ ਔ ਸੀਤ ਬਰਖ ਮਾਹਿ ਨਿਸ ਪ੍ਰਾਤ ਹੈ॥**
**ਗੋ, ਦ੍ਵਿਜ ਬਧੂ, ਬਿਸ੍ਵਾਸ ਬਸੰ ਕੋਟਿ ਹਤਿਆ,**
**ਤ੍ਰਿਸਨਾ ਅਨੇਕ ਦੂਖ ਦੋਖ ਬਸਿ ਗਾਤ ਹੈ॥**
**ਅਨਿਕ ਪ੍ਰਕਾਰ ਜੋਰ ਸਕਲ ਸੰਸਾਰ ਸੋਧ,**
**ਪੀਯ ਕੇ ਬਿਛੋਹ ਪਲ ਏਕ ਨ ਪੁਜਾਤ ਹੈ॥੫੭੨॥**

*(ਕਬਿੱਤ ਭਾਈ ਗੁਰਦਾਸ ਜੀ)*

ਇਤਨੀ ਭਿਅੰਕਰ ਪੀੜਾ ਤੋਂ ਬੈਰਾਗੀ ਨਿਕਲਦਾ ਹੈ, ਲੰਘਦਾ ਹੈ। ਇਕ ਨਿਯਮ ਹੈ ਕਿ ਜਿਵੇਂ ਪ੍ਰਸੂਤ ਦੀ ਪੀੜਾ ਤੋਂ ਲੰਘੇ ਬਿਨਾਂ ਕੋਈ ਇਸਤਰੀ ਮਾਂ ਨਹੀਂ ਬਣ ਸਕਦੀ। ਪ੍ਰਸੂਤ ਦੀ ਪ੍ਰਬਲ ਅਸਹਿ ਪੀੜਾ ਤੋਂ ਇਕ ਇਸਤਰੀ ਲੰਘ ਕੇ ਹੀ ਮਾਂ ਬਣਦੀ ਹੈ। ਆਪਣੇ ਤਨ ਵਿੱਚੋਂ ਇਕ ਤਨ ਨੂੰ ਜਨਮ ਦੇਣਾ, ਭਿਅੰਕਰ ਪ੍ਰਸੂਤ ਦੀ ਪੀੜਾ ਵਿੱਚੋਂ ਲੰਘਣਾ ਪੈਂਦਾ ਹੈ। ਇਵੇਂ ਹੀ ਆਪਣੇ ਮਨ ਵਿੱਚੋਂ ਪ੍ਰਭੂ ਨੂੰ ਜਨਮ ਦੇਣਾ, ਬਹੁਤ ਭਿਅੰਕਰ ਮਾਨਸਿਕ ਪੀੜਾ ਵਿੱਚੋਂ ਲੰਘਣਾ ਪੈਂਦਾ ਹੈ। ਔਰ ਭਗਤ, ਬੈਰਾਗੀ, ਅਭਿਆਸੀ ਇਸ ਅਵਸਥਾ ਵਿੱਚੋਂ ਲੰਘਦੇ ਹਨ। ਬਹੁਤ ਵੱਡੇ ਭਾਗਾਂ ਵਿੱਚੋਂ ਭਾਗ ਹੈ ਬੈਰਾਗ। ਬਹੁਤ ਵੱਡੀਆਂ ਬਖ਼ਸ਼ਿਸ਼ਾਂ ਵਿੱਚੋਂ ਵੱਡੀ ਬਖ਼ਸ਼ਿਸ਼ ਹੈ ਬੈਰਾਗ, ਜੋ ਰੱਬੀ ਮਿਲਾਪ ਕਰਾ ਦਿੰਦਾ ਹੈ। ਈਸ਼ਵਰ ਨੇ ਇਕ ਬੜਾ ਪ੍ਰਬਲ ਨਿਯਮ ਬਣਾ ਦਿੱਤਾ ਹੈ ਕਿ ਕੀਮਤੀ ਚੀਜ਼ ਮਿਹਨਤ ਨਾਲ ਮਿਲਦੀ ਹੈ, ਗੀਟੀਆਂ ਤੇ ਪੱਥਰ ਤਾਂ ਪਹਾੜਾਂ ਦੇ ਉਪਰ ਪਏ ਮਿਲਦੇ ਹਨ, ਪਰ ਹੀਰਿਆਂ ਲਈ ਤਾਂ ਪਹਾੜਾਂ ਨੂੰ ਖੋਦ ਕੇ ਲੱਭਣਾ ਪੈਂਦਾ ਹੈ। ਸੰਖ ਤੇ ਸਿੱਪੀਆਂ ਤਾਂ ਸਾਗਰ ਦੇ ਤੱਟ ਤੋਂ ਮਿਲ ਜਾਂਦੀਆਂ ਹਨ, ਪਰ ਮੋਤੀਆਂ ਦੀ ਪ੍ਰਾਪਤੀ ਲਈ ਤਾਂ ਸਾਗਰ ਵਿਚ ਡੂੰਘੀ ਚੁੱਭੀ ਲਾਉਣੀ ਹੀ ਪੈਂਦੀ ਹੈ। ਸੂਫ਼ੀ ਸੰਤ ਸ਼ੇਖ਼ ਸਾਅਦੀ ਦਾ ਕਹਿਣਾ ਹੈ :

*ਹਰ ਚੇ ਜ਼ਦ ਬਰਾਇਦ ਦੇਰ ਨਾ ਬਾਇਦ।*

ਜੋ ਚੀਜ਼ ਛੇਤੀ ਮਿਲ ਜਾਂਦੀ ਹੈ, ਬਿਨਾਂ ਮਿਹਨਤ ਦੇ ਮਿਲ ਜਾਂਦੀ ਹੈ, ਉਹ ਕੋਈ ਖ਼ਾਸ ਨਹੀਂ ਹੁੰਦੀ ਔਰ ਮਨੁੱਖ ਉਸਦੀ ਕੋਈ ਕਦਰ ਵੀ ਨਹੀਂ ਕਰਦਾ। ਹਮੇਸ਼ਾ ਕੀਮਤੀ ਚੀਜ਼ ਲਈ, ਖ਼ਾਸ ਚੀਜ਼ ਲਈ ਯਤਨਸ਼ੀਲ ਹੋਣਾ ਪੈਂਦਾ ਹੈ, ਬੜੀ ਅਥਾਹ ਮਿਹਨਤ ਕਰਨੀ ਪੈਂਦੀ ਹੈ, ਤਾਂ ਕਿਧਰੇ ਜਾ ਕੇ ਉਸਦੀ ਪ੍ਰਾਪਤੀ ਹੁੰਦੀ ਹੈ, ਉਹ ਝੋਲੀ ਵਿਚ ਪੈਂਦੀ ਹੈ। ਹਿਰਦੇ ਨੂੰ ਬੈਰਾਗੀ ਕਰਨ ਲਈ ਗੁਰਬਾਣੀ ਵਿੱਚੋਂ ਬਿਰਹੀ ਸ਼ਬਦ ਪੜ੍ਹਨੇ ਚਾਹੀਦੇ ਹਨ। ਪਹਿਲੇ ਪਾਤਿਸ਼ਾਹ ਤੇ ਦੂਜੇ, ਤੀਜੇ, ਚੌਥੇ ਤੇ ਪੰਜਵੇਂ ਪਾਤਿਸ਼ਾਹ, ਫਿਰ ਪਿਆਰ ਬੈਰਾਗ ਦੀ ਮੂਰਤੀ ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਦੀ ਉਚਾਰਣ ਕੀਤੀ ਹੋਈ ਬਾਣੀ, ਕਬੀਰ ਜੀ ਦੇ ਸਲੋਕ ਹਿਰਦੇ ਉਪਰ ਸੋਨੇ 'ਤੇ ਸੁਹਾਗੇ ਦਾ ਕੰਮ ਕਰਦੇ ਹਨ, ਔਰ ਬੈਰਾਗ ਨੂੰ ਵਧਾਉਂਦੇ ਨੇ। ਬੈਰਾਗ ਇਤਨਾ ਉਛਲੇ ਕਿ ਅੱਖਾਂ ਵਿੱਚੋਂ ਪ੍ਰਗਟ ਹੋਵੇ। ਬਸ ਅਸਲੀ ਰੂਪ-ਰੇਖਾ, ਜਿਤਨੇ ਚਿਰ ਤਕ ਅੱਖਾਂ ਰੋਈਆਂ ਨਹੀਂ, ਹਿਰਦਾ ਤੜਪਿਆ ਨਹੀਂ, ਬੈਰਾਗ ਅਖੌਤੀ ਹੈ, ਬਣਾਉਟੀ ਹੈ ਯਾ ਅਜੇ ਰਸਤੇ ਵਿਚ ਹੈ। ਬੈਰਾਗ ਕਿਸੇ ਲਿਬਾਸ ਦਾ ਨਾਮ ਨਹੀਂ ਹੈ। ਬੈਰਾਗ ਇਕ ਮਨ ਦੀ ਅਵਸਥਾ ਹੈ, ਜਿਸ ਨੂੰ ਬਾਰ ਬਾਰ ਯਾਦ ਕਰੀਏ ਤੇ ਜਿਸ ਤੋਂ ਅਗਾਂਹ ਚੱਲ ਕੇ ਤੜਪ ਪੈਦਾ ਹੋਵੇ, ਬਸ ਉਸੇ ਨੂੰ ਬੈਰਾਗ ਕਹਿੰਦੇ ਨੇ। ਐਸੇ ਮਨੁੱਖ ਦੇ ਅੰਦਰ ਰਾਗ ਨਹੀਂ ਰਹਿ ਜਾਂਦਾ, ਇਸ ਵਾਸਤੇ ਉਸਨੂੰ ਕਹਿੰਦੇ ਨੇ ਬੈਰਾਗੀ। ਜਿਤਨੇ ਚਿਰ ਤਕ ਕੋਈ ਸੰਸਾਰ ਤੋਂ ਬੈਰਾਗੀ ਨਹੀਂ ਹੋਇਆ, ਰਾਗ ਦਾ ਤਿਆਗ ਨਹੀਂ ਕਰਦਾ, ਪ੍ਰਭੂ ਦੇ ਮਿਲਾਪ ਦਾ ਆਨੰਦ ਮਾਣਨਾ ਉਸ ਲਈ ਕਠਿਨ ਹੋਵੇਗਾ। ਅਨੰਤ ਸੌਗ਼ਾਤਾਂ ਵਿੱਚੋਂ ਇਹ ਇਕ ਸੌਗ਼ਾਤ ਹੈ, ਕਿਸੇ ਖ਼ੁਸ਼ਕਿਸਮਤ ਦੀ ਝੋਲੀ ਵਿਚ ਬੈਰਾਗ ਦੇ ਫੁੱਲ ਪੈਂਦੇ ਨੇ। ਔਰ ਇਨ੍ਹਾਂ ਫੁੱਲਾਂ ਵਿਚੋਂ ਫਲ ਪ੍ਰਗਟ ਹੁੰਦਾ ਹੈ। ਬੈਰਾਗੀ ਜਦ ਰੋਂਦਾ ਹੈ ਤਾਂ ਉਸ ਨੂੰ ਸਾਰਾ ਸੰਸਾਰ ਆਪਣੇ ਨਾਲ ਰੋਂਦਾ ਹੋਇਆ ਦਿਖਾਈ ਦਿੰਦਾ ਹੈ :

**ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ ॥**
**ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ ॥**

*(ਵਡਹੰਸੁ ਮਹਲਾ ੧, ਪੰਨਾ 558)*

ਉਸ ਗਹਿਰਾਈ ਨਾਲ ਨਹੀਂ ਰੋਇਆ, ਠੀਕ ਹੈ ਕਿ ਮੈਂ ਰੋਇਆ, ਸਾਰਾ ਜਗਤ ਰੋਇਆ, ਪਰ ਉਹ ਹਿਰਦਾ ਜਿਥੇ ਪ੍ਰਭੂ ਨੇ ਪ੍ਰਗਟ ਹੋਣਾ ਸੀ, ਪੂਰਨ ਤੌਰ 'ਤੇ ਤੜਪ ਕੇ ਨਹੀਂ ਰੋਇਆ। ਇਸੇ ਵਾਸਤੇ ਵਿਛੋੜਾ ਹੈ। ਜਿਸ ਦਿਨ ਪੂਰਾ ਤੜਪ ਕੇ ਹਿਰਦਾ ਰੋ ਉਠਦਾ ਹੈ, ਉਸ ਦਿਨ ਅੰਦਰ ਪੂਰਨ ਪ੍ਰਕਾਸ਼ ਹੋ ਜਾਂਦਾ ਹੈ। ਸਾਰੇ ਅੰਧੇਰੇ ਮਿਟ ਜਾਂਦੇ ਨੇ :

**ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥**

*(ਗਉੜੀ ਮ: ੫, ਪੰਨਾ 204)*

ਔਰ ਇਹ ਅਵਸਥਾ ਉਸ ਵੇਲੇ ਪ੍ਰਾਪਤ ਹੁੰਦੀ ਹੈ, ਜਦ:

**ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥**

*(ਗਉੜੀ ਮ: ੫, ਪੰਨਾ 204)*

ਕਿਸੇ ਬੈਰਾਗੀ ਦੀ ਸੰਗਤ ਪ੍ਰਾਪਤ ਹੋ ਗਈ। ਅਸੀਂ ਹਰ ਰੋਜ਼ ਅਰਦਾਸ ਵਿਚ ਮੰਗਦੇ ਹਾਂ ਕਿ ਸੋਈ ਗੁਰਮੁਖ ਸੰਤ ਮੇਲ, ਜਿਨ੍ਹਾਂ ਮਿਲਿਆਂ ਤੇਰਾ ਨਾਮ ਚੇਤੇ ਆਵੇ—ਰਸਕ ਬੈਰਾਗੀ। ਐਸਾ ਪੁਰਸ਼, ਐਸੇ ਦੀ ਸੰਗਤ, ਪਰਮਾਤਮਾ ਦੀ ਤਰਫ਼ ਮਨੁੱਖ ਦੀ ਸੁਰਤਿ ਨੂੰ ਤੋਰ ਦਿੰਦੀ ਹੈ। ਤਦ ਹੀ ਤਾਂ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ:

**ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥**
**ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥**

ਜਨਮਾਂ-ਜਨਮਾਂਤਰਾਂ ਦੀ ਸੁੱਤੀ ਹੋਈ ਚੇਤਨਾ ਨੂੰ ਤਾਂ ਬੈਰਾਗ ਹੀ ਜਗਾਉਂਦਾ ਹੈ।

•

# ਚਰਨ ਧੂੜੀ

ਵੈਸੇ ਤਾਂ ਦੁਨੀਆ ਦੇ ਹਰ ਧਰਮ ਨੇ ਚਰਨ ਧੂੜੀ ਨੂੰ ਮਹਾਨਤਾ ਦਿੱਤੀ ਹੈ, ਅਨੁਭਵੀ ਪੁਰਸ਼ਾਂ ਨੇ ਵੀ ਚਰਨ ਧੂੜੀ ਦੀ ਮਹਿਮਾ ਗਾਇਨ ਕੀਤੀ ਹੈ, ਪਰ ਗੁਰਮਤਿ ਵਿਚ ਇਸਦਾ ਵਿਸ਼ੇਸ਼ ਅਸਥਾਨ ਹੈ। ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਬਾਣੀ ਬਾਰ ਬਾਰ ਚਰਨ ਧੂੜੀ ਦੀ ਬਰਕਤ ਦੀ ਮਹਾਨਤਾ ਬਿਆਨ ਕਰਦੀ ਹੈ, ਚਰਨ ਧੂੜੀ ਦੀ ਮਹਿਮਾ ਵਿਖਿਆਨ ਕਰਦੀ ਹੈ। ਭਾਰਤ ਦੇ ਉਪਨਿਸ਼ਦਾਂ ਦੇ ਰਿਸ਼ੀ, ਆਤਮਿਕ ਰਿਸ਼ੀ, ਵੈਦਿਕ ਰਿਸ਼ੀ, ਜੋਗ ਤੇ ਬੋਧ ਮੱਤ ਦੇ ਗਿਆਤਾ ਇਕੋ ਹੀ ਜ਼ਬਾਨ ਨਾਲ ਚਰਨ ਧੂੜੀ ਦੀ ਮਹਿਮਾ ਬਿਆਨ ਕਰਦੇ ਨੇ। ਸੰਤ ਵ੍ਹੀ ਇਸ ਤੋਂ ਪਿੱਛੇ ਨਹੀਂ ਹਟੇ, ਉਹ ਵੀ ਚਰਨ ਧੂੜੀ ਦੀ ਖ਼ਾਸੀਅਤ ਸਾਹਮਣੇ ਰੱਖਦੇ ਨੇ:

**ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥**
**ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ ॥**

*(ਗਉੜੀ ਪੂਰਬੀ ਮਹਲਾ ੫, ਪੰਨਾ 13)*

ਉਮੰਗ ਹੈ ਕਿ ਹੇ ਪ੍ਰਭੂ! ਸੰਤਾਂ ਦੀ ਚਰਨ ਧੂੜੀ ਦੇ ਤੇ ਮੈਨੂੰ ਸੰਤਾਂ ਦੀ ਚਰਨ ਧੂੜੀ ਬਣਾ। ਕਿਧਰੇ ਧੂੜ ਦੀ ਮੰਗ ਹੈ ਤੇ ਕਿਧਰੇ ਆਖਿਆ ਗਿਆ ਹੈ ਕਿ ਸਾਨੂੰ ਧੂੜ ਹੀ ਕਰ ਦੇ। ਨਾਮ-ਰਸਿਕ ਪੁਰਸ਼ ਜਿਥੇ ਆਪਣੇ ਪੈਰ ਰੱਖਦਾ ਹੈ, ਪੈਰਾਂ ਨਾਲ ਹੀ ਧਰਤੀ ਪਾਵਨ ਹੋ ਜਾਂਦੀ ਹੈ। ਹੱਥ ਜਿਸ ਕਿਸੇ ਚੀਜ਼ ਨੂੰ ਛੂੰਹਦੇ ਨੇ, ਹੱਥ ਵੀ ਪਾਵਨ ਨੇ, ਔਰ ਜਿਸ ਨੂੰ ਛੂੰਹਦੇ ਨੇ, ਉਹ ਵੀ ਪਾਵਨ ਹੋ ਜਾਂਦੀ ਹੈ। ਦ੍ਰਿਸ਼ਟੀ ਜਿਸ 'ਤੇ ਵੀ ਪੈਂਦੀ ਹੈ ਉਹ ਵੀ ਪਾਵਨ ਹੋ ਜਾਂਦੀ ਹੈ। ਪਰ ਦ੍ਰਿਸ਼ਟੀ ਔਰ ਹੱਥ ਕਿਸੇ ਕਿਸੇ ਵਕਤ ਕੰਮ ਕਰਦੇ ਨੇ। ਪੈਰ ਤਾਂ ਜ਼ਮੀਨ 'ਤੇ ਟਿਕੇ ਰਹਿੰਦੇ ਨੇ, ਇਸ ਵਾਸਤੇ ਹਰ ਉਹ ਥਾਂ ਤੀਰਥ ਬਣ ਜਾਂਦੀ ਹੈ, ਜਿਥੇ ਐਸੇ ਪੈਰ ਕਿਸੇ ਲੰਬੇ ਸਮੇਂ ਤਕ ਟਿਕੇ ਰਹਿਣ। ਜਿਹੜੇ ਪੈਰ ਪਰਮਾਤਮਾ ਦੇ ਘਰ ਤਕ ਪਹੁੰਚੇ ਹੋਏ ਨੇ, ਪ੍ਰਭੂ ਦੇ ਦਰ ਤਕ ਪਹੁੰਚੇ ਹੋਏ ਨੇ, ਉਨ੍ਹਾਂ ਪ੍ਰਭੂ ਦੇ ਦਰ ਤਕ ਪਹੁੰਚੇ ਹੋਏ ਪੈਰਾਂ ਦੀ ਚਰਨ ਧੂੜ ਬਰਕਤ ਨਾਲ ਭਰੀ ਹੋਈ ਹੁੰਦੀ ਹੈ ਔਰ ਆਪਣਾ ਖ਼ਾਸ ਅਸਰ ਰੱਖਦੀ ਹੈ।

ਜਪ ਰਸਨਾ ਨਾਲ ਚੱਲੇ ਤਾਂ ਤਰਲ ਮਾਦਾ (Liquid), ਪਾਣੀ ਹੋਇਆ ਜਾਂ ਕੋਈ ਹੋਰ ਤਰਲ ਪਦਾਰਥ ਹੋਣ ਜੋ ਜ਼ਿਆਦਾ ਪ੍ਰਭਾਵਿਤ ਹੁੰਦੇ ਨੇ ਔਰ ਉਸ ਪ੍ਰਭੂ ਨਾਮ ਦੀ ਧੁਨ ਨਾਲ ਪ੍ਰਭਾਵਿਤ ਹੁੰਦੇ ਨੇ, ਆਪਣਾ ਅਸਰ ਅੰਮ੍ਰਿਤਮਈ ਬਣਾ ਦਿੰਦੇ ਨੇ। ਜਦ ਇਹ ਧੁਨੀ ਚਲੇ ਤਦ ਹੀ ਪਾਵਨ ਹੋਵੇ। ਮਨੁੱਖ ਜੋ ਪਹੁੰਚਿਆ ਹੋਇਆ ਹੈ, ਚਾਹੇ ਬੈਠਾ ਹੈ, ਚਾਹੇ ਕਿਸੇ ਵਿਸ਼ੇਸ਼ ਦਾਇਰੇ ਵਿਚ ਉਸਦਾ ਭ੍ਰਮਣ ਹੋਵੇ ਤਾਂ ਉਹ ਜਗ੍ਹਾ, ਉਹ ਦਾਇਰਾ ਤੀਰਥ ਬਣ ਜਾਂਦਾ ਹੈ। ਜਗਤ ਵਿਚ ਚੋਟੀ ਦੇ ਮਹਾਨ ਤੀਰਥ ਉਹ ਹੀ ਨੇ, ਜਿਥੇ ਬੈਠ ਕੇ ਯਾ ਇਸ ਅਹਾਤੇ ਵਿਚ ਘੁੰਮ ਫਿਰ ਕੇ ਪਰਮ ਪੁਰਸ਼ਾਂ ਨੇ ਲੋਕ ਭਲਾਈ ਲਈ ਆਪਣਾ ਜੀਵਨ ਬਤੀਤ ਕੀਤਾ ਯਾ ਨਿਛਾਵਰ ਕੀਤਾ। ਕਦਮ ਛੂੰਹਦੇ ਨੇ ਰੇਤ ਦੇ ਜ਼ੱਰਿਆਂ ਨੂੰ, ਔਰ ਰੇਤ ਦੇ ਜ਼ੱਰੇ ਅਕਸੀਰ ਬਣਦੇ ਨੇ। ਇਕ ਸੂਫ਼ੀ ਸੰਤ ਕਹਿੰਦਾ ਹੈ:

*ਸੁਰਮਾ ਕੁੰਨ ਤੋ ਖ਼ਾਕੇ ਔਲੀਆ।*
*ਤਾ ਬਬੀਨੀ ਇਬਤਿਦਾ ਤਾ ਇੰਤਿਹਾ।*

ਆਦਿ ਤੋਂ ਲੈ ਕੇ ਅੰਤ ਤਕ ਜੇ ਤੂੰ ਸੱਚ ਨੂੰ ਵੇਖਣਾ ਚਾਹੁੰਦਾ ਹੈਂ ਤਾਂ ਉਸ ਖ਼ਾਕ ਨੂੰ ਆਪਣੀਆਂ ਅੱਖਾਂ ਦਾ ਸੁਰਮਾ ਬਣਾ, ਜਿਸ ਖ਼ਾਕ ਨੂੰ ਉਨ੍ਹਾਂ ਪੈਰਾਂ ਨੇ ਛੂਹਿਆ ਹੈ, ਜਿਹੜੇ ਪੈਰ ਪ੍ਰਭੂ ਦਰ ਤਕ ਪਹੁੰਚੇ ਹੋਏ ਨੇ। ਭਾਈ ਸਾਹਿਬ ਭਾਈ ਗੁਰਦਾਸ ਜੀ ਦਾ ਇਕ ਪਵਿੱਤਰ ਸਵੱਯਾ, ਭਾਈ ਸਾਹਿਬ ਜੀ ਕਹਿੰਦੇ ਨੇ ਸਿਰ ਤੋਂ ਲੈ ਕੇ ਮੇਰੇ ਪੈਰਾਂ ਦੇ ਨਾਖ਼ੁਨਾਂ ਤਕ ਟੁਕੜੇ ਟੁਕੜੇ ਕਰ ਦਿਉ। ਟੁਕੜਿਆਂ ਨੂੰ ਕੀ ਕਰੀਏ ? ਭਾਈ ਸਾਹਿਬ ਕਹਿੰਦੇ ਨੇ ਕਿ ਜਲਾ ਦਿਉ। ਜਲ ਜਾਏਗਾਂ ਸਰੀਰ, ਹੱਡੀਆਂ ਬਚਣਗੀਆਂ, ਕੀ ਕਰੀਏ ? ਤੋ ਭਾਈ ਸਾਹਿਬ ਕਹਿੰਦੇ ਨੇ ਕਿ ਉਨ੍ਹਾਂ ਨੂੰ ਪੀਸ ਦਿਉ ਸਭ ਨੂੰ। ਔਰ ਮਾਸ ਦੀ ਖ਼ਾਕ ਨੂੰ ਕੀ ਕਰੀਏ ? ਭਾਈ ਸਾਹਿਬ ਕਹਿੰਦੇ ਨੇ ਕਿ ਅੰਮ੍ਰਿਤ ਵੇਲੇ ਜਿਸ ਗੁਰਸਿੱਖ ਦੇ ਕਦਮ ਗੁਰਦੁਆਰੇ ਦੀ ਤਰਫ਼ ਹਨ, ਬਸ ਉਨ੍ਹਾਂ ਕਦਮਾਂ ਦੇ ਥੱਲੇ ਵਿਛਾ ਦਿਉ ਤਾਂ ਕਿ ਮੇਰੀ ਧੂੜ ਪਾਵਨ ਹੋ ਜਾਏ:

**ਨਖ ਸਿਖ ਲਉ ਸਗਲ ਅੰਗ ਰੋਮ ਰੋਮ ਕਰਿ,**
**ਕਾਟਿ ਕਾਟਿ ਸਿਖਨ ਕੇ ਚਰਨ ਪਰ ਵਾਰੀਐ॥**
**ਅਗਨਿ ਜਲਾਇ, ਫੁਨਿ ਪੀਸਨ ਪਸਾਇ ਤਾਂਹਿ,**
**ਲੈ ਉਡੇ ਪਵਨ ਹੁਇ ਅਨਿਕ ਪ੍ਰਕਾਰੀਐ॥**
**ਜਤ ਕਤ ਸਿਖ ਪਗ ਧਰੈ ਗੁਰ ਪੰਥ ਪ੍ਰਾਤ,**
**ਤਾਹੂ ਤਾਹੂ ਮਾਰਗ ਮੈ ਭਸਮ ਕੋ ਡਾਰੀਐ॥**

**ਤਿਹ ਪਦ ਪਾਦਕ ਚਰਨ ਲਿਵ ਲਾਗੀ ਰਹੈ,**
**ਦਇਆ ਕੈ ਦਇਆਲ ਮੋਹਿ ਪਤਿਤ ਉਧਾਰੀਐ॥੬੭੨॥**

*(ਕਬਿੱਤ ਭਾਈ ਗੁਰਦਾਸ ਜੀ)*

ਇਹ ਇਕ ਪਹੁੰਚੀ ਹੋਈ ਆਤਮਾ ਦੀ ਮੰਗ ਹੈ, ਤੜਪ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਪ੍ਰਾਰਥਨਾ ਕਰਦੇ ਨੇ, ਉਸ ਅੰਤਰਜਾਮੀ ਪਰਿਪੂਰਣ ਪਰਮਾਤਮਾ ਦੇ ਅੱਗੇ:

**ਅੰਤਰਜਾਮੀ ਸੋ ਪ੍ਰਭੁ ਪੂਰਾ॥**
**ਦਾਨੁ ਦੇਇ ਸਾਧੂ ਕੀ ਧੂਰਾ॥** *(ਵਡਹੰਸੁ ਮਹਲਾ ੫, ਪੰਨਾ 563)*

ਹੇ ਪ੍ਰਭੂ! ਸਾਡੀ ਝੋਲੀ ਵਿਚ ਸਾਧੂ ਦੀ ਧੂੜ ਦਾ ਦਾਨ ਪਾ ਦੇ। ਤਰਲੇ ਨਾਲ ਸਾਧੂ ਦੀ ਧੂੜ ਮੰਗੀ ਹੈ। ਕਵੀ ਰਹੀਮ ਜੋ ਆਪਣੇ ਜ਼ਮਾਨੇ ਦੇ ਸਿਰਫ਼ ਕਵੀ ਹੀ ਨਹੀਂ ਸਨ, ਸੰਤ ਸਨ, ਦਰਬਾਰੇ-ਅਕਬਰੀ ਦੇ ਨੌ ਰਤਨਾਂ ਵਿੱਚੋਂ ਇਕ ਮਹਾਨ ਰਤਨ। ਉਹ ਸਾਂਝੀ ਦ੍ਰਿਸ਼ਟੀ ਰੱਖਦੇ ਸਨ ਤੇ ਸਮਦ੍ਰਿਸ਼ਟ ਹੋ ਗਏ ਸਨ। ਅਕਬਰ ਨੇ ਤਾਂ ਦਰਬਾਰ ਦਾ ਰਤਨ ਸਮਝਿਆ, ਪਰ ਜਹਾਂਗੀਰ ਨੇ ਪੱਥਰ 'ਤੇ ਕੰਕਰ ਸਮਝਿਆ। ਉਸਨੇ ਰਹੀਮ ਦਾ ਘਰ ਘਾਟ ਵੀ ਖੋਹ ਲਿਆ, ਉਹਦਾ ਰੁਤਬਾ ਵੀ ਖੋਹ ਲਿਆ, ਧਨ ਸੰਪਦਾ ਵੀ ਖੋਹ ਲਈ ਔਰ ਰਹੀਮ ਨੂੰ ਜੇਲ੍ਹ ਵਿਚ ਪਾ ਦਿੱਤਾ। ਪਰ ਕੁਝ ਸਿਆਣਿਆਂ ਦੀ ਮੁਦਾਖ਼ਲਤ ਨਾਲ ਛੋੜ ਤਾਂ ਦਿੱਤਾ ਗਿਆ, ਲੇਕਿਨ ਰੁਤਬਾ, ਜਾਇਦਾਦ, ਧਨ ਸੰਪਦਾ ਵਾਪਸ ਨਾ ਕੀਤੀ ਗਈ। ਮਹਾਨ ਦਾਨੀ ਸੁਭਾਅ ਦਾ ਇਹ ਰਹੀਮ ਦਰ-ਬ-ਦਰ ਭਿਖਸ਼ਾ ਮੰਗ ਕੇ ਆਪਣੀ ਉਪਜੀਵਿਕਾ ਚਲਾਉਂਦਾ ਸੀ। ਉਸਦਾ ਬੜਾ ਸੁੰਦਰ ਇਕ ਦੋਹਾ ਹੈ:

*ਯਾ ਰਹੀਮ ਦਰ ਦਰ ਫਿਰੈ ਮਾਂਗ ਮਧੂਕਰੀ ਖਾਇ।*
*ਯਾਰੋ ਯਾਰੀ ਛੋੜ ਦੋ ਅਬ ਰਹੀਮ ਵਹ ਨਾਹਿ।*

ਇਹ ਰਹੀਮ ਹੁਣ ਉਹ ਨਹੀਂ ਹੈ, ਜੋ ਹਰ ਇਕ ਦੀਆਂ ਝੋਲੀਆਂ ਭਰ ਦਿੰਦਾ ਸੀ, ਕਿਸੇ ਨੂੰ ਖ਼ਾਲੀ ਨਹੀਂ ਸੀ ਜਾਣ ਦਿੰਦਾ। ਰਹੀਮ ਕਹਿੰਦਾ ਹੈ ਕਿ ਯਾਰੋ, ਹੁਣ ਤਾਂ ਮੈਂ ਖ਼ੁਦ ਹੀ ਮਧੂਕਰੀ ਮੰਗ ਕੇ ਖਾਂਦਾ ਹਾਂ, ਗੁਜ਼ਾਰਾ ਚਲਾਉਂਦਾ ਹਾਂ। ਘੁੰਮਦਾ ਘੁੰਮਾਉਂਦਾ ਇਹ ਲਾਸਾਨੀ ਫ਼ਕੀਰ ਚਿੱਤਰਕੂਟ ਪਹੁੰਚਿਆ। ਰਹੀਮ ਦੇ ਦੋਹੇ, ਰਹੀਮ ਦੀ ਰਚਨਾਵਲੀ ਭਾਰਤ ਦੇ ਕੋਨੇ ਕੋਨੇ ਤਕ ਪਹੁੰਚ ਚੁੱਕੀ ਸੀ। ਜਿਸ ਦੇ ਵੀ ਕੰਨਾਂ ਵਿਚ ਇਹ ਮਿੱਠੇ ਬੋਲ ਪੈਂਦੇ ਸਨ, ਉਸਦੀ ਜ਼ਬਾਨ 'ਤੇ ਪਰਮਾਤਮਾ ਦਾ ਨਾਮ ਆ ਜਾਂਦਾ ਸੀ। ਸੁਤੇ-ਸਿੱਧ ਉਹ ਮਨੁੱਖ ਪ੍ਰਭੂ ਦੇ ਗੁਣ ਉਚਾਰਣ ਕਰਨ ਲੱਗ ਪੈਂਦਾ ਸੀ, ਨਾਲੇ ਰਹੀਮ ਦੀ ਮਹਿਮਾ ਬਿਖਿਆਨ ਕਰਦਾ ਸੀ। ਅੱਜ ਕਿਸੇ ਨੇ ਕਵੀ ਤੁਲਸੀ ਦੇ ਕੰਨਾਂ ਵਿਚ ਖ਼ਬਰ ਪਾਈ ਕਿ ਉਹ ਜੋ

ਦੂਰ ਦਿੱਸਦਾ ਸਾਹਮਣਿਉਂ ਆ ਰਿਹਾ ਹੈ, ਇਹ ਕਦੇ ਦਰਬਾਰੇ-ਅਕਬਰੀ ਦੇ ਨੌਂ ਰਤਨਾਂ ਵਿੱਚੋਂ ਇਕ ਰਤਨ ਸੀ। ਜਨਾਬ ਕਵੀ ਰਹੀਮ ਦੀ ਮਹਿਮਾ ਤਾਂ ਕਵੀ ਤੁਲਸੀ ਦਾਸ ਨੇ ਵੀ ਸੁਣੀ ਸੀ, ਪ੍ਰਭਾਵਿਤ ਵੀ ਸਨ। ਸੋਚਾਂ ਵਿਚ ਨੇ ਤੁਲਸੀ। ਇਤਨੇ ਚਿਰ ਤਕ ਰਹੀਮ ਕੋਲ ਆ ਗਿਆ। ਖੜ੍ਹੇ ਤਾਂ ਹੋਏ ਤੁਲਸੀ ਸਨਮਾਨ ਲਈ, ਲੇਕਿਨ ਇਕ ਪ੍ਰਸ਼ਨ ਦੀ ਦੀਵਾਰ ਵਿਚਕਾਰ ਖੜ੍ਹੀ ਕਰ ਦਿੱਤੀ :

*ਧੂਰ ਧਰਤ ਨਿਤਿ ਸੀਸ ਪਰ ਕਹੁ ਰਹੀਮ ਕਹੈ ਕਾਜ।*

ਸਾਹਮਣੇ ਹਾਥੀ ਖੜ੍ਹਾ ਸੀ। ਚਿੱਤਰਕੂਟ ਤੀਰਥ 'ਤੇ ਮੰਗਲੇਸ਼ਵਰ ਬਿਜਵਾੜੇ, ਜਾਗੀਰਦਾਰ ਯਾਤਰਾ ਲਈ ਹਾਥੀ 'ਤੇ ਚੜ੍ਹ ਕੇ ਆਉਂਦੇ ਸਨ। ਹਾਥੀ ਦਾ ਇਕ ਸੁਭਾਉ ਹੈ ਕਿ ਉਹ ਜਿਥੇ ਖੜ੍ਹਾ ਹੈ, ਸੁੰਡ ਨਾਲ ਮਿੱਟੀ ਪੁੱਟ ਕੇ ਆਪਣੇ ਸਿਰ 'ਤੇ ਪਾਉਂਦਾ ਹੈ। ਇਹ ਉਸਦੀ ਸੁਭਾਵਿਕ ਬਿਰਤੀ ਹੈ। ਰੇਤ ਜੇ ਕਿਧਰੇ ਮਿਲ ਜਾਏ ਤਾਂ ਬੜਾ ਪ੍ਰਸੰਨ, ਪਰ ਜੇ ਕਿਧਰੇ ਸਖ਼ਤ ਜ਼ਮੀਨ 'ਤੇ ਵੀ ਖੜ੍ਹਾ ਹੈ ਤਾਂ ਆਪਣੇ ਪੈਰਾਂ ਦੇ ਭਾਰ ਨਾਲ ਤੇ ਸੁੰਡ ਨਾਲ ਮਿੱਟੀ ਪੁੱਟ ਪੁੱਟ ਕੇ ਆਪਣੇ ਸਿਰ 'ਤੇ ਪਾਉਂਦਾ ਹੈ। ਤੁਲਸੀ ਨੇ ਰਹੀਮ ਦੇ ਸਾਹਮਣੇ ਇਹ ਇਕ ਸਵਾਲ ਰੱਖ ਦਿੱਤਾ ਹੈ—"ਧੂਰ ਧਰਤ ਨਿਤਿ ਸੀਸ ਪਰ, ਕਹੁ ਰਹੀਮ ਕਹੈ ਕਾਜ" ਹਾਥੀ ਮਿੱਟੀ ਨੂੰ ਆਪਣੇ ਸੀਸ 'ਤੇ ਕਿਉਂ ਪਾਉਂਦਾ ਹੈ ? ਜਿਥੇ ਵੀ ਖੜ੍ਹਾ ਹੋਵੇ, ਚਾਹੇ ਇਸ ਨੇ ਇਸ਼ਨਾਨ ਵੀ ਕੀਤਾ ਹੋਵੇ, ਤਾਂ ਵੀ ਸਿਰ 'ਤੇ ਧੂੜ ਹੀ ਪਾਉਂਦਾ ਰਹਿੰਦਾ ਹੈ। ਐਸਾ ਕਿਉਂ ਕਰਦਾ ਹੈ ? ਉਸ ਮਿਸਰੇ ਦੇ ਨਾਲ ਰਹੀਮ ਨੇ ਮਿਸਰਾ ਜੋੜ ਦਿੱਤਾ, ਪੰਗਤੀ ਦੇ ਨਾਲ ਪੰਗਤੀ ਜੋੜ ਦਿੱਤੀ।

ਤੁਲਸੀ ਦਾਸ ਨੇ ਆਖਿਆ :

*ਧੂਰ ਧਰਤ ਨਿਤਿ ਸੀਸ ਪਰ ਕਹੁ ਰਹੀਮ ਕਹੈ ਕਾਜ।*

ਰਹੀਮ ਨੇ ਉੱਤਰ ਦਿੱਤਾ :

*ਜਿਹਿ ਰਜ ਰਿਸ਼ੀ ਪਤਿਨੀ ਤਰੀ ਸੋ ਢੂੰਢਤ ਗਜ ਰਾਜ।*

ਜਿਸ ਚਰਨ ਧੂੜ ਦਾ ਸਦਕਾ ਗੌਤਮ ਰਿਸ਼ੀ ਦੀ ਨਾਰ ਅਹੱਲਿਆ ਦਾ ਉੱਧਾਰ ਹੋਇਆ ਸੀ, ਇਹ ਹਾਥੀ ਉਸੇ ਹੀ ਰਾਮ ਦੇ ਚਰਨਾਂ ਦੀ ਧੂੜ ਲੱਭਦਾ ਫਿਰਦਾ ਹੈ। ਇਹ ਹਰ ਜਗ੍ਹਾ ਦੀ ਮਿੱਟੀ ਨੂੰ ਆਪਣੇ ਸਿਰ 'ਤੇ ਪਾਉਂਦਾ ਹੈ, ਸ਼ਾਇਦ ਕਿਧਰੇ ਰਾਮ ਦੇ ਚਰਨਾਂ ਦੀ ਧੂੜ ਹੋਵੇ, ਸ਼ਾਇਦ ਕਿਧਰੇ ਰਾਮ ਦੇ ਚਰਨਾਂ ਦੀ ਖ਼ਾਕ ਹੋਵੇ। ਤੁਲਸੀ ਇਕ ਦਮ ਝੁਕ ਗਏ ਰਹੀਮ ਦੇ ਅੱਗੇ ਔਰ ਕਹਿਣ ਲੱਗੇ—ਹਾਥੀ ਨੂੰ ਤਾਂ ਪਤਾ ਨਹੀਂ ਇਹ ਚਰਨ ਧੂੜ ਲੱਭਣੀ ਹੈ ਯਾ ਨਹੀਂ, ਮੈਨੂੰ ਲੱਭ ਪਈ ਹੈ। ਰਹੀਮ ਦੇ ਕਦਮਾਂ ਦੀ ਖ਼ਾਕ ਨੂੰ ਤੁਲਸੀ ਨੇ ਆਪਣੇ ਮਸਤਕ 'ਤੇ ਲਾਇਆ ਤੇ ਫਿਰ ਗਲਵਕੜੀ ਵਿਚ ਲੈ ਲਿਆ। ਤੋ ਚਰਨ ਧੂੜ ਦੀ ਮਹਿਮਾ

ਰਹੀਮ ਜੀ ਬਿਆਨ ਕਰਦੇ ਨੇ, ਤੁਲਸੀ ਜੀ ਵੀ ਬਿਆਨ ਕਰਦੇ ਨੇ ਔਰ ਇਸਦੀ ਆਪਣੀ ਖ਼ਾਸ ਮਹਿਮਾ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪ੍ਰਸੰਨ ਹੋ ਕੇ ਇਕ ਦਿਨ ਭਾਈ ਸਾਹਿਬ ਭਾਈ ਨੰਦ ਲਾਲ ਜੀ ਨੂੰ ਕਹਿੰਦੇ ਨੇ—ਲਾਲ ਜੀ! ਤੁਸੀਂ ਕੁਛ ਮੰਗ ਲਵੋ, ਅੱਜ ਸਾਡਾ ਮਨ ਬਹੁਤ ਪ੍ਰਸੰਨ ਹੈ। ਭਾਈ ਸਾਹਿਬ ਭਾਈ ਨੰਦ ਲਾਲ ਜੀ ਆਪਣੇ ਅਨੁਭਵ ਦੇ ਆਧਾਰ 'ਤੇ ਇਸੇ ਨਿਰਾਲੀ ਮੰਗ ਨੂੰ ਮੰਗਦੇ ਹਨ:

*ਸ਼ਵਦ ਕੁਰਬਾਨ ਖ਼ਾਕੇ ਰਾਹਿ ਸੰਗਤਿ,*
*ਦਿਲੇ ਗੋਇਆ ਹਮੀਂ ਰਾ ਆਰਜ਼ੂ ਕਰਦ।*

ਐ ਮੇਰੇ ਪਾਤਿਸ਼ਾਹ! ਇੱਕੋ ਛੋਟੀ ਜਿਹੀ ਆਰਜ਼ੂ ਰਹਿ ਗਈ ਹੈ, ਇੱਛਾ ਰਹਿ ਗਈ ਹੈ, ਪੂਰੀ ਕਰ ਦਿਉ। "ਸ਼ਵਦ ਕੁਰਬਾਨ ਖ਼ਾਕੇ ਰਾਹਿ ਸੰਗਤਿ, ਦਿਲੇ ਗੋਇਆ ਹਮੀਂ ਰਾ ਆਰਜ਼ੂ ਕਰਦ"—ਜੋ ਸੰਗਤ ਆਪ ਤਕ ਪਹੁੰਚੀ ਹੋਈ ਹੈ, ਬਸ ਉਨ੍ਹਾਂ ਦੇ ਰਸਤਿਆਂ ਦੀ ਖ਼ਾਕ ਕਰ ਦਿਉ, ਉਨ੍ਹਾਂ ਦੇ ਚਰਨਾਂ ਦੀ ਧੂੜ ਕਰ ਦਿਉ ਤਾਂ ਕਿ ਮੇਰਾ ਵੀ ਇਹ ਮਿੱਟੀ ਦਾ ਪੁਤਲਾ ਪਾਵਨ ਹੋ ਜਾਏ, ਪਵਿੱਤਰ ਹੋ ਜਾਏ। ਭਾਈ ਸਾਹਿਬ ਭਾਈ ਨੰਦ ਲਾਲ ਜੀ ਆਪਣੀ ਭਾਵਨਾ ਧੰਨ ਗੁਰੂ ਗੋਬਿੰਦ ਸਿੰਘ ਜੀ ਅੱਗੇ ਵਿਅਕਤ ਕਰਦੇ ਨੇ।

ਪਹਿਲੀ ਜੋਤਿ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ, ਉਸ ਅਕਾਲ ਪੁਰਖ ਜੀ ਦੇ ਅੱਗੇ ਜੋਦੜੀ ਕਰਦੇ ਨੇ, ਕਹਿੰਦੇ ਨੇ—ਹੇ ਪ੍ਰਭੂ:

**ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥**
**ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ॥**

*(ਤਿਲੰਗ ਮ: ੧, ਪੰਨਾ 721)*

ਹੇ ਪਰਿਪੂਰਨ ਪਰਮਾਤਮਾ! ਮੈਂ ਕੋਈ ਚੰਗੀ ਕਿਸਮਤ ਵਾਲਾ ਨਹੀਂ, ਮੇਰੀ ਪ੍ਰਾਰਬਧ ਕੋਈ ਚੰਗੀ ਨਹੀਂ ਹੈ। ਗਾਫ਼ਲ ਵੀ ਹਾਂ ਅਤੇ ਅਚੇਤ ਵੀ ਹਾਂ। ਮੈਂ ਜੀਵਨ ਵੀ ਸੁਚੇਤ ਢੰਗ ਨਾਲ ਬਤੀਤ ਨਹੀਂ ਕਰ ਰਿਹਾ। ਸਹੀ ਦੇਖ ਸਕਾਂ ਐਸੀ ਮੇਰੇ ਕੋਲ ਨਜ਼ਰ ਵੀ ਨਹੀਂ ਹੈ, ਅੱਖਾਂ ਵੀ ਨਹੀਂ ਹਨ। ਬੇਬਾਕ, ਮੂੰਹ ਫਟ, ਬੜਬੋਲਾ, ਮੂੰਹ ਵਿਚ ਜੋ ਕੁਝ ਆ ਜਾਂਦਾ ਹੈ, ਬੋਲ ਦਿੰਦਾ ਹਾਂ। ਬੋਲ ਬਹੁਤ ਹੀਣਾ ਹੁੰਦਾ ਹੈ, ਬਸ ਜੋ ਜ਼ਬਾਨ 'ਤੇ ਆਇਆ ਬੋਲ ਦਿੱਤਾ, ਕਹਿ ਦਿੱਤਾ। ਇਸ ਤਰ੍ਹਾਂ ਦਾ ਮੈਂ ਬੇਬਾਕ ਹਾਂ, ਬਦਬਖ਼ਤ। "ਹਮ ਚੁ ਬਖੀਲ ਗਾਫਿਲ", ਮੈਂ ਚੁਗ਼ਲਖ਼ੋਰ ਵੀ ਹਾਂ, ਨਿੰਦਕ ਵੀ ਹਾਂ, ਬੇਬਾਕ ਵੀ ਹਾਂ, ਬੇਨਜ਼ਰ ਵੀ ਹਾਂ ਕਿ ਸੱਚ ਨੂੰ ਵੇਖ ਵੀ ਨਹੀਂ ਸਕਦਾ ਔਰ ਕੋਈ ਚੰਗੀ ਕਿਸਮਤ ਵੀ ਨਹੀਂ ਰੱਖਦਾ। ਲੇਕਿਨ, ਇਤਨੀ ਗਹਿਰੀ ਨਿਰਾਸ਼ਾ ਵਿਚ ਇਕ ਆਸਾ ਦੀ ਕਿਰਨ ਹੈ, ਹੇ ਪ੍ਰਭੂ!

ਉਹ ਤੇਰੇ ਅੱਗੇ ਰੱਖ ਰਿਹਾ ਹਾਂ, ਜੇ ਕਿਧਰੇ ਤੂੰ ਮਿਹਰਾਮਤ ਕਰ ਕੇ ਪੂਰੀ ਕਰ ਦੇਵੇਂ:

**ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ॥**

ਜੋ ਤੇਰੇ ਚਾਕਰ ਨੇ, ਜੋ ਤੇਰੇ ਮਾਰਗ 'ਤੇ ਚਲਦੇ ਨੇ, ਉਨ੍ਹਾਂ ਦੇ ਕਦਮਾਂ ਦੀ ਖ਼ਾਕ ਮੈਨੂੰ ਬਣਾ ਦੇ, ਮੈਂ ਖ਼ੁਸ਼ਕਿਸਮਤ ਹੋ ਜਾਵਾਂ। ਮੈਂ ਨਜ਼ਰਾਂ ਵਾਲਾ ਹੋ ਜਾਵਾਂ ਤਾਂ ਮੈਂ ਪਾਵਨ, ਪਵਿੱਤਰ ਹੋ ਜਾਵਾਂਗਾ। ਚੌਥੇ ਗੁਰੂ ਨਾਨਕ ਧੰਨ ਗੁਰੂ ਰਾਮਦਾਸ ਸਾਹਿਬ ਜੀ ਤਾਂ ਹੱਦ ਹੀ ਕਰ ਦਿੰਦੇ ਨੇ:

**ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ॥**

*(ਸਲੋਕ ਮ: ੪, ਪੰਨਾ 1424)*

ਹੇ ਪਰਿਪੂਰਨ ਪਰਮਾਤਮਾ! ਆਪਣੇ ਗੁਰਸਿੱਖਾਂ ਦੇ ਚਰਨਾਂ ਦੀ ਧੂੜ ਦੇਹ ਤਾਂ ਕਿ ਸਾਡਾ ਵੀ ਅਪਵਿੱਤਰ ਜਾਮਾ ਪਵਿੱਤਰ ਹੋ ਜਾਏ, ਅਸੀਂ ਵੀ ਮਹਾਨ ਹੋ ਜਾਈਏ। ਇੱਕੋ ਹੀ ਸਾਰ ਵਿਚ ਸਮੁੱਚੇ ਸੰਸਾਰ ਦੇ ਰਹਿਬਰੀ ਪੁਰਸ਼, ਭਗਤ, ਚਰਨ ਧੂੜ ਦੀ ਮਹਿਮਾ ਗਾਇਨ ਕਰ ਰਹੇ ਨੇ। ਜਿਥੇ ਕਿਧਰੇ ਐਸੇ ਪੁਰਸ਼ ਦਾ ਜਨਮ ਹੋਇਆ, ਜਿਸਦੇ ਕਦਮ ਪ੍ਰਭੂ ਦੇ ਦਰ 'ਤੇ ਪਹੁੰਚੇ ਹੋਏ ਸਨ, ਜਗਤ ਦੇ ਕਲਿਆਣ ਲਈ ਆਇਆ ਉਹ ਜੀਵਨ-ਮੁਕਤ ਹੈ, ਉਹ ਜਨਮ-ਅਸਥਾਨ ਵੀ ਤੀਰਥ ਬਣ ਜਾਂਦੇ ਹਨ। ਇਸ ਤਰ੍ਹਾਂ ਦੇ ਪਰਮ ਪੁਰਖ ਨੇ ਕਿਧਰੇ ਟਿਕਾਣੇ 'ਤੇ ਬਹਿ ਕੇ ਕੁਛ ਸਾਲ, ਛੇ ਮਹੀਨੇ ਬਤੀਤ ਕੀਤੇ ਹੋਵਣ, ਕੋਈ ਕਾਰਨਾਮਾ ਵੀ ਕੀਤਾ ਹੋਵੇ, ਉਹ ਜਗ੍ਹਾ ਵੀ ਤੀਰਥ ਬਣ ਜਾਂਦੀ ਹੈ ਔਰ ਜਿਥੇ ਕਿਧਰੇ ਐਸੀ ਮਹਾਨ ਆਤਮਾ ਨੇ ਆਪਣੇ ਸਰੀਰ ਦਾ ਤਿਆਗ ਕੀਤਾ ਹੋਵੇ, ਉਹ ਜਗ੍ਹਾ ਵੀ ਤੀਰਥ ਬਣ ਜਾਂਦੀ ਹੈ, ਔਰ ਐਸੀ ਪਹੁੰਚੀ ਹੋਈ ਆਤਮਾ ਨੂੰ ਕਿਸੇ ਦੁਸ਼ਟ ਆਤਮਾ ਨੇ ਸ਼ਹੀਦ ਕੀਤਾ ਹੋਵੇ, ਐਸੇ ਮਹਾਨ ਸਰੀਰ ਦਾ ਖ਼ੂਨ ਡੁਲ੍ਹਿਆ ਹੋਵੇ, ਉਹ ਜਗ੍ਹਾ ਵੀ ਤੀਰਥ ਹੋ ਜਾਂਦੀ ਹੈ। ਸੰਸਾਰ ਵਿਚ ਜਿਤਨੇ ਵੀ ਤੀਰਥ ਨੇ, ਉਹ ਸਭ ਐਸੇ ਪੁਰਸ਼ਾਂ ਦੀ ਚਰਨ-ਛੁਹ ਨਾਲ ਬਣੇ ਨੇ। ਪਾਤਿਸ਼ਾਹ ਦੀ ਬਾਣੀ ਤਾਂ ਕਹਿੰਦੀ ਹੈ:

**ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ**
**ਜਨ ਕੇ ਚਰਨ ਤੀਰਥ ਕੋਟਿ ਗੰਗਾ॥**

*(ਬਿਲਾਵਲ ਮਹਲਾ ੫, ਪੰਨਾ 828)*

ਐਸੇ ਮਹਾਂਪੁਰਖਾਂ ਦੇ ਚਰਨ, ਪੈਰ, ਕ੍ਰੋੜਾਂ ਗੰਗਾ ਵਰਗੇ ਨੇ। ਐਸੇ ਮਹਾਂਪੁਰਖਾਂ ਦੇ ਚਰਨਾਂ ਤੋਂ ਕ੍ਰੋੜਾਂ ਗੰਗਾ ਨਿਛਾਵਰ ਕੀਤੀਆਂ ਜਾ ਸਕਦੀਆਂ ਨੇ। ਭਾਈ ਸਾਹਿਬ ਭਾਈ ਗੁਰਦਾਸ ਜੀ ਇਸ ਨੂੰ ਇੰਜ ਬਿਆਨ ਕਰਦੇ ਨੇ:

**ਚਰਣੋਦਕੁ ਹੋਇ ਸੁਰਸਰੀ ਤਜਿ ਬੈਕੁੰਠ ਧਰਤਿ ਵਿਚਿ ਆਈ॥**

*(ਭਾਈ ਗੁਰਦਾਸ ਜੀ)*

ਪੌਰਾਣਿਕ ਮਿਥ ਹੈ ਕਿ ਗੰਗਾ ਬ੍ਰਹਮਾ ਦੇ ਕਰਮੰਡਲ ਦਾ ਜਲ ਹੈ। ਜਿਹੜਾ ਜਲ ਉਸਨੇ ਵਿਸ਼ਨੂੰ ਦੇ ਕਦਮਾਂ 'ਤੇ ਪਾਇਆ ਔਰ ਫਿਰ ਸ਼ੰਕਰ ਨੇ ਆਪਣੇ ਮਸਤਕ ਵਿਚ ਝੇਲਿਆ। ਤੋ ਇਸ ਤਰੀਕੇ ਦੇ ਨਾਲ ਸਨਾਤਨ ਮਤਿ ਦੀ ਇਹ ਮਿਥ ਕਿ ਗੰਗਾ ਬ੍ਰਹਮੇ ਦੇ ਕਰਮੰਡਲ ਦਾ ਜਲ ਹੈ, ਵਿਸ਼ਨੂੰ ਦੇ ਚਰਨਾਂ ਦਾ ਜਲ ਹੈ ਔਰ ਸ਼ੰਕਰ ਦੇ ਮਸਤਕ ਦਾ ਜਲ ਹੈ। ਉਸਨੇ ਆਪਣੇ ਹੱਥਾਂ ਨਾਲ ਉਡੇਲਿਆ ਹੈ। ਇਕ ਦੇ ਕਦਮਾਂ ਵਿੱਚੋਂ ਨਿਕਲੀ ਹੈ, ਇਕ ਦੇ ਸਿਰ ਵਿੱਚੋਂ ਨਿਕਲੀ ਹੈ, ਇਸ ਤਰ੍ਹਾਂ ਦੀ ਮਹਾਨਤਾ ਗੰਗਾ ਨਾਲ ਜੁੜੀ ਹੋਈ ਹੈ। ਭਾਈ ਗੁਰਦਾਸ ਜੀ ਵੀ ਐਸਾ ਕਹਿੰਦੇ ਨੇ ਕਿ ਨੌ ਸੌ ਨੜਿੰਨ੍ਵੇਂ ਨਦੀਆਂ ਜੋ ਜ਼ਮੀਨ 'ਤੇ ਵਗਦੀਆਂ ਨੇ, ਇਨ੍ਹਾਂ ਵਿੱਚੋਂ ਗੰਗਾ ਸਿਰਮੌਰ ਹੈ। ਇਨ੍ਹਾਂ ਸਾਰੀਆਂ ਨਦੀਆਂ ਵਿੱਚੋਂ ਗੰਗਾ ਮਹਾਨ ਹੈ। ਇਸਦੇ ਜਲ ਦੀ ਆਪਣੀ ਤਾਸੀਰ ਹੈ। ਕਹਿੰਦੇ ਨੇ ਕਿ ਸਾਲਾਂ-ਬੱਧੀ ਵੀ ਇਹ ਜਲ ਪਿਆ ਰਹੇ, ਘਰ ਵਿਚ ਰੱਖੀਏ, ਖ਼ਰਾਬ ਨਹੀਂ ਹੁੰਦਾ। ਉਸਦੀ ਪਵਿੱਤਰਤਾ, ਉਸ ਦੀ ਖ਼ਾਸੀਅਤ ਬਣੀ ਰਹਿੰਦੀ ਹੈ। ਕੁਝ ਤਪੀਸ਼ਵਰਾਂ, ਸਾਧੂ ਜਨਾਂ, ਜੋਗੀਸ਼ਵਰਾਂ ਨੇ ਇਸੇ ਹੀ ਨਦੀ ਦੇ ਤੱਟ ਨੂੰ ਆਪਣਾ ਟਿਕਾਣਾ ਬਣਾਇਆ, ਕਿਉਂਕਿ ਇਸਦਾ ਪਾਣੀ ਨਰੋਇਆ ਸੀ, ਸਰੀਰ ਲਈ ਗੁਣਕਾਰੀ ਸੀ। ਤੋ ਇਸ ਨਦੀ ਦੇ ਤੱਟ 'ਤੇ ਚੋਟੀ ਦੇ ਮਹਾਨ ਤੀਰਥ ਬਣ ਗਏ। ਅਠਾਹਠ ਤੀਰਥ ਇਸੇ ਹੀ ਨਦੀ ਦੇ ਕੰਢੇ 'ਤੇ ਥਾਂ ਥਾਂ ਬਣੇ ਹੋਏ ਨੇ। ਬਦਰੀਨਾਥ, ਰੁਦਰ ਪ੍ਰਯਾਗ, ਦੇਵ ਪ੍ਰਯਾਗ, ਕਰਣ ਪ੍ਰਯਾਗ, ਰਿਸ਼ੀਕੇਸ਼, ਹਰਿਦੁਆਰ, ਸਉਰ, ਪ੍ਰਯਾਗ ਰਾਜ, ਬਨਾਰਸ, ਬੜੇ ਬੜੇ ਚੋਟੀ ਦੇ ਮਹਾਨ ਤੀਰਥ, ਗੰਗਾ ਸਾਗਰ ਇਤਿਆਦਿ ਇਸੇ ਹੀ ਨਦੀ ਦੇ ਤੱਟ 'ਤੇ ਬਣੇ ਨੇ। ਭਾਈ ਗੁਰਦਾਸ ਜੀ ਕਹਿੰਦੇ ਨੇ—ਸਨਾਤਨ ਮੱਤ ਦੇ ਮਹਾਨ ਰਿਸ਼ੀ ਸੰਤ, ਗੰਗਾ ਅੱਗੇ ਝੁਕਦੇ ਨੇ, ਨਮਸ਼ਕਾਰ ਕਰਦੇ ਨੇ। ਅੰਤ ਵਿਚ ਭਾਈ ਗੁਰਦਾਸ ਜੀ ਇੰਜ ਫ਼ੁਰਮਾਨ ਕਰਦੇ ਨੇ : ਇਕ ਬ੍ਰਹਮੇ ਦੇ ਕਰਮੰਡਲ ਦਾ ਜਲ ਨਹੀਂ, ਭਾਵੇਂ ਕ੍ਰੋੜਾਂ ਬ੍ਰਹਮੇ ਇੱਕੋ ਨਾਲ (ਕਰਮੰਡਲ) ਦਾ ਜਲ ਹੋਵਣ; ਇਕ ਵਿਸ਼ਨੂੰ ਨਹੀਂ, ਲੱਖਾਂ ਵਿਸ਼ਨੂੰ ਉਨ੍ਹਾਂ ਦੇ ਕਦਮਾਂ ਦਾ ਜਲ ਹੋਵਣ ਤੇ ਇਕ ਸ਼ਿਵ ਜੀ ਨਹੀਂ, ਲੱਖਾਂ ਸ਼ਿਵ ਜੀ ਹੋਵਣ, ਉਨ੍ਹਾਂ ਦੇ ਮਸਤਕ ਦਾ ਜਲ ਹੋਵੇ ਤੇ ਇਸ ਤਰ੍ਹਾਂ ਇਕ ਨਹੀਂ ਕ੍ਰੋੜਾਂ ਗੰਗਾ ਹੋਵਣ, ਉਹ ਸਿਖ ਜੋ ਸਾਧ ਸੰਗਤ ਵਿਚ ਬੈਠਾ, ਸ਼ਬਦ ਨਾਲ ਸੁਰਤਿ ਜੋੜੀ ਬੈਠਾ ਹੈ, ਇਹ ਕ੍ਰੋੜਾਂ ਗੰਗਾ ਐਸੇ ਗੁਰਸਿਖ ਦੀ ਚਰਨ ਧੂੜੀ ਦੇ ਤੁੱਲ ਵੀ ਨਹੀਂ। ਉਹ ਧੂੜ ਮਹਾਨ ਕਰਦੀ ਹੈ, ਐਸੇ ਸੰਤ ਦੀ ਧੂੜ ਗੰਗਾ ਨੂੰ ਵੀ ਪਾਵਨ ਕਰਦੀ ਹੈ। ਗੰਗਾ ਨੇ ਭਾਵੇਂ ਜਗਤ ਨੂੰ ਪਾਵਨ ਕਰਨਾ ਹੈ, ਸਰੀਰ ਧੋਣੇ ਨੇ ਪਰ ਐਸਾ ਸੰਤ ਗੰਗਾ

ਦੇ ਜਲ ਨੂੰ ਅੰਮ੍ਰਿਤ ਬਣਾ ਦਿੰਦਾ ਹੈ। ਉਸਦੇ ਕਦਮਾਂ ਦੀ ਛੋਹ, ਉਸਦੇ ਨਾਮ ਦਾ ਜਪ ਗੰਗਾ ਨੂੰ ਪਾਵਨ ਕਰ ਦਿੰਦਾ ਹੈ। ਭਾਈ ਸਾਹਿਬ ਜੀ ਦੀ ਇਹ ਮਹਾਨ ਰਚਨਾ:

**ਚਰਣੋਦਕੁ ਹੋਇ ਸੁਰਸਰੀ ਤਜਿ ਬੈਕੁੰਠ ਧਰਤਿ ਵਿਚਿ ਆਈ॥**
**ਨਉ ਸੈ ਨਦੀ ਨੜਿੰਨਵੈ ਅਠਸਠਿ ਤੀਰਥਿ ਅੰਗਿ ਸਮਾਈ॥**
**ਤ੍ਰਿਹੁ ਲੋਈ ਪਰਵਾਣੁ ਹੈ ਮਹਾਦੇਵ ਲੈ ਸੀਸ ਚੜ੍ਹਾਈ॥**
**ਦੇਵੀ ਦੇਵ ਸਰੇਵਦੇ ਜੈ ਜੈ ਕਾਰ ਵਡੀ ਵਡਿਆਈ॥**
**ਸਣੁ ਗੰਗਾ ਬੈਕੁੰਠ ਲਖ ਲਖ ਬੈਕੁੰਠ ਨਾਥਿ ਲਿਵ ਲਾਈ॥**
**ਸਾਧੂ ਧੂੜਿ ਦੁਲੰਭ ਹੈ ਸਾਧ ਸੰਗਤਿ ਸਤਿਗੁਰੁ ਸਰਣਾਈ॥**
**ਚਰਣ ਕਵਲ ਦਲ ਕੀਮ ਨ ਪਾਈ॥੪॥੨੩॥** *(ਭਾਈ ਗੁਰਦਾਸ ਜੀ)*

ਐਸੀ ਚਰਨ ਧੂੜ ਜੇ ਮਸਤਕ 'ਤੇ ਲਗ ਜਾਏ ਤਾਂ ਮਸਤਕ ਮਹਾਨ ਹੋ ਜਾਂਦਾ ਹੈ। ਐਸੀ ਧੂੜ ਵਿਚ ਕਿਧਰੇ ਜੇ ਰਹਿਣਾ ਨਸੀਬ ਹੋ ਜਾਏ ਤਾਂ ਜੀਵਨ ਮਹਾਨ ਹੋ ਜਾਂਦਾ ਹੈ, ਇਸ ਵਾਸਤੇ ਬਾਰ ਬਾਰ ਸਾਧੂ ਦੀ ਧੂੜ ਮੰਗੀਦੀ ਹੈ:

**ਅੰਤਰਜਾਮੀ ਸੋ ਪ੍ਰਭੁ ਪੂਰਾ॥**
**ਦਾਨ ਦੇਇ ਸਾਧੂ ਕੀ ਧੂਰਾ॥**

ਹੇ ਪ੍ਰਭੂ! ਸਾਧੂ ਦੀ ਧੂੜ ਦੇਹ ਯਾ ਸਾਧੂ ਦੇ ਚਰਨਾਂ ਦੀ ਧੂੜ ਬਣਾ ਦੇ, ਯਾ ਫਿਰ ਉਸ ਦੇ ਚਰਨਾਂ ਦੀ ਖ਼ਾਕ ਬਣਾ ਦੇ। ਬਾਰ ਬਾਰ ਸੰਤ ਜਨ, ਭਗਤ ਜਨ, ਅਭਿਆਸੀ, ਅਨੁਭਵੀ ਪੁਰਸ਼ ਪ੍ਰਭੂ ਦੇ ਅੱਗੇ ਪ੍ਰਾਰਥਨਾ ਕਰਦੇ ਨੇ, ਮੰਗਦੇ ਰਹੇ ਨੇ। ਵਾਕਈ ਐਸੀ ਚਰਨ ਧੂੜ ਵਿਚ ਖ਼ਾਸੀਅਤ ਹੈ।

ਚਰਚਾਂ ਦੇ ਨਿਮਾਜ਼ੀ ਪਾਏਦਾਨਾਂ ਦੀ ਖ਼ਾਕ ਨੂੰ ਮਸਤਕ 'ਤੇ ਲਗਾਉਂਦੇ ਨੇ ਕਿ ਸ਼ਾਇਦ ਇਸ ਪਾਏਦਾਨ ਦੇ ਤਲੇ ਉਸ ਪੁਰਖ ਦੇ ਚਰਨਾਂ ਦੀ ਖ਼ਾਕ ਹੋਵੇ, ਜਿਸਦੇ ਪੈਰ ਖ਼ੁਦਾ ਦੇ ਦਰ ਤਕ ਪਹੁੰਚੇ ਹੋਏ ਨੇ। ਸਿਖ ਗੁਰਦੁਆਰੇ ਆਉਂਦੇ ਨੇ, ਜੋੜੇ ਝਾੜਦੇ ਨੇ, ਖ਼ਾਕ ਨੂੰ ਮਸਤਕ 'ਤੇ ਲਗਾਉਂਦੇ ਨੇ, ਸਿਰਫ਼ ਇਸ ਖ਼ਿਆਲ ਨਾਲ ਕਿ ਕਿਧਰੇ ਉਨ੍ਹਾਂ ਚਰਨਾਂ ਦਾ ਇਹ ਜੋੜਾ ਹੋਵੇ, ਉਨ੍ਹਾਂ ਦੇ ਚਰਨਾਂ ਦੀ ਇਹ ਖ਼ਾਕ ਹੋਵੇ, ਜਿਹੜੇ ਚਰਨ ਗੁਰੂ ਤਕ ਪਹੁੰਚੇ ਹੋਏ ਨੇ, ਪਰਮਾਤਮਾ ਤਕ ਪਹੁੰਚੇ ਹੋਏ ਨੇ। ਚਾਰੋਂ ਪਾਸੇ ਬਣੇ ਹੋਏ ਇਹ ਤੀਰਥ, ਮਹਾਂਪੁਰਖਾਂ ਦੇ ਚਰਨਾਂ ਦੀ ਛੋਹ ਨਾਲ ਬਣੇ ਹੋਏ ਨੇ। ਤੀਰਥਾਂ ਦੀ ਪੂਜਾ, ਉਸ ਚਰਨ ਧੂੜੀ ਦੀ ਪੂਜਾ ਹੈ ਜਿਹੜੇ ਚਰਨ ਪਰਮਾਤਮਾ ਦੇ ਘਰ ਤਕ ਪਹੁੰਚੇ ਹੋਏ ਨੇ। ਤੋ ਇਸ ਤਰੀਕੇ ਨਾਲ ਧਾਰਮਿਕ ਜਗਤ ਦੀ ਆਪਣੀ ਅਹਿਮੀਅਤ ਹੈ, ਇਸ ਚਰਨ ਧੂੜੀ ਦਾ ਖ਼ਾਸ ਇਕ ਅਸਥਾਨ ਹੈ। ਬਸ ਇਹ ਸਾਰੇ ਹੀ ਤੀਰਥ ਉਨ੍ਹਾਂ ਹੀ ਆਤਮਾਵਾਂ, ਜੋ ਪਰਮਾਤਮਾ ਤਕ ਪੁੱਜੀਆਂ ਹੋਈਆਂ ਨੇ, ਦੇ ਚਰਨਾਂ ਦੀ ਧੂੜ ਹੈ, ਜਿਥੇ ਉਹ

ਬੈਠੀਆਂ ਨੇ। ਉਥੇ ਉਨ੍ਹਾਂ ਨੇ ਕੁਛ ਇਤਿਹਾਸਕ ਕੰਮ ਕੀਤੇ ਯਾ ਉਸ ਜਗ੍ਹਾ 'ਤੇ ਉਨ੍ਹਾਂ ਦਾ ਜਨਮ ਹੋਇਆ ਯਾ ਉਸ ਜਗ੍ਹਾ 'ਤੇ ਉਨ੍ਹਾਂ ਨੇ ਆਪਣੇ ਸਰੀਰ ਨੂੰ ਛੋੜਿਆ, ਬਸ ਉਹ ਜਗ੍ਹਾ ਤੀਰਥ ਬਣ ਗਈ। ਤੀਰਥ ਬਣੀ ਹੀ ਹੈ ਚਰਨ ਧੂੜ ਕਰਕੇ। ਇਹ ਚਰਨ ਧੂੜ ਜਿਸਦੇ ਮਸਤਕ ਨੂੰ ਛੂਹ ਜਾਏ, ਉਸਦਾ ਮਸਤਕ ਹੀ ਤੀਰਥ ਬਣ ਜਾਂਦਾ ਹੈ ਔਰ ਉਸਦੇ ਮੱਥੇ ਦਾ ਦਰਸ਼ਨ ਵੀ ਪ੍ਰਭੂ ਦਾ ਦਰਸ਼ਨ ਹੋ ਜਾਂਦਾ ਹੈ। ਅਸੀਂ ਅਰਦਾਸ ਵਿਚ ਇਹ ਮੰਗ ਕਰਦੇ ਹਾਂ:

**ਸੇਈ ਸੰਤ ਗੁਰਮੁਖ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮੁ ਚਿੱਤ ਆਵੈ।**

ਆਖ਼ਰ ਐਸੇ ਮਹਾਂਪੁਰਖ ਦਾ ਮਿਲਣ ਪ੍ਰਭੂ ਨੂੰ ਕਿਵੇਂ ਚੇਤੇ ਕਰਾਉਂਦਾ ਹੈ? ਕਿਉਂਕਿ ਐਸੇ ਮਹਾਂਪੁਰਖ ਦੇ ਕਦਮ ਪਰਮਾਤਮਾ ਤਕ ਪਹੁੰਚੇ ਹੋਏ ਹੁੰਦੇ ਨੇ, ਈਸ਼ਵਰ ਤਕ ਪਹੁੰਚੇ ਹੋਏ ਹੁੰਦੇ ਨੇ। ਇਸ ਵਾਸਤੇ ਐਸੇ ਕਦਮਾਂ ਦੀ ਖ਼ਾਕ ਜਿਸ ਨੂੰ ਮੁਯੱਸਰ ਹੈ, ਜਿਸ ਨੂੰ ਲੱਭ ਪੈਂਦੀ ਹੈ, ਮਹਾਨ ਹੋ ਜਾਂਦਾ ਹੈ, ਖ਼ੁਸ਼ਕਿਸਮਤ ਹੋ ਜਾਂਦਾ ਹੈ, ਭਾਗਾਂ ਵਾਲਾ ਹੋ ਜਾਂਦਾ ਹੈ। ਤਦ ਹੀ ਤਾਂ ਸਾਰੇ ਸੰਤ ਜਨਾਂ ਨੇ, ਸਾਰੇ ਭਗਤਾਂ ਨੇ, ਸਾਰੇ ਜੋਗੀਆਂ ਨੇ ਚਰਨ ਧੂੜ ਦੀ ਮਹਿਮਾ ਗਾਇਨ ਕੀਤੀ ਹੈ। ਧੂੜ ਨੂੰ ਗੁਰਦੁਆਰੇ ਆ ਕੇ ਮਸਤਕ 'ਤੇ ਲਾਉਣ ਦਾ ਇਤਨਾ ਮਤਲਬ ਹੈ ਕਿ ਹੇ ਪ੍ਰਭੂ! ਦਾਨ ਦੇ, ਤੂੰ ਐਸੇ ਪੁਰਖਾਂ ਦੇ ਚਰਨਾਂ ਦੀ ਖ਼ਾਕ, ਜਿਹੜੇ ਤੇਰੇ ਦਰ ਤਕ ਪਹੁੰਚੇ ਹੋਏ ਨੇ, ਜੋ ਤੇਰੇ ਤਕ ਪਹੁੰਚ ਗਏ ਨੇ।

•

# ਸੰਕਟ ਮੋਚਨ

ਪਹਾੜਾਂ ਦੇ ਸੀਨੇ ਚੀਰ ਕੇ ਪਾਣੀ ਝਰਨਾ ਬਣ ਕੇ ਫੁੱਟ ਪੈਂਦਾ ਹੈ ਔਰ ਚਲਦਾ ਹੈ। ਚਾਲ ਦੀ ਤੇਜ਼ੀ ਅਤੇ ਉਛਾਲ ਇਹ ਦੱਸਦਾ ਹੈ ਕਿ ਕਿਧਰੇ ਪਹੁੰਚਣਾ ਹੈ, ਇਸ ਦੀ ਕੋਈ ਮੰਜ਼ਿਲ ਹੈ, ਕੋਈ ਇਸਦਾ ਘਰ ਹੈ। ਘਰ ਉਸਨੂੰ ਕਹਿੰਦੇ ਨੇ ਜਿਥੇ ਵਿਸ਼ਰਾਮ ਨਸੀਬ ਹੁੰਦਾ ਹੈ। ਜੜ੍ਹ ਤੇ ਚੇਤਨਾ ਦੋਹਾਂ ਵਿਚ ਦ੍ਰਿਸ਼ ਅਦ੍ਰਿਸ਼ ਬਹਾਉ ਹੈ, ਭੱਜ ਦੌੜ ਹੈ। ਅਗਰ ਬਹਾਉ ਹੈ, ਦੌੜ ਹੈ ਤਾਂ ਫਿਰ ਕੋਈ ਮੰਜ਼ਿਲ ਵੀ ਹੈ। ਸਫ਼ਰ ਆਪਣੇ ਵਿਚ ਹਰ ਤਰ੍ਹਾਂ ਦੀਆਂ ਕਠਿਨਾਈਆਂ ਵੀ ਰੱਖਦਾ ਹੈ। ਇਸ ਵਾਸਤੇ ਵਿਸ਼ਰਾਮ ਬਹੁਤ ਲੰਬੀਆਂ ਕਠਿਨਾਈਆਂ ਤੇ ਮੁਸਾਫ਼ਰਿਤ ਤੋਂ ਬਾਅਦ ਪ੍ਰਾਪਤ ਹੁੰਦਾ ਹੈ। ਝਰਨਾ ਸਹਿਜੇ ਸਹਿਜੇ ਹੋਰ ਝਰਨਿਆਂ ਦਾ ਸਹਿਯੋਗ ਪ੍ਰਾਪਤ ਕਰ ਕੇ ਨਦੀ (ਦਰਿਆ) ਦਾ ਰੂਪ ਧਾਰਨ ਕਰਦਾ ਹੈ।

ਨਦੀ ਨੂੰ ਜਿਥੇ ਜਿਥੇ ਬਹਾਉ ਵਿਚ ਪ੍ਰਬਲ ਰੋਕ ਦਿਖਾਈ ਦਿੰਦੀ ਹੈ, ਉਹ ਮੁੜਦੀ ਹੈ ਤੇ ਰਸਤਾ ਬਦਲਦੀ ਹੈ। ਕਿਧਰੇ ਕਿਧਰੇ ਬਹੁਤ ਉੱਚੀਆਂ ਰੋਕਾਂ ਲੰਬੇ ਸਮੇਂ ਤਕ ਇਸ ਨੂੰ ਰੋਕੀ ਰੱਖਦੀਆਂ ਹਨ। ਇਹ ਵੀ ਸਹੀ ਹੈ ਕਿ ਇਕ ਬੂੰਦ ਨੂੰ ਅਨੰਤ ਹੋਰ ਬੂੰਦਾਂ ਦਾ ਸਹਾਰਾ ਲੈ ਕੇ ਗਤੀਮਾਨ ਹੋਣਾ ਪੈਂਦਾ ਹੈ। ਇਕ ਬੂੰਦ ਆਪਣੇ ਵਿਚ ਬਹਾਉ ਨੂੰ ਸਦੀਵੀ ਜਾਰੀ ਨਹੀਂ ਰੱਖ ਸਕਦੀ। ਧਰਤੀ ਉਸਨੂੰ ਆਪਣੇ ਵਿਚ ਜਜ਼ਬ ਕਰ ਲਏਗੀ ਯਾ ਫਿਰ ਸੂਰਜ ਦੀਆਂ ਕਿਰਨਾਂ ਉਸਨੂੰ ਸੁਕਾ ਕੇ ਰੱਖ ਦੇਣਗੀਆਂ।

ਨਦੀ ਤੇ ਦਰਿਆਵਾਂ ਦੇ ਬਹਾਉ ਅਨੰਤ ਬੂੰਦਾਂ ਦੇ ਇਕੱਠ ਨਾਲ ਹੀ ਚੱਲ ਰਹੇ ਨੇ। ਭਾਵੇਂ ਬਹਾਉ ਵਿਚ ਕਿਤਨੀ ਤੇਜ਼ੀ ਹੋਵੇ, ਉਛਾਲ ਹੋਵੇ, ਫਿਰ ਵੀ ਇਸ ਵਹਿੰਦੀ ਸਰਿਤਾ ਨੂੰ ਖ਼ਤਰੇ ਜ਼ਰੂਰ ਹਨ। ਕਿਧਰੇ ਸਖ਼ਤ ਚੱਟਾਨਾਂ ਉਸਦੇ ਬਹਾਉ ਨੂੰ ਰੋਕ ਸਕਦੀਆਂ ਨੇ ਤੇ ਕਿਧਰੇ ਬਰੀਕ ਤੇ ਸਾਫ਼ ਸੁਥਰੀ ਚਮਕਦੀ ਹੋਈ ਮਾਰੂਥਲ ਦੀ ਇਕੱਠੀ ਰੇਤ ਰੋਕ ਸਕਦੀ ਹੈ। ਕਿਧਰੇ ਸਖ਼ਤ ਤੇ ਕਠਿਨ ਚੱਟਾਨਾਂ, ਕਿਧਰੇ ਮਾਰੂਥਲ ਦਾ ਢੇਰ, ਕਿਧਰੇ ਸਖ਼ਤੀਆਂ ਰੋਕ ਬਣ ਗਈਆਂ, ਕਿਧਰੇ ਕੋਮਲਤਾ ਬੰਧਨ ਬਣ ਗਈ।

ਮੈਦਾਨੀ ਇਲਾਕਿਆਂ ਵਿਚ ਨਦੀ ਦਾ ਪਾਟ ਇਤਨਾ ਵਧ ਜਾਂਦਾ ਹੈ

ਕਿ ਦੋ ਕਿਨਾਰੇ ਇਕ ਦੂਜੇ ਨੂੰ ਦੇਖਣ ਲਈ ਵੀ ਤਰਸਦੇ ਨੇ, ਅਸਮਰੱਥ ਹੋ ਜਾਂਦੇ ਨੇ। ਨਦੀ ਦਾ ਏਹ ਵਧਿਆ ਹੋਇਆ ਪਾਟ ਕਈ ਦਫ਼ਾ ਆਪਣੇ ਆਪ ਨੂੰ ਸਾਗਰ ਸਮਝ ਬੈਠਦਾ ਹੈ। ਬਹਾਉ ਵਿਚ ਅਤਿਅੰਤ ਧੀਮਾਪਨ ਆ ਗਿਆ। ਇਸ ਬਹਾਉ ਨੂੰ ਗਤੀਮਾਨ ਕਰਨ ਲਈ ਹੋਰ ਸਹਾਰੇ ਚਾਹੀਦੇ ਨੇ, ਐਸੀ ਸੋਚਣੀ ਵੀ ਖ਼ਤਮ ਹੋ ਗਈ। ਜੋ ਇਕ ਨਦੀ ਨਾਲ ਵਾਪਰਦਾ ਹੈ, ਉਹ ਹੀ ਮਨੁੱਖੀ ਜੀਵਨ ਨਾਲ ਵਾਪਰਦਾ ਹੈ। ਜਨਮ ਹੋਇਆ, ਬਹਾਉ ਜਾਰੀ ਹੋਇਆ। ਨਵਾਂ ਫੁੱਟਿਆ ਝਰਨਾ ਜਿਵੇਂ ਕਈ ਦਿਸ਼ਾਵਾਂ ਵਿਚ ਦੌੜਦਾ ਹੈ, ਮਨੁੱਖੀ ਬਚਪਨਾ ਵੀ ਕਈ ਦਿਸ਼ਾਵਾਂ ਵਿਚ ਗਤੀਮਾਨ ਹੁੰਦਾ ਹੈ। ਕਿਧਰੇ ਖਿਡਾਉਣਿਆਂ ਦੀ ਖੇਡ, ਕਿਧਰੇ ਮਾਂ-ਬਾਪ ਦੀ ਮਮਤਾ ਭਰੀ ਗੋਦ, ਕਿਧਰੇ ਵਿਦਿਆਲਿਆਂ ਦੀ ਤਰ੍ਹਾਂ ਤਰ੍ਹਾਂ ਦੀ ਪੜ੍ਹਾਈ, ਕਿਧਰੇ ਦੋਸਤਾਂ ਮਿੱਤਰਾਂ ਦੀ ਮਿਲਣੀ, ਕਿਧਰੇ ਕਾਮਨਾਵਾਂ, ਵਾਸ਼ਨਾਵਾਂ ਦਾ ਉਛਾਲ, ਤੋ ਜੀਵਨ ਦਾ ਬਹਾਉ ਬਣਿਆ ਰਹਿੰਦਾ ਹੈ। ਜੀਵਨ ਆਪਣੇ ਰੌਂ ਵਿਚ ਵਗਦਾ ਰਹਿੰਦਾ ਹੈ। ਜਿਥੇ ਢਲਾਨ ਯਾ ਹਮਵਾਰ ਭੂਮੀ ਨਾ ਮਿਲੀ, ਜੀਵਨ ਮੋੜ ਖਾ ਕੇ ਰਸਤੇ ਬਦਲਦਾ ਰਹਿੰਦਾ ਹੈ, ਕਦੀ ਕਦੀ ਬੜੀਆਂ ਪ੍ਰਬਲ ਸੰਕਟ ਭਰੀਆਂ ਚੱਟਾਨਾਂ ਆ ਜਾਂਦੀਆਂ ਹਨ, ਜੋ ਜੀਵਨ ਦੇ ਬਹਾਉ ਨੂੰ ਰੋਕ ਕੇ ਮੁਰਦੇ ਦੇ ਸਮਾਨ ਕਰ ਦੇਂਦੀਆਂ ਹਨ। ਪਰ ਨਦੀ ਲਈ ਢਲਾਨ, ਹਮਵਾਰ ਭੂਮੀ, ਮਾਰੂਥਲ, ਚੱਟਾਨਾਂ ਦੈਵੀ ਕ੍ਰਿਤ ਹਨ। ਕੀਤੇ ਹੋਏ ਕਰਮ ਤੇ ਉਨ੍ਹਾਂ ਤੋਂ ਬਣਿਆ ਸੁੱਖ ਰਸ ਆਪਣੇ ਵਿਚ ਜਜ਼ਬ ਕਰ, ਬਹਾਉ ਨੂੰ ਰੋਕਦਾ ਹੈ। ਕਿਧਰੇ ਪ੍ਰਾਰਬਧ ਦੀਆਂ ਬਣੀਆਂ ਉੱਚੀਆਂ ਬਿਖੜੀਆਂ ਚੱਟਾਨਾਂ ਸੰਕਟ ਬਣ ਖੜ੍ਹੀਆਂ ਹੋ ਜਾਂਦੀਆਂ ਹਨ ਔਰ ਜੀਵਨ ਦਾ ਪ੍ਰਭੂ ਦੀ ਤਰਫ਼ ਵਗਦਾ ਬਹਾਉ ਰੁਕ ਜਾਂਦਾ ਹੈ। ਨਦੀ ਦਾ ਘਰ ਸਾਗਰ ਹੈ, ਮਨੁੱਖੀ ਚੇਤਨਾ ਦਾ ਘਰ ਪਰਮ ਚੇਤਨਾ, ਪ੍ਰਭੂ ਹੈ :

**ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ ॥**

*(ਆਸਾ ਮਹਲਾ 4, ਪੰਨਾ 451)*

ਮਹਾਪੁਰਸ਼ਾਂ ਦੀਆਂ ਆਵਾਜ਼ਾਂ ਧਰੂਹ ਪਾਉਂਦੀਆਂ ਨੇ ਤੇ ਚੱਲਣ ਲਈ ਪ੍ਰੇਰਦੀਆਂ ਨੇ, ਪਰ ਸੰਕਟ-ਭਰੀ ਚੱਟਾਨ ਨੂੰ ਅਬੂਰ ਕਰਨਾ ਔਖਾ ਹੋ ਜਾਂਦਾ ਹੈ। ਵਿਗਿਆਨ (Science) ਨੇ ਜੈਸੇ ਬਲਾਸਟ ਕਰ ਕੇ, ਵਿਸਫ਼ੋਟ ਕਰ ਕੇ ਵੱਡੀਆਂ ਵੱਡੀਆਂ ਚੱਟਾਨਾਂ ਨੂੰ ਤੋੜਨ ਦਾ ਉਪਾਉ ਜੁਟਾ ਲਿਆ ਹੈ, ਇਵੇਂ ਹੀ ਪ੍ਰਭੂ-ਸਿਮਰਨ ਦਾ ਧਮਾਕਾ ਕਰ, ਨਾਮ-ਅਭਿਆਸੀ ਆਪਣੀਆਂ ਮੁਸ਼ਕਲਾਂ ਆਸਾਨ ਕਰ ਲੈਂਦਾ ਹੈ। ਇੱਕੋ ਦਫ਼ਾ ਪ੍ਰਭੂ-ਨਾਮ ਦਾ ਉਚਾਰਨ ਕਰ ਕੇ ਸਾਰੀਆਂ ਚੱਟਾਨਾਂ ਟੁੱਟ ਜਾਂਦੀਆਂ ਹਨ, ਸਾਰੇ ਸੰਕਟ ਮਿਟ ਜਾਂਦੇ ਹਨ :

ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥
ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥
ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥
ਸਾਹਿਬੁ ਨਿਤਾਣਿਆ ਕਾ ਤਾਣੁ ॥
ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ ॥
ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ ॥
ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ ॥
ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ ॥
ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ ॥
ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ ॥
ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ ॥
ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ ॥
ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ ॥
ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ ॥
ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ ॥
ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ ॥
ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ ॥
ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ ॥
ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ ॥
ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ ॥
ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ ॥
ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ ॥
ਬਹੁਤੁ ਧਨਾਢਿ ਅਚਾਰਵੰਤੁ ਸੋਭਾ ਨਿਰਮਲ ਰੀਤਿ ॥
ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ ॥
ਲਸਕਰ ਤਰਕਸਬੰਦ ਬੰਦ ਜੀਉ ਜੀਉ ਸਗਲੀ ਕੀਤ ॥
ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ ਰਸਾਤਲਿ ਦੀਤ ॥
ਕਾਇਆ ਰੋਗੁ ਨ ਛਿਦ੍ਰੁ ਕਿਛੁ ਨਾ ਕਿਛੁ ਕਾੜਾ ਸੋਗੁ ॥
ਮਿਰਤੁ ਨ ਆਵੀ ਚਿਤਿ ਤਿਸੁ ਅਹਿਨਿਸਿ ਭੋਗੈ ਭੋਗੁ ॥
ਸਭ ਕਿਛੁ ਕੀਤੋਨੁ ਆਪਣਾ ਜੀਇ ਨ ਸੰਕ ਧਰਿਆ ॥
ਚਿਤਿ ਨ ਆਇਓ ਪਾਰਬ੍ਰਹਮੁ ਜਮਕੰਕਰ ਵਸਿ ਪਰਿਆ ॥

**ਕਿਰਪਾ ਕਰੇ ਜਿਸੁ ਪਾਰਬ੍ਰਹਮੁ ਹੋਵੈ ਸਾਧੂ ਸੰਗੁ ॥**
**ਜਿਉ ਜਿਉ ਓਹੁ ਵਧਾਈਐ ਤਿਉ ਤਿਉ ਹਰਿ ਸਿਉ ਰੰਗੁ ॥**
**ਦੁਹਾ ਸਿਰਿਆ ਕਾ ਖਸਮੁ ਆਪਿ ਅਵਰੁ ਨ ਦੂਜਾ ਥਾਉ ॥**
**ਸਤਿਗੁਰ ਤੁਠੈ ਪਾਇਆ ਨਾਨਕ ਸਚਾ ਨਾਉ ॥**

*(ਸਿਰੀਰਾਗੁ ਮਹਲਾ ੫, ਪੰਨਾ 70-71)*

ਐਸੀ ਕੋਈ ਨਦੀ ਨਹੀਂ, ਜੋ ਚੱਟਾਨਾਂ ਨਾਲ ਟਕਰਾਏ ਬਿਨਾਂ ਸਾਗਰ ਤਕ ਪਹੁੰਚੀ ਹੋਵੇ। ਐਸਾ ਕੋਈ ਮਨੁੱਖੀ ਜੀਵਨ ਨਹੀਂ ਹੈ, ਜਿਸਦੇ ਮਾਰਗ ਵਿਚ ਬਿਘਨ ਤੇ ਸੰਕਟ ਨਾ ਆਏ ਹੋਵਣ। ਕਈ ਦਫ਼ਾ ਸੰਕਟ ਤੇ ਬਿਘਨ ਜੀਵਨ ਨੂੰ ਪੂਰਨ ਤੌਰ 'ਤੇ ਤੋੜ ਕੇ ਰੱਖ ਦਿੰਦੇ ਹਨ। ਜੀਵਨ ਖ਼ੁਦ ਹੀ ਘੋਰ ਨਰਕ ਦਾ ਦੁਆਰ ਬਣ ਕੇ ਰਹਿ ਜਾਂਦਾ ਹੈ। ਨਿਰਾਸ਼ਾ, ਮਾਯੂਸੀ ਜੀਵਨ ਨੂੰ ਮੁਰਦੇ ਸਮਾਨ ਕਰ ਦੇਂਦੀਆਂ ਹਨ। ਸਿਰਫ਼ ਸੁਆਸਾਂ ਦੀ ਧੌਂਕਣੀ ਹੀ ਚਲਦੀ ਹੈ, ਬਾਕੀ ਜੀਵਨ ਬੇਹਰਕਤ ਹੋ ਜਾਂਦਾ ਹੈ। ਕਈ ਦਫ਼ਾ ਬਿਘਨ ਤੇ ਸੰਕਟ ਮਨੁੱਖ ਨੂੰ ਇਤਨਾ ਨਿਰਾਸ਼ ਕਰ ਦਿੰਦੇ ਹਨ ਕਿ ਮਨੁੱਖ ਚਲਦੀ ਹੋਈ ਸਵਾਸਾਂ ਦੀ ਧੌਂਕਣੀ ਨੂੰ ਤੋੜਨ ਦਾ ਇਰਾਦਾ ਕਰ ਬੈਠਦਾ ਹੈ। ਸਾਰੀ ਦੁਨੀਆ ਵਿਚ ਮਨੁੱਖੀ ਤਲ 'ਤੇ ਆਤਮ-ਹੱਤਿਆ (Suicide) ਹੁੰਦੀ ਹੈ, ਪਰ ਬਿਘਨਾਂ ਨਾਲ ਘਿਰੇ ਮਨੁੱਖ ਨੂੰ ਪੂਰਨ ਤੌਰ 'ਤੇ ਨਿਰਾਸ਼ ਹੋਣ ਦੀ ਲੋੜ ਨਹੀਂ ਹੈ। ਸੰਕਟ ਦੇਖ ਕੇ ਇਸ ਅੰਧਕਾਰ ਨੂੰ ਮਿਟਾਣ ਦਾ ਵੀ ਸਾਧਨ ਹੈ। ਹਰ ਰੋਗ ਦੀ ਔਸ਼ਧੀ ਹੈ, ਪਰ ਹਰ ਔਸ਼ਧੀ ਦਾ ਜਾਣਕਾਰ ਨਹੀਂ ਹੁੰਦਾ। ਪੂਰਨ ਵੈਦ ਹਕੀਮ ਉਹੀ ਹੈ, ਜਿਸ ਨੂੰ ਰੋਗ ਦੇ ਕਾਰਨ ਦਾ ਪਤਾ ਹੋਵੇ ਤੇ ਉਸ ਰੋਗ ਦੀ ਨਿਵਿਰਤੀ ਦੇ ਸਾਧਨ ਦਾ ਪਤਾ ਹੋਵੇ।

**ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ ॥**

*(ਮਾਝ ਕੀ ਵਾਰ, ਮਹਲਾ ੨, ਪੰਨਾ 148)*

ਸੰਕਟ ਦਾ ਕਾਰਨ ਚਾਹੇ ਕੁਛ ਵੀ ਹੋਵੇ, ਨਿਧਾਨ ਪਰਮਾਤਮਾ ਦਾ ਨਾਮ ਹੈ :

**ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ ॥**
**ਖੋਏ ਪਾਪ ਭਏ ਸਭਿ ਪਾਵਨ ਜਨ ਨਾਨਕ ਸੁਖਿ ਘਰਿ ਆਇਆ ॥**

*(ਸੋਰਠਿ ਮਹਲਾ ੫, ਪੰਨਾ 622)*

ਜਿਥੇ ਬਿਘਨ ਤੇ ਸੰਕਟ ਪ੍ਰਭੂ ਦੇ ਨਾਮ ਨਾਲ ਹਟ ਜਾਂਦੇ ਹਨ, ਮਿਟ ਜਾਂਦੇ ਹਨ, ਤਿਵੇਂ ਹੀ ਨਾਮ ਨੂੰ ਭੁਲਾ ਕੇ ਅਨੰਤ ਸੰਕਟ ਤੇ ਬਿਘਨ ਖੜ੍ਹੇ ਹੋ ਜਾਂਦੇ ਹਨ :

**ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ ॥**
**ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ ॥**

*(ਸਲੋਕ ਮਹਲਾ ੫, ਪੰਨਾ 522)*

ਸੋ, ਪ੍ਰਭੂ ਦਾ ਨਾਮ ਬਿਘਨ ਤੇ ਸੰਕਟ ਵਿਚ ਘਿਰੇ ਹੋਏ ਮਨੁੱਖ ਲਈ ਐਸਾ

ਹੈ, ਜਿਵੇਂ ਅੰਧੇਰੇ ਵਿਚ ਦੀਪਕ, ਜਿਵੇਂ ਡੁੱਬਦੇ ਲਈ ਬੇੜੀ, ਕੌਡੀ ਕੌਡੀ ਦੇ ਮੁਥਾਜ ਨੂੰ ਜਿਵੇਂ ਕੋਈ ਦਫ਼ੀਨ, ਦੱਬਿਆ ਹੋਇਆ ਖ਼ਜ਼ਾਨਾ ਮਿਲ ਗਇਆ ਹੋਵੇ, ਰੋਗ ਦੇ ਵਿਚ ਤੜਪਦੇ ਹੋਏ ਨੂੰ ਕੋਈ ਸੁਜਾਨ ਵੈਦ ਤੇ ਔਸ਼ਧੀ ਮਿਲ ਗਈ ਹੋਵੇ, ਰੋਂਦੇ ਹੋਏ ਬੱਚੇ ਦੇ ਮੂੰਹ ਵਿਚ ਮਾਂ ਦਾ ਸਤਨ ਪੈ ਗਇਆ ਹੋਵੇ, ਭੁੱਖ ਦੇ ਵਿਚ ਵਿਆਕੁਲ ਮਨੁੱਖ ਨੂੰ ਜੈਸੇ ਛੱਤੀ ਪਦਾਰਥਾਂ ਦਾ ਪਰੋਸਿਆ ਹੋਇਆ ਥਾਲ ਪ੍ਰਾਪਤ ਹੋ ਗਿਆ ਹੋਵੇ। ਪਰਮਾਤਮਾ ਦਾ ਨਾਮ ਐਸਾ ਹੀ ਸਹਾਇਕ ਹੈ :

**ਐਸੋ ਸਹਾਈ ਹਰਿ ਕੋ ਨਾਮ ॥ ਸਾਧਸੰਗਤਿ ਭਜੁ ਪੂਰਨ ਕਾਮ ॥**
**ਬੂਡਤ ਕਉ ਜੈਸੇ ਬੇੜੀ ਮਿਲਤ ॥ ਬੂਝਤ ਦੀਪਕ ਮਿਲਤ ਤਿਲਤ ॥**
**ਜਲਤ ਅਗਨੀ ਮਿਲਤ ਨੀਰ ॥ ਜੈਸੇ ਬਾਰਿਕ ਮੁਖਹਿ ਖੀਰ ॥**
**ਜੈਸੇ ਰਣ ਮਹਿ ਸਖਾ ਭ੍ਰਾਤ ॥ ਜੈਸੇ ਭੂਖੇ ਭੋਜਨ ਮਾਤ ॥**
**ਜੈਸੇ ਕਿਰਖਹਿ ਬਰਸ ਮੇਘ ॥ ਜੈਸੇ ਪਾਲਨ ਸਰਨਿ ਸੇਂਘ ॥**
**ਗਰੁੜ ਮੁਖਿ ਨਹੀ ਸਰਪ ਤ੍ਰਾਸ ॥ ਸੂਆ ਪਿੰਜਰਿ ਨਹੀ ਖਾਇ ਬਿਲਾਸੁ ॥**
**ਜੈਸੋ ਆਂਡੋ ਹਿਰਦੇ ਮਾਹਿ ॥ ਜੈਸੋ ਦਾਨੋ ਚਕੀ ਦਰਾਹਿ ॥**
**ਬਹੁਤੁ ਓਪਮਾ ਥੋਰ ਕਹੀ ॥ ਹਰਿ ਅਗਮ ਅਗਮ ਅਗਾਧਿ ਤੁਹੀ ॥**
**ਊਚ ਮੂਚੌ ਬਹੁ ਅਪਾਰ ॥ ਸਿਮਰਤ ਨਾਨਕ ਤਰੇ ਸਾਰ ॥**

*(ਮਾਲੀ ਗਉੜਾ ਮ: ੫, ਪੰਨਾ 986-87)*

ਨਾਮ ਐਸੀ ਬਰਕਤ ਹੈ, ਜੋ ਪ੍ਰਾਣੀ ਮਾਤਰ ਨੂੰ ਹਰ ਪਖੋਂ ਮਾਲਾਮਾਲ ਕਰ ਦਿੰਦਾ ਹੈ, ਸਿਰਫ਼ ਨਾਮ 'ਤੇ ਦ੍ਰਿੜ੍ਹ ਨਿਸ਼ਚਾ ਹੋਣਾ ਚਾਹੀਦਾ ਹੈ।

ਬਿਘਨ ਤੇ ਸੰਕਟ ਮਨੁੱਖ ਨੂੰ ਕਈ ਦਫ਼ਾ ਐਸਾ ਹਿਲਾ ਦਿੰਦੇ ਹਨ, ਜਿਵੇਂ ਕੋਈ ਤੂਫ਼ਾਨ ਦਰੱਖ਼ਤ ਨੂੰ ਹਿਲਾ ਕੇ ਜੜ੍ਹੋਂ ਪੁੱਟ ਦਿੰਦਾ ਹੈ। ਜੜ੍ਹੋਂ ਪੁੱਟੇ ਹੋਏ ਦਰੱਖ਼ਤ ਦਾ ਮੁੜ ਹਰਾ-ਭਰਾ ਹੋਣਾ ਮੁਮਕਿਨ ਨਹੀਂ ਹੈ, ਪਰ ਮਨੁੱਖ ਜੋ ਭਾਵੇਂ ਜੜ੍ਹੋਂ ਵੀ ਪੁੱਟਿਆ ਹੋਵੇ ਤੇ ਕਾਫ਼ੀ ਸਮੇਂ ਤੋਂ ਮਨਮੁਖ, ਦੁਸ਼ਟ ਤੇ ਦੁਰਾਚਾਰੀ ਵੀ ਰਿਹਾ ਹੋਵੇ, ਜੇ ਦ੍ਰਿੜ੍ਹ ਨਿਸ਼ਚੇ ਤੇ ਵਿਸ਼ਵਾਸ ਨਾਲ ਪ੍ਰਭੂ ਦਾ ਚਿੰਤਨ ਕਰੇ, ਜਾਪ ਕਰੇ ਤਾਂ ਸਾਰੇ ਦੁੱਖ, ਕਲੇਸ਼, ਬਿਘਨ, ਸੰਕਟ ਆਦਿ ਮਿਟ ਜਾਂਦੇ ਹਨ। ਸਤਿਗੁਰੂ ਜੀ ਦਾ ਫ਼ੁਰਮਾਨ ਹੈ :

**ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ ॥**
**ਮਿਟੰਤ ਸਗਲ ਸਿਮਰੰਤ ਹਰਿ ਨਾਮ**
**ਨਾਨਕ ਜੈਸੇ ਪਾਵਕ ਕਾਸਟ ਭਸਮੰ ਕਰੋਤਿ ॥**

*(ਸਹਸਕ੍ਰਿਤੀ ਸਲੋਕ ਮਹਲਾ ੫, ਪੰਨਾ 1355)*

**ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ ॥**

*(ਆਸਾ ਮਹਲਾ ੧, ਪੰਨਾ 358)*

ਲੱਖਾਂ ਮਣ ਲੱਕੜਾਂ ਜੈਸੇ ਇਕ ਚਿੰਗਾਰੀ ਨਾਲ ਭਸਮ ਹੋ ਸਕਦੀਆਂ ਹਨ, ਤਿਵੇਂ ਛਿਣ ਮਾਤਰ ਜਪਿਆ ਹੋਇਆ ਨਾਮ ਸਾਰੇ ਦੁੱਖ, ਕਲੇਸ਼, ਬਿਘਨ ਤੇ ਸੰਕਟਾਂ ਨੂੰ ਭਸਮ ਕਰ ਦਿੰਦਾ ਹੈ। ਜੋ ਮਨੁੱਖ ਹਰ ਵਕਤ, ਅੱਠੇ ਪਹਿਰ ਪ੍ਰਭੂ ਦੀ ਯਾਦ ਵਿਚ ਜੁੜਿਆ ਰਹਿੰਦਾ ਹੈ, ਉਹ ਸਦਾ ਸੰਕਟ ਤੇ ਬਿਘਨਾਂ ਤੋਂ ਬਚਿਆ ਰਹਿੰਦਾ ਹੈ।

ਮਨੁੱਖ ਦੇ ਅਨੰਤ ਜਨਮਾਂ ਦੇ ਪਾਪ, ਪ੍ਰਭੂ ਦੀ ਇਕ ਪਲ ਦੀ ਕਿਰਪਾ ਦੀ ਤੁਲਨਾ ਵਿਚ ਕੁਛ ਵੀ ਨਹੀਂ ਹਨ। ਕੀਤੇ ਹੋਏ ਗੁਨਾਹ, ਪਾਪ, ਉਸਦੀ ਯਾਦ ਦਾ ਬੋਝ, ਬਹੁਤਾ ਚੁੱਕਣ ਦੀ ਲੋੜ ਨਹੀਂ ਹੈ। ਕਿਉਂਕਿ ਪ੍ਰਭੂ ਦੀ ਰਹਿਮਤ ਤੇ ਬਖ਼ਸ਼ਿਸ਼ ਦਾ ਪਾਰਾਵਾਰ ਨਹੀਂ ਹੈ। ਮਹਾਨ ਸੂਫ਼ੀ ਸੰਤ ਹਾਫ਼ਿਜ਼ ਕਹਿੰਦੇ ਹਨ ਕਿ ਮੈਂ ਅਗਰ ਸੌ ਸਾਲ ਤਕ ਜ਼ਿੰਦਾ ਰਿਹਾ ਤਾਂ ਗੁਨਾਹ ਹੀ ਕਰਦਾ ਰਹਾਂਗਾ। ਫਿਰ ਮੈਂ ਸੌ ਸਾਲ ਦੇ ਕੀਤੇ ਗੁਨਾਹ ਇਕ ਪਲੜੇ ਵਿਚ ਰੱਖਾਂਗਾ ਤੇ ਖ਼ੁਦਾ ਦੀ ਇਕ ਪਲ਼ ਦੀ ਰਹਿਮਤ ਦੂਜੇ ਪਲੜੇ ਵਿਚ ਰੱਖਾਂਗਾ, ਦੇਖਾਂਗਾ ਕਿਹੜਾ ਭਾਰੀ ਹੈ। ਹਾਫ਼ਿਜ਼ ਕਹਿੰਦੇ ਹਨ ਕਿ ਐ ਖ਼ੁਦਾ! ਤੇਰੀ ਇਕ ਪਲ ਦੀ ਰਹਿਮਤ ਦਾ ਪਲੜਾ ਭਾਰੀ ਹੋਵੇਗਾ :

*ਸਦ ਸਾਲ ਬਾ ਇਮਤਿਹਾਨ ਗੁਨਾਹ ਖਵਾਹਮ ਕਰਦ।*
*ਤਾ ਜੁਰਮੇ ਮਨ ਅਸਤ ਬੇਸ਼ ਯਾ ਰੈਹਮਤੇ ਤੋ।*

ਇਕ ਹੋਰ ਉਰਦੂ ਸ਼ਾਇਰ ਇਹ ਕਹਿ ਰਿਹਾ ਹੈ ਕਿ ਜਦ ਖ਼ੁਦਾ ਨੇ ਹਰ ਗੁਨਾਹ ਨੂੰ ਬਖ਼ਸ਼ਣਾ ਸ਼ੁਰੂ ਕੀਤਾ ਤਾਂ ਉਸ ਸਮੇਂ ਹਰ ਬੇਗੁਨਾਹ ਚੀਖ਼ ਚੀਖ਼ ਕੇ ਕਹਿਣ ਲੱਗਾ ਕਿ ਹੇ ਖ਼ੁਦਾ! ਮੈਂ ਵੀ ਗੁਨਾਹਗਾਰ ਹਾਂ :

*ਕਰਿਸ਼ਮਾ ਰੈਹਮਤੇ ਸ਼ਾਹਾ ਕਾ ਜਬ ਦੇਖਾ ਹਸ਼ਰ ਮੇਂ।*
*ਚੀਖ਼ ਉਠਾ ਹਰ ਬੇਗੁਨਾਹ ਮੈਂ ਭੀ ਗੁਨਾਹਗਾਰੋਂ ਮੇਂ ਹੂੰ।*

ਜਿਸ ਤਰ੍ਹਾਂ ਚਿੱਕੜ ਤੇ ਮਲ ਮੂਤਰ ਨਾਲ ਲਿੱਬੜੇ ਹੋਏ ਮਾਸੂਮ ਬੱਚੇ ਨੂੰ ਮਮਤਾ ਦੀ ਮਾਰੀ ਹੋਈ ਮਾਂ ਚੁੱਕ ਲੈਂਦੀ ਹੈ ਤੇ ਸੀਨੇ ਨਾਲ ਲਗਾ ਲੈਂਦੀ ਹੈ, ਇਸੇ ਤਰ੍ਹਾਂ ਪ੍ਰਭੂ ਦਾ ਹਿਰਦਾ ਵੀ ਮਾਂ ਦੀ ਤਰ੍ਹਾਂ ਹੈ, ਸਿਰਫ਼ ਇਹ ਬੱਚਾ ਰੋਂਦਾ ਹੋਇਆ 'ਮਾਂ ਮਾਂ' ਕਰੇ, ਸਾਰੀ ਗੰਦਗੀ ਨੂੰ ਭੁੱਲ ਕੇ ਮਾਂ ਗਲਵਕੜੀ ਵਿਚ ਲੈ ਲੈਂਦੀ ਹੈ।

ਸ਼ਰਧਾ ਬੈਰਾਗ ਨਾਲ ਭਰਿਆ ਹੋਇਆ ਹਿਰਦਾ ਜਦ ਰਸਨਾ ਰਾਹੀਂ 'ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ' ਕਹਿੰਦਾ ਹੈ ਤਾਂ ਸਾਰੇ ਤਰ੍ਹਾਂ ਦੇ ਪਾਪ ਜੋ ਸੰਕਟ ਤੇ ਬਿਘਨ ਪੈਦਾ ਕਰਦੇ ਹਨ, ਮਿਟ ਜਾਂਦੇ ਹਨ। ਪ੍ਰਭੂ ਦਾ ਨਾਮ ਪਾਪ ਹਰਨ ਤੇ ਸੰਕਟ ਮੋਚਨ ਹੈ। ਇਸ ਵਾਸਤੇ ਸੰਕਟ ਦੇ ਸਮੇਂ ਕੀਤਾ ਹੋਇਆ ਪ੍ਰਭੂ

ਦਾ ਨਾਮ (ਪ੍ਰਭੂ ਦਾ ਸਿਮਰਨ) ਸੰਕਟਾਂ ਨੂੰ ਹਰਨ ਕਰ ਦਿੰਦਾ ਹੈ। ਹਰ ਵਕਤ ਦਾ ਕੀਤਾ ਹੋਇਆ ਪ੍ਰਭੂ-ਸਿਮਰਨ ਸੰਕਟ ਤੇ ਬਿਘਨ, ਕਲਹ-ਕਲੇਸ਼ਾਂ ਨੂੰ ਨੇੜੇ ਨਹੀਂ ਆਉਣ ਦੇਂਦਾ। ਸ਼੍ਰੋਮਣੀ ਭਗਤ ਕਬੀਰ ਜੀ ਫ਼ੁਰਮਾਉਂਦੇ ਹਨ :

**ਕਬੀਰ ਕਾਮ ਪਰੇ ਹਰਿ ਸਿਮਰੀਐ ਐਸਾ ਸਿਮਰਹੁ ਨਿਤ ॥**
**ਅਮਰਾ ਪੁਰ ਬਾਸਾ ਕਰਹੁ ਹਰਿ ਗਇਆ ਬਹੋਰੈ ਬਿਤ ॥**

*(ਸਲੋਕ ਕਬੀਰ ਜੀ, ਪੰਨਾ 1373)*

ਹਰ ਰੋਗ ਦੀ ਔਸ਼ਧੀ ਹੈ। ਸੁਜਾਨ ਵੈਦ ਨੂੰ ਇਸ ਦਾ ਬੋਧ ਹੁੰਦਾ ਹੈ। ਹਰ ਸੰਕਟ ਦਾ ਇਲਾਜ ਪ੍ਰਭੂ-ਸਿਮਰਨ ਹੈ, ਪ੍ਰਭੂ ਦਾ ਨਾਮ ਹੈ।

